ਬਿ. ੨੦੬੭

# ਸਤਿਜੁਗ

ਈ. ੨੦੧੧

## ਸ੍ਰੀ ਭੈਣੀ ਸਾਹਿਬ – ਅੰਕ

2011



ਰਾਮ ਮੰਦਰ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਆਸਣ ਪਿੱਛੇ ਆਪ ਜੀ ਦਾ ਆਕਰਸ਼ਕ ਚਿੱਤਰ

# ਇਤਿਹਾਸ-ਤਸਵੀਰਾਂ ਦੀ ਜ਼ੁਬਾਨੀ


ਰਾਮ ਮੰਦਰ Ram Mandir


ਹਰੀ ਮੰਦਰ Hari Mandir


ਪ੍ਰਤਾਪ ਮੰਦਰ Partap Mandir


ਅਕਾਲ ਬੁੰਗਾ Akaal Bunga


ਸਦਾ-ਵਰਤ ਲੰਗਰ Sada-Varat Langar


ਕੋਠੀ ਨੰ.1 Kothi No. 1


ਆਉ ਭਗਤ Reception


ਰਾਮ ਸਰੋਵਰ Ram Sarover

ੴ
ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ॥

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੁਆਰਾ ਬਿਕ੍ਰਮੀ ੧੯੭੭ (੧੯੨੦ ਈ:) ਤੋਂ ਸਥਾਪਿਤ

# ਸਤਿਜੁਗ

ਕਲਿਜੁਗ ਮੈਂ ਸਤਿਜੁਗ ਵਰਤਾਊਂ। ਤਬੀ ਬਾਰਵਾਂ ਬਪੁ ਕਹਾਊਂ॥

## ਸ੍ਰੀ ਭੈਣੀ ਸਾਹਿਬ ਅੰਕ
## 2011 ਈ. (2067 ਬਿ.)

### ਮੰਦਰ ਬਣੇ ਹੈ

ਲਹਿਰ ਕੇ ਮੰਦਰ ਬਣੇ ਹੈ ਸਭ ਸੁੰਦਰ ਸੁ
ਅੰਦਰ ਹੀ ਖੂਹ ਸਿੰਘ ਨਾਇ ਬਾਣੀ ਰਟੇ ਹੈਂ॥
ਅਜਬ ਚੁਬਾਰੇ ਬੀਚ ਗ੍ਰੰਥ ਅਸਵਾਰੇ ਪ੍ਰਾਤ
ਹੋਤ ਆਸਾ ਵਾਰੇ ਸ੍ਰੋਤਿ ਕਿਯੇ ਪਾਪ ਕਟੇ ਹੈਂ॥
ਏਕ ਦਿਸਾ ਘੋਰਨ ਤਬੇਲਾ ਜੇ ਮਹੇਲਾ ਖਾਤ
ਗਊ ਮੈਖੀ ਬੈਲ ਜੇ ਖਰਾਸ ਗਾਡੀ ਡਟੇ ਹੈਂ॥
ਸੇਵਾਦਾਰ ਧੰਨ ਤਨ ਮਨ ਤੇ ਜੋ ਕਰੇ ਸੇਵ
ਜਨਮ ਮਨੁਖ ਕੇ ਸੋ ਸਿੰਘ ਦਾਮ ਵਟੇਂ ਹੈ।

–ਧਿਆਨ ਸਿੰਘ ਕਾਦਰਾਬਾਦੀ

# ਸਤਿਜੁਗ

## ਬਸੰਤ ਅੰਕ

4 ਤੋਂ 24 ਚੇਤਰ—2067-68
(17 ਮਾਰਚ - 6 ਅਪਰੈਲ) 2011
ਸੰਮਤ ਸ੍ਰੀ ਸਤਿਗੁਰੂ ਰਾਮ ਸਿੰਘ ਜੀ 196
ਜਿਲਦ 19
ਨੰਬਰ 6, 7, 8

**ਸਤਿਜੁਗ**
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ
ਨਵੀਂ ਦਿੱਲੀ-110015
ਫ਼ੋਨ : 25156624, 41425686
E : mail :satjugweekly@gmail.com
satjugweekly@hotmail.com
satjug@sribhainisahib.com

**ਐਡੀਟਰ, ਛਾਪਕ ਤੇ ਪ੍ਰਕਾਸ਼ਕ :**
ਹਰਵਿੰਦਰ ਸਿੰਘ ਹੰਸਪਾਲ ਦੇ ਪ੍ਰਬੰਧ ਨਾਲ,
ਰਾਮ ਕ੍ਰਿਸ਼ਨਾ ਪ੍ਰੈਸ, ਨਰਾਇਣਾ
ਨਵੀਂ ਦਿੱਲੀ ਵਿੱਚ ਛਪਿਆ,
ਦਫ਼ਤਰ ਸਤਿਜੁਗ,
ਨਾਮਧਾਰੀ ਗੁਰਦੁਆਰਾ, ਰਮੇਸ਼ ਨਗਰ,
ਨਵੀਂ ਦਿੱਲੀ-110015
ਤੋਂ ਪ੍ਰਕਾਸ਼ਤ ਹੋਇਆ।
(ਨਾਮਧਾਰੀ ਦਰਬਾਰ ਵਾਸਤੇ)

**THE SATJUG**
**Namdhari Gurdwara**
**Ramesh Nagar, New Delhi-15**
**RNI No. 55658/93........**
**Postal Regd. No. DL(W) 01/2055/09-11**
**Licence No. U(C)-169/2009-11**
**to post without pre-payment at**
**IPMBC/1**

| | | |
|---|---|---|
| ਇਕ ਸਾਲ | ਦੇਸ - 200 ਰੁ. | |
| | ਪ੍ਰਦੇਸ - 30 ਪੌਂਡ | |
| ਪੰਜ ਸਾਲ | ਦੇਸ - 800 ਰੁ. | |
| | ਪ੍ਰਦੇਸ - 120 ਪੌਂਡ | |

Designed and Typeset at
CADCON INC, New Delhi
cadcon_inc@yahoo.com
Ph : 9871278465

*ਪੱਤਰ ਵਿਹਾਰ ਦਾ ਪਤਾ :*
ਮੈਨੇਜਰ, ਸਤਿਜੁਗ
ਨਾਮਧਾਰੀ ਗੁਰਦੁਆਰਾ ਰਮੇਸ਼ ਨਗਰ,
ਨਵੀਂ ਦਿੱਲੀ-110015

# ਤਤਕਰਾ

# ਸ੍ਰੀ ਸਤਿਗੁਰੂ ਰਾਮ ਸਿੰਘ ਜੀ

## ਦਾ

# ਸ੍ਰੀ ਭੈਣੀ ਸਾਹਿਬ ਦੇ ਖਾਲਸੇ ਲਈ ਜਾਰੀ ਰਹਿਤਨਾਮਾ

## ਰਹਿਤਨਾਮਾ

### ਪਾਤਸ਼ਾਹੀ ੧੨

**੧ੴ ਸਤਿਗੁਰ ਪ੍ਰਸਾਦਿ॥**

ਲਿਖਤੁਮ ਰਾਮ ਸਿੰਘ, ਹੋਰ ਸੰਬੂਹ ਖਾਲਸਾ ਜੀ ਭੈਣੀ ਦਾ ਸੰਬੂਹ ਖਾਲਸੇ ਜੀ ਕੋ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫਤੇ ਬੁਲਾਈ ਪ੍ਰਮਾਨ ਕਰਨੀ ਜੀ।

ਹੋਰੁ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ। ਪਿਛਲੀ ਰਾਤ ਉਠ ਕੇ ਗੜਵਾ ਲਜਾਇ ਕਰ ਮਦਾਨੇ ਹੋਇ ਔਣਾ ਦੋ ਵਾਰੀ ਗੜਵਾ ਮਾਜਨਾ ਮਦਾਨ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨੁ ਕਰਨਾ ਬਾਣੀ ਪੜਨੀ ਜੇ ਕੰਠ ਨਾ ਹੋਵੇ ਤਾ ਕੰਠ ਕਰ ਲੈਣੀ। ਸਰਬ ਮਾਈ ਬੀਬੀ ਸਰਬ ਬੁਢੇ ਬਾਲੇ ਨੇ। ਜਪੁ, ਜਾਪੁ, ਦੁਹਾ ਦੇ ਹਜਾਰੇ ਕੰਠ ਕਰਨੇ। ਰਹਿਰਾਸ, ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ ਤੇ ਸੀਲ ਸੰਤੋਖ ਸਭ ਨੇ ਰਖਨਾ। ਭਜਨੁ ਅਠੇ ਪਹਰ ਕਰਨਾ ਗੁਰੂ ਸਚੇ ਦਾ। ਹੋਰੁ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ 'ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।' ਜੇ ਕੋਈ ਭਜਨੁ ਪੁਛਕੇ ਨਾ ਕਰੂਗਾ ਉਸ ਦਾ ਮੂਹ ਦੁਹੀ ਜਹਾਨੀ ਕਾਲਾ ਹੋਊਗਾ। ਹੋਰੁ ਜੀ ਕਿਸੇ ਨੇ ਮੰਦਾ ਫਿਕਾ ਨਹੀਂ ਬੋਲਣਾ। ਖਿਮਾ ਕਰਨੀ ਬੋਲੁ ਕੁਬੋਲੁ ਸਹਿ ਜਾਣਾ ਸਭਦਾ। ਜੋ ਕੋਈ ਮਾਰੇ ਕੁਛੁ ਤਾ ਭੀ ਖਿਮਾ ਕਰਨੀ ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ। ਹਰਿ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦੁ ਕੀਰਤਨੁ ਕਰਨਾ। ਜੇ ਕਰ ਜਗ ਕਰਨਾ ਹੋਵੇ ਤਾ ਚੌਕਾ ਦੇਣਾ। ਭਾਡੇ ਕੋਰੇ ਲਿਆਉਣੇ ਚੌਕੇ ਬਿਚ ਚਰਨ ਧੋਇਕੇ ਬੜਨਾ। ਅਰ ਹੋਮ ਬੀ ਕਰਨਾ। ਪਹਲੇ ਚੌਕਾ ਦੇਣਾ ਹੋਮ ਦੀ ਜਗਾ ਲਕੜੀ ਹੋਮ ਵਿਚ ਪਲਾਹ ਦੀ ਪਾਉਣੀ ਜਾ ਬੇਰੀ ਦੀ ਪਾਉਣੀ ਫੂਕ ਨਹੀ ਮਾਰਨੀ, ਹੋਮ ਦੀ ਅੱਗ ਨੂੰ ਪਖੀ ਨਾਲ ਝਲਣਾ ਪੰਜ ਆਦਮੀ ਹੋਮ ਵਿਚ ਪੋਥੀਆ ਉਤੋ ਬਾਣੀ ਪੜਨੀ ਚਉਪਈ, ਜਪੁ, ਜਾਪੁ, ਚੰਡੀ ਚਰਿੱਤ੍ਰ, ਅਕਾਲ ਉਸਤਤ[1], ਛੇਵਾ ਆਦਮੀ[2] ਅਹੂਤੀਆ ਪਾਵੇ ਸਤਵਾ ਮਗਰੋ ਨਾਲ ਹੀ ਜਲ ਦਾ ਛਿਟਾ ਦੇਵੇ ਥੋੜਾ ਥੋੜਾ। ਜੇ ਕੋਈ ਮੰਦਾ ਕਰਮੁ ਕਰੇ ਜਾਰੀ ਚੋਰੀ ਤਾ ਕਿਸੇ ਹੀ ਥਾ ਦੁਵਾਨੁ ਬਿਚ ਨਹੀ ਬੜਨ ਦੇਣਾ। ਜੇਕਰ ਜੋਰਾਬਰ ਹੋਵੇ ਤਾਂ ਸਭਨਾਂ ਨੇ ਏਹੁ ਅਰਦਾਸ ਕਰਨੀ ਜੀ ਏਹੁ ਆਦਮੀ ਏਥੇ ਆਉਣ ਜੋਗਾ ਈ ਨਾ ਰਹੇ। ਹੋਰ ਜੀ ਮੇਰੀ ਮਤ ਬਹੁਤ ਥੋੜੀ ਹੈ ਤੁਸੀ ਆਪ ਹੀ ਸਭ ਕੁਛ ਸਮਝ ਲੈਣਾ ਜੀ। ਹੋਰ ਜੀ ਸਭਨੇ ਹਥ ਜੋੜਨੇ ਪਰਮੇਸਰ ਅਗੇ। ਜੋ ਹੇ ਮਹਾਰਾਜ! ਸਾਡਾ ਧਰਮੁ ਬਣਿਆ ਰਹੇ ਜੀ। ਹੋਰ ਕਛਾ ਰਖਣੀਆਂ ਪਉਚਾ ਪਾਕੇ ਪਉਚਾ ਲਹੁਣਾ ਹੋਰ ਜੀ ਕਿਸੇ ਦਾ ਮੰਦਾ ਕਰਮ ਛਪਾਉਣਾ ਨਹੀ ਕਿਸੇ ਨੇ ਹੋਰ ਜੀ ਕਿਸੇ ਨੇ ਧੀ ਭੈਣ ਦਾ ਪੈਸਾ ਨਹੀ ਲੈਣਾ ਬਟਾ ਨਹੀ ਕਰਨਾ ਸਦਾ ਗੁਰੂ ਗੁਰੂ ਜਪਦੇ ਰਹਿਣਾ। ਸਾਰੇ ਬਹੀਰ ਨੂੰ ਏਹੁ ਹੁਕਮ ਸੁਣਾਇ ਦੇਣਾ ਜੋ ਪੰਦਰਾ ਸੋਲਾ ਬਰਸ ਤੇ ਘਟ ਕੋਈ ਨਾ ਕੁੜੀ ਬਿਆਹੇ। ਦਾਰੂ ਮਾਸ ਨਹੀਂ ਖਾਣਾ ਪੀਣਾ ਖੌਫ ਰਖਣਾ ਗੁਰੂ ਦਾ ਹਰਿ ਦਮ।

# ਪ੍ਰਵਚਨ-ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ

## ਪੁਲਸ ਦਾ ਉਤਪਾਤ

ਅਖੰਡ ਪਾਠਾਂ ਦਾ ਹੁਕਮ-ਅੰਦਰ ਪਾਠ ਹੋਣੇ-ਸਤਿਗੁਰਾਂ ਲਿਖਿਐ ਇਕ ਜਗ੍ਹਾ ਕਿ ਜਿਸ ਦਿਨ ਅਖੰਡ ਪਾਠ ਟੁੱਟੇ ਨੇ। ਮੈਂ ਮਰਨ ਵਾਲਾ ਹੋ ਗਿਆ ਸੀ। ਪਾਠ ਉਦੋਂ ਕਿਵੇਂ ਟੁੱਟੇ? ਪੁਲਸ ਵਾਲੇ ਆ ਗਏ। ਅੰਦਰ ਪਾਠ ਹੁੰਦੇ ਹਨ। ਅੰਦਰੋਂ ਤੁਕ ਛੱਡ ਕੇ, ਜੋਤ ਬੁਝਾ ਕੇ, ਤੁਕ ਚੁਬਾਰੇ ਗ੍ਰੰਥ ਸਾਹਿਬ ਵਾਲੇ 'ਚ ਲਈ ਰੱਖੀ ਜਦੋਂ ਪੁਲਿਸ ਫਿਰ-ਤੁਰ ਕੇ ਚਲੀ ਗਈ ਫਿਰ ਉੱਥੇ ਆ ਕੇ ਪਾਠ ਪੂਰੇ ਕੀਤੇ। ਉਹ 'ਪਾਠ ਟੂਰੇ' ਨਹੀਂ ਸ਼ਬਦ, ਉੱਥੇ ਹੈ ਜਿਸ ਦਿਨ ਪਾਠ ਟੁੱਟੇ ਹਨ। ਇਹ ਸ਼ਬਦ ਹਨ। ਤਾਂ ਉਤਪਾਤ, ਪੁਲਸ ਦੇ ਉਤਪਾਤ-ਕਦੇ ਕਦੇ ਕਹਿਣਾਂ, "ਹੁਣ ਕੀ ਕਰੀਏ, ਬਾਹਰ ਪੁਲਸ ਨਹੀਂ ਨਿਕਲਣ ਦਿੰਦੀ, ਅੰਦਰ ਇਹ ਕੁੜੀ ਨਹੀਂ ਟਿਕਣ ਦਿੰਦੀ। ਅਸੀਂ ਕਿਹੜੇ ਪਾਸੇ ਜਾਈਏ-ਹੇ ਸਤਿਗੁਰੂ ਰਾਮ ਸਿੰਘ ! ਅਸੀਂ ਕੀ ਕਰੀਏ?" ਜਿਨ੍ਹਾਂ ਨੇ ਐਡੇ ਐਡੇ ਉਤਪਾਲ ਝੱਲੇ ਐਨ ਤਕਲਫ ਝੱਲੀ।

ਅਸ ਗਯਾਨ ਸਰੇ ਗੁਰ ਧਯਾਨ ਧਰੇ,<br>
ਐਸੇ ਸਤਿਗੁਰਾਂ ਦਾ ਧਿਆਨ ਧਰੋ, ਗਿਆਨ ਦੇ ਜਿਹੜੇ ਸਰ ਹਨ-ਸਮੁੰਦਰ।<br>
ਹਰਿ ਧਯਾਨ ਕਰੇ ਪ੍ਰਣਾਮ ਤਿਨੌਂ।

ਧਿਆਨ ਜੀ ਕਹਿੰਦੇ ਨੇ-ਮੇਰੀ ਨਮਸਕਾਰ ਹੈ ਉਹਨਾਂ ਨੂੰ। ਉਸ ਸਤਿਗੁਰੂ ਹਰੀ ਸਿੰਘ ਜੀ ਦਾ ਅਸੀਂ ਦਿਨ ਮਨਾਉਂਦੇ ਹਾਂ। ਸਾਨੂੰ ਵੀ ਉਹਨਾਂ ਤੋਂ ਇਹ ਸਿੱਖਿਆ ਲੈਣੀ ਚਾਹੀਦੀ ਹੈ-ਦੋ ਵਜੇ ਦਾ ਇਸ਼ਨਾਨ। ਕੁਛ ਚਿਰ ਸਤਿਗੁਰੂ ਜੀ ਦੇ ਜਾਣ ਤੋਂ ਪਿਛੋਂ ਪਹਿਲਾਂ ਕੋਠੜੀ 'ਚ ਰਹੇ, ਫਿਰ ਚੁਬਾਰਾ ਪਾਇਆ ਜਿਹੜਾ ਖਰਾਸ ਦੇ ਨਾਲ ਲਗਦੈ। ਇਹ ਕੰਮ ਕਰਨਾ ਬਈ, ਨੌਂ ਦਸ ਵਜੇ ਤੱਕ ਸਾਧ ਸੰਗਤ ਨੇ ਕੀਰਤਨ ਕਰ ਲੈਣਾ। ਸਾਧ ਜਿਹੜੇ ਕੋਲ ਇੱਕ ਦੋ ਸਰੀਰ, ਉਹਨਾਂ ਨੇ ਬਿਰਾਜ ਜਾਣਾ, ਇਕੱਲੇ ਬਾਹਰ ਨਿਕਲ ਜਾਣਾ। ਸਾਰੀ ਰਾਤ ਬਾਹਰ ਖੜ੍ਹੇ ਹੋ ਕੇ ਭਜਨ ਕਰਦੇ ਰਹਿਣਾ। ਦੋ ਵਜੇ ਤੋਂ ਜ਼ਰਾ ਕੁ ਪਹਿਲਾਂ ਆ ਜਾਣਾ। ਉਹਨਾਂ ਨੂੰ ਕੋਈ ਪਤਾ ਨਾ ਲੱਗਣਾ ਬਈ, ਕਿਸ ਤਰ੍ਹਾਂ ਜਾਪ ਕਰਦੇ ਰਹੇ ਨੇ ਵੱਖਰੇ ਇਕੱਲੇ ਜਾ ਕੇ।

## ਰਾਮਸਰ

ਰਾਮਸਰ ਕਿਉਂ ਇਸਦਾ ਨਾਂ ਰੱਖਿਆ? ਕਹਿੰਦੇ ਹਨ, "ਰਾਮ ਚੰਦਰ ਜੀ ਦੇ ਵਕਤ ਦਾ ਇਹ ਤੀਰਥ ਹੈ। ਮੈਨੂੰ ਇਹ ਪਤਾ ਹੈ, ਛੋਟੀ ਮੇਰੀ ਉਮਰ ਸੀ, ਜਿਸ ਵਕਤ ਉਹ ਤਲਾਅ ਗੁਰੂ ਹਰੀ ਸਿੰਘ ਜੀ ਨੇ ਪੁਟਾਇਆ ਤਾਂ ਉਸਦੇ ਵਿਚੋਂ ਬੜੀ ਡੂੰਘੀ ਜਗ੍ਹਾ ਤਿੰਨ ਕੋਨਾ ਇੱਕ ਕੁੰਡ ਨਿਕਲਿਆ ਹਵਨ ਦਾ ਔਰ ਜਿਹਦੇ ਵਿਚੋਂ ਥਿੰਦੇ ਕੋਲੇ ਨਿਕਲੇ।

ਹੁਣ ਪੰਡਤ ਸੁੰਦਰ ਲਾਲ ਜੀ-ਜਿਹੜੇ ਉਹ ਇਤਿਹਾਸ ਲਿਖਣ ਵਾਲੇ ਹਨ- ਬੜੇ ਸਿਆਣੇ ਆਦਮੀ ਹਨ - ਉਹ ਭੈਣੀ ਸਾਹਿਬ ਗਏ। ਵਿਸ਼ਵ ਬਾਨੀ ਛਪਦਾ ਹੈ ਉਹਨਾਂ ਦਾ ਰਸਾਲਾ ਤਾਂ ਉਹ ਕਹਿੰਦੇ ਸੀ, ਪੁਰਾਣੀਆਂ ਲਿਖਤਾਂ 'ਚ ਇਹੋ ਹੈ ਕਿ ਇੱਥੇ ਹੀ ਰਿਖੀਆਂ ਦੇ ਡੇਰੇ ਹੁੰਦੇ ਸਨ। ਇਹੋ ਹੀ ਉਹ ਜਗ੍ਹਾ ਹੈ। ਸ਼ਾਇਦ ਇਹ ਹੀ ਥਾਂ ਹੋਵੇ ਅੰਬਾਲੇ ਦੇ ਨੇੜੇ। ਮੇਰੇ ਸਾਹਮਣੇ ਕੋਲੇ ਥਿੰਦੇ ਨਿਕਲੇ ਹਨ ਔਰ ਤਿੰਨ-ਕੋਣਾ ਕੁੰਡ ਸੀ। ਮੇਰੀ ਉਮਰ ਉਦੋਂ ਸੱਤ ਅੱਠ ਸਾਲ ਦੀ ਹੋਵੇਗੀ। ਜਿਸ ਵੇਲੇ ਉਹ ਤਲਾਅ ਕੱਢਿਆ, ਮਹਾਰਾਜ ਜੀ ਨੇ ਪੁਟਾਇਆ। ਬਾਬੇ ਗੁਲਾਬ ਸਿੰਘ ਜੀ ਇੱਕ ਸਾਡੇ ਵੈਦ ਸਨ-ਉਹ ਆਂਹਦੇ ਸਨ, "ਆਹ ਕੋਨਿਓ ਐਨਾ, ਆਹ ਕੋਨਿਓ ਐਨਾ", ਮੈਨੂੰ ਇੰਨੀ ਗੱਲ ਯਾਦ ਰਹਿ ਗਈ ਹੈ, ਮੈਨੂੰ ਚੇਤਾ ਨਹੀਂ ਰਹਿ ਗਿਆ ਕਿੰਨਾ ਸੀ।

# ਪ੍ਰਵਚਨ-ਸ੍ਰੀ ਸਤਿਗਰੂ ਜਗਜੀਤ ਸਿੰਘ ਜੀ

## ਸਾਡਾ ਸਾਰਾ ਕੁਝ ਭੈਣੀ ਸਾਹਿਬ ਹੈ

ਸਾਡੇ ਬੱਚਿਆਂ ਨੂੰ ਏਥੇ ਆ ਕੇ ਸਿਖਿਆ ਮਿਲੇ ਕਿ ਇਹ ਸਾਡਾ ਘਰ ਹੈ। ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਹੈ। ਇਹ ਮੁੱਢ ਹੈ। ਇਸਦੇ ਵਾਸਤੇ ਆਪਣੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਉਣਾ ਹੈ। ਉਹ ਇਸ ਪਾਸੇ ਪੂਰਾ ਧਿਆਨ ਦੇਣ। ਮਾਈਆਂ-ਰੰਗਦਾਰ ਕਪੜੇ ਪਾ ਕੇ ਖੁਸ਼ਬੂਦਾਰ ਤੇਲ ਲਾ ਕੇ ਵਖਾਲਾ ਕਰਨ ਦੀ ਥਾਂ ਆਪਣੇ ਬੱਚਿਆਂ ਨੂੰ ਇਹ ਸਿਖਿਆ ਦੇਣ ਕਿ ਏਥੇ ਆ ਕੇ ਅਸਾਂ ਇਹ ਸਿਖਣਾ ਹੈ। ਭੁੰਜੇ ਲੰਮੇ ਪੈਣ ਏਥੇ ਆ ਕੇ, ਮੰਜੇ ਤੇ ਨਾ ਸੌਣ। ਕਿਉਂ? ਇਹੋ ਜਿਹਾ ਤੁਹਾਡਾ ਸਰੀਰ ਬਣੇ ਕਿ ਜੋ ਤੁਹਾਨੂੰ ਕਿਸੇ ਔਖੇ ਵੇਲੇ ਤਕਲੀਫ ਨਾ ਆਵੇ।

ਗੜਵਾ ਰੱਖੋ। ਜੇ ਕਰੋੜ ਰੁਪਇਆ ਵੀ ਤੁਹਾਡੇ ਕੋਲ ਹੋਵੇ ਪਿਆ ਪਰ ਉਠ ਕੇ ਚੁੱਕ ਕੇ ਗੜਵਾ ਨਹੀਂ ਲਿਆ ਸਕਦੇ, ਤਾਂ ਤੁਹਾਡਾ ਕਰੋੜ ਵੀ ਕੀ ਦੇਵੇਗਾ ਤੁਹਾਨੂੰ?

ਸਰੀਰ ਕੰਮ ਦੇਂਦਾ ਰਹਿਣਾ ਚਾਹੀਦਾ ਹੈ। ਹਰ ਆਏ ਦਿਨ ਤਾਜ਼ਗੀ ਸਾਡੇ ਸਰੀਰ ਵਿਚ ਹੋਵੇ। ਇਹ ਤਾਜ਼ਗੀ ਸਾਨੂੰ ਭਜਨ ਬੰਦਗੀ ਵਾਲੇ ਪਾਸੇ ਲਾਵੇ। ਇਹ ਸਾਨੂੰ ਆਪਣੇ ਘਰ (ਸ੍ਰੀ ਭੈਣੀ ਸਾਹਿਬ) ਬਾਰੇ ਸੋਚਣ ਵੱਲ ਲਾਵੇ। ਸਗੋਂ ਇਸ ਪਾਸੇ ਜਾਵੇ ਕਿ ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਈ ਹੈ! ਸਾਡਾ ਇਤਿਹਾਸ, ਸਾਡਾ ਭਜਨ ਬੰਦਗੀ ਤੇ ਸਿਖਿਆ ਦਾ ਕੇਂਦਰ, ਸਾਡਾ ਅੱਗਾ ਸਵਾਰਨ ਦਾ ਸਾਧਨ। ਜੇ ਅਸੀਂ ਏਥੋਂ ਆਪ ਕੁਝ ਸਿਖ ਕੇ ਜਾਵਾਂਗੇ, ਸਾਡੇ ਬੱਚੇ ਕੁਝ ਸਿੱਖਕੇ ਜਾਣਗੇ ਤਾਂ ਸਾਡਾ ਸਦਾ ਲਈ ਸੁਖ ਵਧੇਗਾ।

# BHAINI SAHIB AND SATGURU PARTAP SINGH JI MAHARAJ

*Extract from an article by Shri K.M. Munshi Ex-Cabinet Minister, Govt. of India, Ex-Governor of U.P. and Bombay Province published in the Social Welfare dated 4th Dec., 1941.*

1. A Vedic Ashram; a long stretch of green fields with a cluster of old, beautiful trees in the middle; ample-uddered, sturdy cows browsing under the trees, mud huts tenanted by tall men with long flowing beards and hardy, fine-looking women, a simple hardy race clad in Khaddar, laughing, full of courtesy and welcome. In the centre of the clump of trees, a large Katcha built hall of prayer covered by a thatched roof from which prayerful music rises from early dawn wafting the graceful cadence of Mantric chants. Long white-bearded priests sitting around sacrificial fire offering ghee. The sacrificial fire rising in spirals to the sky, like the soul of men in search of Divine.

And such was the Ashram I saw with my own eyes in the evening of November 1, 1941, sixteen miles away from Ludhiana. The place is called Bhaini Sahib, where lives Satguru Maharaj Partap Singh Ji of the Namdhari Sikhs. It is a moonlit night when I reached there. The illusion is complete. I cannot believe that the sequestered spot where upon has descended the repose and beauty of a Vedic night can be found in a village in the twentieth century Panjab.

The Guru, a wonderful personality, clad in clean white Khadar with a rosary of wool might have stepped out of Rig Veda Samhita. Tall and grave of mien is this man, with a smile that makes you happy, and a humility born of a life long desire to serve his community. He holds undisputed sway over seven lakhs of Namdhari Sikhs, for, to them his word is the word of God. In that community no one resorts to a court of law, the Guru's word is the final arbitrament. The Guru is the very image of refinement. His courtesy is not of the modern, artificial variety; but something genuine, emanating from an innate nobleness of mind and good breeding which a long line of cultured forefathers alone gives. Before his manners the best of modern manners looks insufficient, nude. Culture sits easy on him. He knows music and poetry, horses and cows, and quite a lot about modern affairs, national and international.

The Guru maintains a perpetual Sadavart, Langar, as it is called. Everyone who comes there is fed, does not matter who he is; for that were, said the Guru, the wishes of his Guru."

2. The Kukas are an orthodox sect of the Sikhs. The principles of their teachings are monotheistic and moral. The tenets of their religion prohibit idol worship, and observance of the distinction of caste. They permit the marriage of widows, prohibit the receiving of money in lieu of a daughter or a sister, and enjoin morality and abstinence from the use of spirits and other intoxicating liquors. Mohammadans were permitted to become the members of the new sect. Suspicions having been aroused, that the objects of Ram Singh and his disciples were not merely religious, but that under the guise of a religious reformer and a teacher of moral precepts, he harboured deep political designs, the Guru was, for some years, detained under strict surveillance in his village.

# ਥਾਨੁ ਸੁਹਾਵਾ ਪਵਿਤੁ ਹੈ

ਧਰਤੀ ਤਾਂ ਇਕੋ ਜਿਹੀ ਹੀ ਹੁੰਦੀ ਹੈ, ਇਹ ਵੱਖਰੀ ਗੱਲ ਹੈ ਵੇਖਣ ਨੂੰ ਕੋਈ ਮੈਦਾਨ ਲੱਗਦਾ ਹੈ, ਕੋਈ ਪਹਾੜ ਲੱਗਦਾ ਹੈ ਅਤੇ ਕੋਈ ਸਮੁੰਦਰ। ਉਸ ਦਾ ਵੀ ਕੋਈ ਅਧਾਰ ਹੈ। ਫਿਰ ਇਸੇ ਧਰਤੀ ਤੇ ਹੀ ਕਿਤੇ ਤੀਰਥ ਬਣੇ ਹੁੰਦੇ ਹਨ, ਕਿਤੇ ਖੂਨੀ ਦਰਵਾਜ਼ਾ ਅਤੇ ਕਿਸੇ ਧਰਤੀ ਦੀ ਪਵਿੱਤਰਤਾ ਕਰਕੇ ਉਸ ਦੀ ਧੂੜੀ ਮੱਥੇ ਲਾਉਣ ਨੂੰ ਜੀ ਕਰਦਾ ਹੈ।

ਜ਼ਰੂਰੀ ਨਹੀਂ ਕਿ ਪਵਿੱਤਰਤਾ ਹਜ਼ਾਰਾਂ ਸਾਲ ਪੁਰਾਣੀ ਹੋਵੇ, ਇਹ ਤਾਂ ਸਤਿਗੁਰੂ ਤੇ ਉਸਦੇ ਬਣਾਏ ਸੰਤਾਂ ਨਾਲ ਜੁੜੀ ਹੋਈ ਹੈ। ਜਿਨ੍ਹਾਂ ਨੇ ਜਿਥੇ ਤਪ ਕੀਤਾ, ਸਾਧਨਾ ਕੀਤੀ, ਭਜਨ ਬੰਦਗੀ ਕੀਤੀ, ਪਾਠ ਅਤੇ ਹੋਮ ਯੱਗ ਕੀਤੇ, ਉਸ ਧਰਤੀ ਦੀ ਨੁਹਾਰ ਅਧਿਆਤਮਕ ਹੋ ਗਈ ਅਤੇ ਉਹ ਪਵਿੱਤਰ ਹੋ ਗਈ। ਇਹ ਪਵਿੱਤਰਤਾ ਆਲੇ ਦੀ ਭੈਣੀ ਵਿਚ ਨਹੀਂ ਸੀ। ਉਦੋਂ ਤਾਂ ਸਧਾਰਨ ਪਿੰਡ ਦੀ ਧਰਤੀ ਸੀ। ਹਲ ਵਾਹ ਕੇ ਮੌਸਮ ਅਨੁਸਾਰ ਫਸਲਾਂ ਉਗਾਉਣ ਵਾਲੀ ਧਰਤੀ।

ਕਿਸਨੂੰ ਪਤਾ ਸੀ ਕਿ ਇਸ ਧਰਤੀ ਨੇ ਵੱਖਰੇ ਹੀ ਤਰ੍ਹਾਂ ਦੀ ਫਸਲ ਉਗਾਉਣੀ ਹੈ, ਨਾਮ ਬੀਜ ਕੇ ਸੰਤੋਖ ਦਾ ਸੁਹਾਗਾ ਲਾਉਣਾ ਹੈ, ਦੇਸ਼ ਭਗਤੀ ਦਾ ਪਾਣੀ ਦੇਣਾ ਹੈ, ਸਮਾਜ ਸੁਧਾਰ ਰਾਹੀਂ ਰਾਖੀ ਕਰਨੀ ਹੈ ਅਤੇ ਆਪਣੀ ਮਿਹਨਤ ਵਿਦੇਸ਼ੀ ਸਰਕਾਰ ਦੀਆਂ ਕਚਹਿਰੀਆਂ, ਬਣਾਈਆਂ ਵਸਤਾਂ ਅਤੇ ਸੁਖ ਸਹੂਲਤਾਂ ਦੇ ਲੇਖੇ ਨਹੀਂ ਲਾਉਣੀ ਸਗੋਂ ਸੁਦੇਸ਼ੀ ਦੀ ਭਾਵਨਾ ਨਾਲ ਚੱਲਣਾ ਹੈ।

ਸੁਦੇਸ਼ੀ ਦੀ ਭਾਵਨਾ ਨਾਲ ਚੱਲਦਿਆਂ ਜਦੋਂ 63 ਕੁ ਸਾਲ ਹੋ ਗਏ ਤਾਂ ਉਸੇ ਧਰਤੀ ਤੇ ਸਤਿਜੁਗ ਦਾ ਫੁੱਲ ਖਿੜ੍ਹਿਆ, ਇਸ ਦੇ ਖਿੜਾਵਣਹਾਰੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਸ ਦੀ ਮਹਿਕ ਦੂਰ ਦੂਰ ਤੱਕ ਪਹੁੰਚਾਉਣ ਲਈ ਨਾਮਧਾਰੀ ਸਿੱਖਾਂ ਵਿੱਚ ਇਸ ਸਤਿਜੁਗ ਅਖਬਾਰ ਨਾਲ ਜੁੜਨ ਦਾ ਹੁਕਮ ਕੀਤਾ। ਇਹ ਅਖਬਾਰ ਵੀ ਇਸ ਧਰਤੀ ਤੋਂ ਉਪਜੀ ਮਨੁੱਖਤਾ ਦੇ ਭਲੇ ਪ੍ਰਭੂ ਭਗਤੀ, ਦੇਸ਼ ਭਗਤੀ ਦੀ ਭਾਵਨਾ ਨੂੰ ਉਜਾਗਰ ਕਰਨ ਅਤੇ ਅਮਲੀ ਰੂਪ ਦੇਣ ਲਈ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੀ ਆਗਿਆ ਅਤੇ ਮਰਯਾਦਾ ਅਨੁਸਾਰ ਚੱਲਣਾ ਸੀ। ਇਸੇ ਕਰਕੇ ਇਸ ਦੀ ਉਮਰ ਅੱਜ 91 ਕੁ ਵਰ੍ਹੇ ਦੀ ਹੋ ਗਈ ਹੈ। ਨਾ ਇਸ ਨੂੰ ਕੋਈ ਡੁਲਾ ਸਕਿਆ ਹੈ, ਨਾ ਭਰਮਾ ਸਕਿਆ ਹੈ, ਨਾ ਭੁਲਾ ਸਕਿਆ ਹੈ। ਇਹ ਆਪਣੀ ਸੇਧੇ ਬੁਲੰਦ ਆਵਾਜ਼ ਨਾਲ ਨਗਾਰੇ ਵਜਾਉਂਦਾ ਤੁਰਿਆ ਜਾਂਦਾ ਹੈ।

ਇਸ ਸਤਿਜੁਗ ਵਿਚ ਵੱਖਰੇ ਵੱਖਰੇ ਰੰਗ ਭਰਨ ਦੀ ਸਤਿਗੁਰੂ ਜੀ ਦੇ ਅਸ਼ੀਰਵਾਦ ਨਾਲ ਸਫਲ ਕੋਸ਼ਿਸ਼ ਹੁੰਦੀ ਰਹੀ ਹੈ।

ਅਦਾਰਾ ਸਤਿਜੁਗ ਨੇ ਬਹਿ ਕੇ ਵਿਚਾਰ ਕੀਤੀ ਕਿਉਂ ਨਾ ਅਗਲਾ ਅੰਕ ਇਸ ਪਵਿੱਤਰ ਅਸਥਾਨ ਦੀ ਵਡਿਆਈ ਕਰਨ ਲਈ ਤਿਆਰ ਕੀਤਾ ਜਾਏ, ਜਿਸ ਦੀ ਮਹਿਮਾ ਕਹਿਣ ਕਥਨ ਤੋਂ ਬਾਹਰ ਹੈ। ਜਿਸ ਧਰਤੀ ਦੇ ਕੱਚਿਆਂ ਕੋਠਿਆਂ, ਕਾਨਿਆਂ, ਖਪਰੈਲਾਂ ਦੀਆਂ ਛੱਤਾਂ ਨੇ ਐਸਾ ਨਾਦ ਵਜਾਇਆ ਕਿ ਵਿਦੇਸ਼ੀ ਹਕੂਮਤ ਥਰ-ਥਰਾ ਉਠੀ। ਉਸਨੇ ਇਸ ਧਰਤੀ ਦੇ ਪਹਿਲੇ ਰਹਿਬਰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਇਸ ਧਰਤੀ ਤੋਂ ਹੀ ਨਹੀਂ ਸਗੋਂ ਸਮੁੱਚੇ ਭਾਰਤ ਦੀ ਧਰਤੀ ਤੋਂ ਦੂਰ ਕਰਕੇ ਸਮੁੰਦਰੋਂ ਪਾਰ ਪਹੁੰਚਾ ਦਿੱਤਾ। ਉਸ ਵਿਦੇਸ਼ੀ ਹਾਕਮ

ਅੰਗਰੇਜ਼ ਨੇ ਇਸ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਅਤੇ ਇਸ ਧਰਤੀ ਦੇ ਬਣਾਈ ਗਈ ਮਾਣ ਮਰਯਾਦਾ ਤੋਂ ਤੋੜਨ ਲਈ 51 ਸਾਲ ਤੱਕ ਪੁਲਿਸ ਚੌਕੀ ਬਿਠਾਈ ਰੱਖੀ ਤਾਂ ਕਿ ਹੋਰਾਂ ਦੇ ਮਨ ਵਿਚ ਖੌਫ, ਡਰ, ਭੈਅ ਆਦਿ ਪੈਦਾ ਹੋ ਜਾਵੇ ਜਾਂ ਉਹ ਦੇਸ਼ ਭਗਤੀ ਤੋਂ ਕਿਨਾਰਾ ਕਰ ਲੈਣ ਜਾਂ ਫਿਰ ਜੁਗ ਜੁਗ ਰਾਜ ਸਵਾਇਆ ਟੋਪੀ ਵਾਲੇ ਦਾ ਕਹਿ ਕੇ ਸਰਦਾਰੀਆਂ, ਜ਼ੈਲਦਾਰੀਆਂ, ਸਾਹਿਬ ਬਹਾਦਰੀਆਂ, ਸਰਦਾਰ ਬਹਾਦਰੀਆਂ ਆਦਿ ਪਤਾ ਨਹੀਂ ਕੀ ਕੁਝ ਪ੍ਰਾਪਤ ਕਰ ਲੈਣ ਪਰ ਇਕ ਵਾਰੀ ਭੜਕੀ ਚੰਗਿਆੜੀ ਦੱਬੀ ਥੋੜ੍ਹਾ ਰਹਿਣੀ ਸੀ। ਉਸ ਨੂੰ ਇਹ ਚੌਕੀ ਚੁੱਕਣੀ ਪਈ ਅਤੇ ਆਪਣਾ ਬਿਸਤਰਾ ਵੀ ਗੋਲ ਕਰਨਾ ਪਿਆ। ਇਹ ਵੱਖਰੀ ਗੱਲ ਹੈ ਕਿ ਉਹ ਜਾਂਦਾ ਜਾਂਦਾ ਦੁੱਧ ਵਿਚ ਕਾਂਜੀ ਪਾ ਗਿਆ, ਜਿਸ ਕਰਕੇ ਬੁੱਧ ਵੀ ਫਿੱਟ ਗਈ।

**ਭਾਵੇਂ ਲੱਗਦਾ ਹੈ ਕਿ ਸ੍ਰੀ ਭੈਣੀ ਸਾਹਿਬ ਦਾ ਇਤਿਹਾਸ** ਬਹੁਤਾ ਪੁਰਾਣਾ ਨਹੀਂ ਪਰ ਇਸ ਦੀ ਮਹਿਮਾ ਤ੍ਰੇਤੇ ਯੁਗ ਤੋਂ ਲੈ ਕੇ ਅੱਜ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਤੱਕ ਫੈਲੀ ਹੋਈ ਹੈ। ਇਹ ਵੱਖਰੀ ਗੱਲ ਹੈ ਕਿ ਕਹਿਣ ਨੂੰ ਇਹ ਪਿੰਡ ਸਵਾ ਦੋ ਕੁ ਸੌ ਸਾਲ ਪੁਰਾਣਾ ਲਗਦਾ ਹੈ। ਇੰਨੇ ਸਮੇਂ ਵਿਚ ਵੀ ਜ਼ਰਾ ਜ਼ਰਾ ਇਤਿਹਾਸ ਦੀ ਗੱਲ ਕਰਦਾ ਹੈ। ਇਸ ਇਤਿਹਾਸ ਨੂੰ ਪੇਸ਼ ਕਰਨ ਵਾਸਤੇ ਕਲਮਾਂ ਵੀ ਉਨੀਆਂ ਹੀ ਸ਼ਕਤੀਸ਼ਾਲੀ ਬਰਕਤ ਵਾਲੀਆਂ ਚਾਹੀਦੀਆਂ ਹਨ ਜਿਹੜੀਆਂ ਪਿਤਾ ਪੁਰਖੀ ਤੌਰ ਤੇ ਇਸ ਦੇ ਇਤਿਹਾਸ ਨਾਲ ਜੁੜੀਆਂ ਹੋਣ ਜਾਂ ਸਿੱਧੇ ਤੌਰ ਤੇ ਇਸ ਧਰਤੀ ਦਾ ਜਲਵਾ ਦੇਖ ਚੁੱਕੀਆਂ ਹੋਣ। ਉਨ੍ਹਾਂ ਹੀ ਕਲਮਾਂ ਨੇ ਅੱਖਰਾਂ ਰਾਹੀਂ ਇਸ ਸੁਹਾਵੀ ਧਰਤੀ ਬਾਰੇ ਫਿਰ ਫੁੱਲ ਬੂਟੇ ਵਾਹੇ ਹਨ।

ਅਦਾਰਾ ਸਤਿਜੁਗ ਨੇ ਤਾਂ ਉਹਨਾਂ ਫੁੱਲ ਬੂਟਿਆਂ ਨੂੰ ਇਕੱਤਰ ਹੀ ਕੀਤਾ ਹੈ ਤਾਂ ਕਿ ਪਾਠਕਾਂ ਤੱਕ ਉਹਨਾਂ ਦੀ ਮਹਿਕ ਪਹੁੰਚਾਈ ਜਾ ਸਕੇ। ਭਾਵੇਂ ਧੰਨਵਾਦ ਸ਼ਬਦ ਕਈ ਵਾਰ ਰਸਮੀ ਜਿਹਾ ਲੱਗਦਾ ਹੈ ਪਰ ਇਸ ਅੰਕ ਨੂੰ ਤਿਆਰ ਕਰਨ ਵਾਸਤੇ ਲੇਖਕਾਂ ਨੇ ਰਸਮੀ ਤੌਰ ਤੇ ਕੁਝ ਨਹੀਂ ਲਿਖਿਆ, ਜੋ ਉਹਨਾਂ ਦੇ ਅੰਦਰੋਂ ਫੁੱਟਿਆ ਹੈ, ਕਾਗਜ਼ਾਂ ਦੀ ਹਿੱਕ ਤੇ ਉਕਰਿਆ ਗਿਆ ਹੈ, ਅਦਾਰਾ ਸਤਿਜੁਗ ਨੇ ਸੰਭਾਲਿਆ ਹੈ। ਸੋ ਸਭ ਦਾ ਧੰਨਵਾਦ ਕਰਨ ਦੇ ਨਾਲ ਨਾਲ ਹੁੰਗਾਰੇ ਦੀ ਆਸ ਤਾਂ ਰੱਖੀ ਹੀ ਜਾ ਸਕਦੀ ਹੈ ਪਰ ਸਤਿਜੁਗ ਦਾ ਸ੍ਰੀ ਭੈਣੀ ਸਾਹਿਬ ਅੰਕ 2011 ਪੜ੍ਹਕੇ।

*-ਹਰਵਿੰਦਰ ਸਿੰਘ ਹੰਸਪਾਲ*
*- ਤਾਰਾ ਸਿੰਘ ਅਨਜਾਣ*

# 'ਮੰਦੂ ਭੈਣੀ ਜਿਵ ਰਚੇ'

✍ ਧਿਆਨ ਸਿੰਘ ਕਾਦਰਾਬਾਦੀ

ਸ੍ਰੋਤਾ ਸੁਣੀਏ ਹੇਤਾ ਕਰ ਆਗੇ ਨਿਰਮਲ ਗਾਥ।। ਮੰਦੂ ਭੈਣੀ ਜਿਵ ਰਚੇ ਸ੍ਰੀ ਗੁਰ ਦੀਨਾ ਨਾਥ।
ਮਾਲਕ ਭੈਣੀ ਕੇ ਹੁਤੇ ਸੁਖੂ ਤਿਸ ਕੋ ਨਾਉ।। ਗੁਰਦੁਆਰੇ ਸੰਗਤਿ ਬੜ੍ਹੀ ਥੋਰੀ ਕੁਛ ਕੁ ਸੋ ਥਾਉ।
ਏਕ ਦਿਵਸ ਸੁਖੂ ਅਯੋ ਸਤਿਗੁਰੁ ਭਾਖਿਓ ਤਾਹਿ।। ਦਿਹੁ ਧਰਨੀ ਲੰਗਰ ਬਨੈ ਅਸ੍ਵ ਤਬੇਲਾ ਜਾਹਿ।

ਦੋਹਰਾ।।

ਅੰਨ ਖਾਹਿ ਨਰ ਸੈਂਕੜੇ ਗਾਡੀ ਊਂਟ ਤੁਰੰਗ।। ਆਵਹਿੰਗੇ ਈਹਾ ਚਲੇ ਭੂਮੀ ਥੋੜੀ ਤੰਗ।
ਬੋਲਾ ਸੁਖੂ ਹੰਸ ਕਰ ਸੁਣ ਭਾਈ ਰਾਮਿਆਂ ਬਾਤ।। ਪੈਰਾਂ ਉਪਰ ਚਲਾ ਜਾਹੁ ਤੂੰ ਬਾਢੀ ਕੋ ਤਾਤ।
ਲੰਗਰ ਘੋੜੇ ਬੈਲ ਕਹਾਂ ਪੈਨ ਗਾਡੀਆਂ ਭੂਰ।। ਕੋ ਦਿਨ ਕੋ ਇਹ ਚਾਰ ਨਰ ਭੀ ਹੋ ਜਾਸਨ ਦੂਰ।
ਮੈਂ ਭੂਮੀ ਨਹਿ ਦੇਵਨੀ ਸਾਚੀ ਸਾਚੀ ਬਾਤ।। ਇਸ ਪੀਛੇ ਲੜ ਮਰਤ ਹੈਂ ਚਚਾ ਭਤੀਜਾ ਭ੍ਰਾਤ।
ਤ੍ਰਿਅ ਧਰਤੀ ਕੋ ਮਾਂਗਬੇ ਸਿਆਨੇ ਨਰ ਕਹਾ ਦੇਤ।। ਡਾਢਾ ਭਾਵੇਂ ਖੋਹ ਲਵੇ ਪ੍ਰਾਨ ਨਿਕਾਸੇ ਖੇਤ।
ਬੋਲੇ ਗੁਰ ਮੁਸਕਾਇ ਕਰ ਭਾਈ ਸੁਖੂ ਮਾਨ।। ਦੇਹ ਖੁਸ਼ੀ ਸੰਗ ਨਹੀ ਗੁਰ ਡਾਢੇ ਹਤੈਂ ਪ੍ਰਾਨ।
ਇਹੁ ਅਕਾਲ ਕਾ ਪੰਥ ਹੈ ਕਬੀ ਨ ਹੋਵੇ ਦੂਰ।। ਕੇਤੀ ਝਖ ਝਖ ਇਨੋਂ ਸੰਗ ਹੁੱਟ ਮਰੈ ਹੁਇ ਧੂਰ।
ਜੈਕਾਰਾ ਸੁਨ ਇਨੋ ਕਾ ਸਭ ਕਰ ਹੈਂ ਜੈਕਾਰ।। ਵਾਦੀ ਹੋਇ ਜੋ ਮੂੜ ਜਨ ਇਤ ਉਤ ਹੋਸੀ ਖ੍ਵਾਰ।
ਸੁਖੂ ਆਖੇ ਚੁਪ ਭਈ ਫੇਰ ਨ ਕਹੁ ਇਹ ਬਾਤ।। ਮੈ ਧਰਤੀ ਨਹਿ ਦੇਵਨੀ ਪੂਰਬ ਰਵਿ ਅਸਤਾਤ।
ਗੁਰੂ ਰਾਮ ਸਿੰਘ ਪੁਨ ਕਹਾ ਜੌ ਪ੍ਰਭ ਭਾਣਾ ਹੋਇ।। ਆਪੇ ਦੇਵੈਗਾ ਤਦੋਂ ਸਮਾਂ ਨਿਕਟਿ ਹੈ ਸੋਇ।

ਚੌਪਈ।।

ਮਾਨੀ ਸੁਖੂ ਨਾਹਿਨ ਕਹੀ।। ਕਛੁਕ ਰੋਸ ਮਨ ਕੀਤਾ ਸਹੀ।।
ਅੰਤਰਜਾਮੀ ਖੇਲ ਰਚਾਯਾ।। ਸੁਰ ਨਰ ਅਸੁਰ ਨੇ ਜਾਇ ਮਿਟਾਯਾ।।
ਏਕ ਦਿਵਸ ਗਯੋ ਬਾਹਰ ਖੇਤ।। ਦੇਖਨ ਹਿਤ ਕਰ ਹੋਇ ਸੁਚੇਤ।।
ਪਕੜ ਸ਼ਹੀਦਾਂ ਕੀਨੀ ਮਾਰ।। ਊਚੀ ਰੋਵੈ ਕਰੈ ਪੁਕਾਰ।।
ਦ੍ਰਿਸਟਿ ਨ ਪਰੈ ਮਾਰਤਾ ਕੋਈ।। ਮੈ ਮਾਰਯੋ ਕਹਿ ਗਿਰਿਓ ਸੋਈ।।
ਆਏ ਨਿਕਟੀ ਖੇਤਾਂ ਵਾਲੇ।। ਦੇਖਾ ਪੜਾ ਬਿਸੁਧ ਬਿਹਾਲੇ।।
ਦੀਸੇ ਨਹੀਂ ਸ਼ਹੀਦ ਅਲੋਪ।। ਚੋਟਨ ਦਾਗ ਲਗੇ ਬਡ ਕੋਪ।।
ਬੋਲੇ ਨਹੀਂ ਨ ਕੋ ਤਿਸ ਹੋਸ਼।। ਮੰਜੀ ਪਰ ਚੁਕ ਲਿਆਏ ਓਸ।।
ਸੁਖੂ ਮਾਤ ਦੇਖਿਓ ਜਬੈ।। ਉਚੇ ਸੁਰ ਰੋਦਤ ਭੀ ਤਬੈ।।
ਸੁਤ ਕੇ ਮੁਖ ਸੇ ਝਾੜਤ ਧੂੜ।। ਹੇ ਸੁਤ ਮੇਰਾ ਜੀਵਨ ਕੂੜ।।
ਬੋਲ ਮੁਖੋਂ ਇਕ ਵਾਰ ਤਾਂ ਪੁਤ੍ਰ।। ਰਹੀ ਬੁਲਾਇ ਨ ਦੇਵੇ ਉਤਰ।।
ਥੀ ਉਸ ਕੋ ਇਹ ਬਾਤ ਮਲੂਮ।। ਰਾਮ ਸਿੰਘ ਮਾਂਗੀ ਕਿਛ ਭੂਮਿ।।
ਉਹ ਹੈ ਸੰਤ ਰੂਪ ਪਰਤਾਪੀ।। ਕਹਿਓ ਤਿਹ ਦੇਵੈਂ ਧਰ ਆਪੀ।।
ਮੇਰੇ ਸੁਤ ਤਿਸ ਕਹੀ ਨ ਮਾਨੀ।। ਅਬ ਹੋਯੋ ਮਛੀ ਬਿਨ ਪਾਨੀ।।
ਮਾਂਗੀ ਥੋਰੀ ਦੀਨੀ ਨਾਹੀ।। ਪਾਇਓ ਏਤਾ ਦੁਖ ਇਨ ਤਾਹੀ।।

ਸਿਆਣੀ ਥੀ ਤਿਨ ਸਮਝੀ ਬਾਤ।। ਭੂਮੀ ਕਾਮ ਕਹਾਂ ਬਿਨ ਤਾਤ।।
ਏਕ ਪੁਤ੍ਰ ਏਹੀ ਗ੍ਰਿਹਿ ਮੇਰੇ।। ਯਾ ਬਿਨ ਪ੍ਰਾਨ ਨਸੈਂ ਬਿਨ ਦੇਰੇ।।
ਯੌਂ ਪ੍ਰੇਰਕ ਤਾਕੋ ਚਿਤਵਾਈ।। ਰੋਦਤ ਸੁਤ ਕੀ ਮੰਚ ਉਨ੍ਹਾਈ।।
ਗੁਰੂ ਰਾਮ ਸਿੰਘ ਕੇ ਗ੍ਰਿਹਿ ਆਈ।। ਉਚੀ ਧੁਨ ਰੋਤੀ ਬਿਲਲਾਈ।।
ਅੰਤਰਜਾਮੀ ਸਭ ਗਤਿ ਜਾਨੀ।। ਆਦਿ ਗ੍ਰੰਥ ਕੀ ਪੜਤੇ ਬਾਨੀ।।
ਮੁਸਕਾਨੇ ਤਿਸ ਦਸਾ ਬਿਲੋਕਾ।। ਸੁਖੂ ਮਾਤ ਕਹੀ ਸਹਿ ਸੋਕਾ।।
ਵੇ-ਰਾਮਿਆਂ! ਪੁਤ ਜੀਵੈ ਮੇਰਾ।। ਲੈ ਭੂਮੀ ਜੇਤਾ ਜੀ ਤੇਰਾ।।
ਬੋਲੇ ਪ੍ਰਭ ਪਰਮੇਸਰ ਭਾਣਾ।। ਲਖੇ ਸੋਇ ਜੋ ਹੋਇ ਸਿਆਣਾ।।
ਥੋਰੇ ਦਿਨ ਜੀਵਨ ਕੇ ਕਾਰਨ।। ਮੈਂ ਮੇਰੀ ਕਰ ਚੁਕੈ ਭਾਰ ਨ।।
ਛੋਡ ਧਰਤ ਕੋ ਤੇਤੇ ਗਏ।। ਸਿੰਧ ਜਿਨੋ ਰਥ ਗੈਲਨ ਭਏ।।
ਗੁਰ ਪ੍ਰਮੇਸਰ ਆਗਿਆ ਮਾਨ।। ਈਹਾਂ ਰੋਜ ਕਿਛ ਕੀਜੈ ਭਾਨ।।
ਸਤਿ ਸੰਗਤ ਕੋ ਮੇਲਾ ਰਚੈ।। ਸਰਨਿ ਪਰੇ ਸੋ ਜਮ ਤੇ ਬਚੈ।।
ਬੋਲੀ ਰੋ ਕਰ ਸੁਖੂ ਮਾਈ।। ਲੈ ਧਰਤੀ ਜੇਤੀ ਮਨ ਭਾਈ।।
ਤੂੰ ਮਾਲਕ ਇਸ ਸਾਰੀ ਧਰਨੀ।। ਮੈ ਦੀਨਨ ਡਿਗੀ ਤੁਹਿ ਸਰਨੀ।।
ਡੂਬਤ ਨਦੀ ਮਾਹਿ ਬਿਲ ਤਰਨੀ।। ਤੈ ਇਨ ਬਿਪਤ ਕਹਾਂ ਕਿਸ ਹਰਨੀ।।
ਤੂੰ ਪੂਰਾ ਸਾਂਈ ਦਾ ਪਿਆਰਾ।। ਜਿਵ ਭਾਵੈ ਕਰ ਪਾਰ ਉਤਾਰਾ।।
ਬਖਸ਼ ਲੈਹੁ ਇਸ ਥੀ ਭੁਲ ਹੋਈ।। ਤੁਧ ਬਾਝੋਂ ਅਬ ਥਾਉਂ ਨ ਕੋਈ।।
ਮੈਂ ਨਿਰਮਾਨਣ ਦਾ ਤੂੰ ਮਾਨ।। ਪਾਨ ਬਾਂਧ ਇਵ ਕੀਨ ਬਖਾਨ।।
'ਮੇਰਾ ਸੁਤ ਉਠੈ ਇਕ ਵੇਰੀ।। ਦੇਵੇ ਭੂਮਿ ਬਿਨਾ ਹੀ ਦੇਰੀ।।
ਲੈਕਰ ਤੇਰਾ ਰਾਜੀ ਨਾਮਾ।। ਤਾਂ ਜਾਕਰ ਘਰ ਕਰੇ ਅਰਾਮਾ।।
ਏਤੀ ਬਿਨੈ ਸੁਣੀ ਬਹੁ ਦੀਨ।।' ਤੌ ਉਠੇ ਸਤਿਗੁਰ ਪ੍ਰਬੀਨ।।
ਸ੍ਰੀ ਗ੍ਰੰਥ ਥੇ ਪੜਤੇ ਬਾਣੀ।। ਪਾਸ ਰਖਾਯਾ ਗੜਵਾ ਪਾਣੀ।।
ਸੋ ਜਲ ਤਿਸਕੇ ਮੁਖ ਮੈ ਪਾਯੋ।। ਤਤ ਛਿਨ ਉਠਾ ਮਨੋ ਸੁਪਨਾਯੋ।।
ਊਠਤ ਹੀ ਗੁਰ ਕੇ ਪਗ ਲਾਗਾ।। ਸੁਖੂ ਰਾਮ ਭਯੋ ਵਡਭਾਗਾ।।
ਕਰੀ ਬਿਨੈ ਧਰਤੀ ਅਬ ਲੀਜੈ।। ਇਛਾ ਜੇਤੀ ਤਿਤੀ ਭਨੀਜੈ।।
ਕਰੋ ਦਾਗ ਜਾਂ ਕੋਇ ਨਿਸ਼ਾਨੀ।। ਕਾਰ ਚਲੈ ਜਾਮੇ ਮਨ ਭਾਨੀ।।
ਕੀਲੇ ਨਿਜ ਕਰ ਸੇ ਤਬ ਘਰੇ।। ਬੀਚ ਭੂਮ ਗੜਵਾਵਨ ਕਰੇ।।
ਏਤੋ ਲੰਗਰ ਇਤੋ ਤਬੇਲਾ।। ਬਨੇਂ ਹਮਾਰੋ ਸਹਿਜ ਸੁਹੇਲਾ।।
ਸਤਿ ਬਚਨ ਸੁਖੂ ਜੀ ਭਾਖਾ।। ਤੂੰ ਡਾਢਾ ਮੈਂ ਖਰਾ ਪਰਾਖਾ।।
ਮੈਂ ਜੀਵਤ ਤੁਝ ਵਾਕ ਨ ਫੇਰੋਂ।। ਸੇਵਾ ਕਰੌਂ ਰਹੌਂ ਸਮ ਚੇਰੋ।।
ਤਵ ਗਤਿ ਮੈ ਜਾਣੀ ਨਹਿ ਮੂਰੇ।। ਸਾਚ ਬਚਨ ਤੁਧ ਸੁੰਦਰ ਰੂਰੇ।।
ਤੇਰੀ ਗਤਿ ਮਿਤਿ ਲਖੀ ਨ ਜਾਹੀ।। ਖਿਮੋਂ ਭੂਲ ਬਿਨਤੀ ਇਮ ਪ੍ਰਾਹੀ।।
ਸ੍ਰੀ ਗੁਰ ਕਹਾ ਹੁਕਮ ਕਰਤਾਰਾ।। ਇਸ ਬਿਧ ਥਾ ਜਿਵ ਵਰਤਿਓ ਸਾਰਾ।।
ਸੁੰਦਰ ਮੰਦਰ ਤਹਿ ਚਿਨਵਾਇ।। ਆਪ ਕਤਾ ਰਾਖੀ ਸਮੁਦਾਇ।।
ਸਬਦ ਸੁਨਾਵਤ ਨਿਤ ਪ੍ਰਤਿ ਕਾਨ।। ਬਨੈ ਸੈਂਕੜੇ ਸਿੰਘ ਮਹਾਨ।।

■

# ਪਿੰਡ ਕਿਵੇਂ ਤੇ ਕਦੋਂ ਬੱਝਾ?
# ਨਾਂ ਕਿਵੇਂ ਪਿਆ?

ਡਾ. ਅਮਰਜੀਤ ਕੌਰ

***ਅੱਜ ਦੇ ਭੈਣੀ ਸਾਹਿਬ ਦੇ ਪਾਵਨ ਸਥਾਨ ਤੇ ਵੈਦਿਕ ਕਾਲ ਵਿਚ ਦਰਿਆ ਸਤਲੁਜ (ਪੁਰਾਣਾ ਨਾਮ ਅਰਾਵਤੀ) ਵਗਦਾ ਸੀ। ਦਰਿਆ ਦੇ ਕਿਨਾਰੇ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਸਨ। ਇੱਥੇ ਹੀ ਵੇਦਾਂ, ਉਪਨਿਸ਼ਦਾਂ, ਸਿਮਰਤੀਆਂ ਦੀ ਰਚਨਾ ਹੋਈ। ਤ੍ਰੇਤੇ ਯੁੱਗ ਦੇ ਅਵਤਾਰ ਭਗਵਾਨ ਰਾਮ ਚੰਦਰ ਜੀ ਤੇ ਉਨ੍ਹਾਂ ਦੇ ਭਰਾਤਾ ਸ੍ਰੀ ਲਛਮਣ ਜੀ ਨੇ ਰਿਸ਼ੀ ਵਸ਼ਿਸ਼ਟ ਪਾਸੋਂ ਵੇਦ ਸ਼ਾਸਤਰਾਂ ਦੀ ਸਿੱਖਿਆ ਲਈ ਤੇ ਰਿਸ਼ੀ ਵਿਸ਼ਵਾ ਮਿਤਰ ਪਾਸੋਂ ਸ਼ਸਤਰ ਵਿਦਿਆ ਪ੍ਰਾਪਤ ਕੀਤੀ। ਕਈ ਵਰ੍ਹੇ ਭਗਵਾਨ ਰਾਮ ਤੇ ਲਛਮਣ ਦੀ ਇਹ ਤਪੋ ਭੂਮੀ ਰਹੀ।***

ਸ੍ਰੀ ਭੈਣੀ ਸਾਹਿਬ ਪਿੰਡ ਕਿਵੇਂ ਤੇ ਕਦੋਂ ਬੱਝਾ? ਨਾਂ ਕਿਵੇਂ ਪਿਆ? ਇਹ ਲਿਖਣ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਦੇ ਪਿਛੋਕੜ ਵੱਲ ਝਾਤ ਮਾਰਨੀ ਅਤਿ ਜ਼ਰੂਰੀ ਹੈ ਕਿ ਆਖ਼ਰ ਇਸ ਪਿੰਡ ਦੀ ਧਰਤੀ ਵਿਚ ਕੀ ਖ਼ਾਸੀਅਤ ਹੈ ਕਿ ਇਹ ਪਿੰਡ ਦੁਨੀਆਂ ਦੇ ਨਕਸ਼ੇ ਵਿਚ ਆਪਣੀ ਅਹਿਮ ਅਤੇ ਸਤਿਕਾਰਤ ਥਾਂ ਰੱਖਦਾ ਹੈ।

**ਪਿਛੋਕੜ:** ਹਰ ਦਾਨਸ਼ਮੰਦ ਵਿਦਵਾਨ ਮੰਨਦਾ ਹੈ ਕਿ ਭਾਰਤ ਰਿਸ਼ੀਆਂ ਮੁਨੀਆਂ, ਗੁਰੂਆਂ, ਪੀਰਾਂ ਦੀ ਧਰਤੀ ਹੈ। ਖ਼ਾਸ ਕਰਕੇ ਸਾਡਾ ਪੰਜਾਬ ਜਿਸ ਨੂੰ ਪੂਰਵ ਕਾਲ ਵਿਚ ਮਦਰ ਦੇਸ਼ ਕਿਹਾ ਜਾਂਦਾ ਸੀ ਤੇ ਇਸ ਨੂੰ ਵੈਦਿਕ ਕਾਲ ਵਿਚ ਸਪਤ ਸਿੰਧੂ ਵੀ ਕਿਹਾ ਜਾਂਦਾ ਸੀ। ਸਮੇਂ ਸਮੇਂ ਉਹ ਸੱਚ, ਅਕਾਲ ਪੁਰਖ, ਪਰਮਾਤਮਾ ਆਪ ਮਨੁੱਖ ਦੀ ਦੇਹ ਧਾਰ ਕੇ ਇਸ ਧਰਤੀ ਤੇ ਅਲੱਗ ਅਲੱਗ ਨਾਵਾਂ ਨਾਲ ਆਉਂਦਾ ਰਿਹਾ। ਪਰਮਾਤਮਾ ਦੀ ਆਦਿ ਕਾਲ ਤੋਂ ਜਪ, ਤਪ, ਪੂਜਾ, ਅਰਚਨਾ ਹੁੰਦੀ ਰਹੀ ਹੈ, ਹੋ ਰਹੀ ਹੈ ਤੇ ਹੁੰਦੀ ਰਹੇਗੀ। ਗੁਰੂ ਨਾਨਕ ਸਾਹਿਬ ਜੀ ਦੇ ਫੁਰਮਾਨ ਅਨੁਸਾਰ 'ਆਦਿ ਸਚੁ ਜੁਗਾਦਿ ਸਚੁ।। ਹੈ ਭੀ ਸਚੁ ਨਾਨਕ ਹੋਸੀ ਭੀ ਸਚੁ।। ਸੱਚ ਦਾ ਵਰਤਾਰਾ ਜੁਗਾਂ ਜੁਗਾਂਤਰਾਂ ਤੋਂ ਚੱਲਿਆ ਆ ਰਿਹਾ ਹੈ ਤੇ ਚੱਲਦਾ ਰਹੇਗਾ। ਇਸ ਧਰਤੀ ਤੇ ਅਨੇਕਾਂ ਰਿਸ਼ੀ ਮੁਨੀ, ਅਵਤਾਰ ਜਨ ਆਏ। ਆਪਣਾ ਆਪਣਾ ਵਰਤਾਰਾ ਵਰਤਾ ਕੇ ਚਲੇ ਗਏ ਪਰ ਧਰਤੀ ਉਹੀ ਰਹੀ ਹੈ। ਇਹ ਧਰਤੀ ਦੀਆਂ ਤਹਿਆਂ ਆਪਣੇ ਸਮੇਂ ਦਾ ਇਤਿਹਾਸ ਆਪਣੇ ਵਿਚ ਸਮੋਈ ਖ਼ਾਮੋਸ਼ ਬੈਠੀਆਂ ਹਨ।

ਪਾਣੀ ਦੀ ਲੋੜ ਨੂੰ ਮੱਦੇ ਨਜ਼ਰ ਰੱਖਦਿਆਂ ਪ੍ਰਾਚੀਨ ਕਾਲਾਂ ਵਿਚ ਦਰਿਆਵਾਂ ਦੇ ਕਿਨਾਰੇ ਸੱਭਿਆਤਾਵਾਂ ਵਿਕਸਿਤ ਹੋਈਆਂ। ਅਨੇਕਾਂ ਸੱਭਿਆਤਾਵਾਂ ਵਿਕਸਿਤ ਹੋਈਆਂ ਤੇ ਖਤਮ ਹੋ ਗਈਆਂ। ਲੇਕਿਨ ਆਪਣੀਆਂ ਨਿਸ਼ਾਨੀਆਂ ਛੱਡ ਗਈਆਂ, ਜਿਨ੍ਹਾਂ ਦੀ ਕੰਨੀ ਫੜ ਕੇ ਅਸੀਂ ਮੁੜ ਗੱਲ ਕਰਨ ਜੋਗੇ ਹੋ ਜਾਂਦੇ ਹਾਂ।

ਅੱਜ ਦੇ ਭੈਣੀ ਸਾਹਿਬ ਦੇ ਪਾਵਨ ਸਥਾਨ ਤੇ ਵੈਦਿਕ ਕਾਲ ਵਿਚ ਦਰਿਆ ਸਤਲੁਜ (ਪੁਰਾਣਾ ਨਾਮ ਅਰਾਵਤੀ) ਵਗਦਾ ਸੀ। ਦਰਿਆ ਦੇ ਕਿਨਾਰੇ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਸਨ। ਇੱਥੇ ਹੀ ਵੇਦਾਂ, ਉਪਨਿਸ਼ਦਾਂ, ਸਿਮਰਤੀਆਂ ਦੀ ਰਚਨਾ ਹੋਈ। ਤ੍ਰੇਤੇ ਯੁੱਗ ਦੇ ਅਵਤਾਰ ਭਗਵਾਨ ਰਾਮ ਚੰਦਰ ਜੀ ਤੇ ਉਨ੍ਹਾਂ ਦੇ ਭਰਾਤਾ ਸ੍ਰੀ ਲਛਮਣ ਜੀ ਨੇ ਰਿਸ਼ੀ ਵਸ਼ਿਸ਼ਟ ਪਾਸੋਂ ਵੇਦ ਸ਼ਾਸਤਰਾਂ ਦੀ ਸਿੱਖਿਆ ਲਈ ਤੇ ਰਿਸ਼ੀ ਵਿਸ਼ਵਾ ਮਿਤਰ ਪਾਸੋਂ ਸ਼ਸਤਰ ਵਿਦਿਆ ਪ੍ਰਾਪਤ ਕੀਤੀ। ਕਈ ਵਰ੍ਹੇ ਭਗਵਾਨ ਰਾਮ ਤੇ ਲਛਮਣ ਦੀ ਇਹ ਤਪੋ ਭੂਮੀ ਰਹੀ। ਇਸ ਦਾ ਸਬੂਤ ਸਤਿਗੁਰੂ ਹਰੀ ਸਿੰਘ ਜੀ ਦੁਆਰਾ ਫਲਾਹੀ ਦੇ ਰੁੱਖਾਂ ਦੀਆਂ ਜੜ੍ਹਾਂ ਹੇਠੋਂ 32 ਫੁੱਟ ਡੂੰਘੀ

ਖੁਦਾਈ ਕਰਕੇ ਨਿਕਲਿਆ, ਉਹ ਤਿੰਨ ਨੁੱਕਰਾ ਹਵਨ ਕੁੰਡ ਸੀ, ਜਿਸਦੇ ਕੋਲੇ ਥਿੰਦੇ ਸਨ। ਉਸ ਜਗ੍ਹਾ ਤੇ ਅੱਜ ਅੱਠ ਨੁਕਰਾ ਸਰੋਵਰ ਸੁਭਾਇਮਾਨ ਹੈ।

ਸ੍ਰੀ ਭੈਣੀ ਸਾਹਿਬ ਦੀ ਤਪੋ ਭੂਮੀ ਵਿਚ ਅੱਜ ਜੋ ਵਰਨੀਆਂ ਸੁਸ਼ੋਭਿਤ ਹਨ, ਉਹ ਪ੍ਰਾਚੀਨ ਕਾਲ ਦੀ ਗਵਾਹੀ ਭਰਦੀਆਂ ਹਨ ਕਿ ਇੱਥੇ ਇਸੇ ਧਰਤੀ ਦੀ ਫਿਜ਼ਾ ਵਿਚ ਰਿਸ਼ੀਆਂ ਮੁਨੀਆਂ ਨੇ ਰਿਧੀਆਂ ਸਿਧੀਆਂ ਪ੍ਰਾਪਤ ਕਰਨ ਲਈ ਪਰਮਾਤਮਾ ਨਾਲ ਇੱਕ-ਮਿੱਕ ਹੋਣ ਲਈ ਤਪ ਕੀਤੇ ਜਿਨ੍ਹਾਂ ਦੇ ਤਪ ਮੁਕੰਮਲਤਾ ਤੱਕ ਨਹੀਂ ਪੁੱਜੇ, ਉਹ ਆਤਮਾਵਾਂ ਸਫੈਦ ਵਸਤਰ ਧਾਰਨ ਕਰੀ, ਸੱਚ-ਸੁੱਚ, ਸੋਧ ਦੀ ਧਾਰਨੀ ਬਣਕੇ ਕਲਯੁਗ ਦੇ ਅਵਤਾਰ ਉਨੀਵੀਂ ਸਦੀ ਦੇ **'ਬ੍ਰਹਮ ਗਿਆਨੀ ਆਪ ਪਰਮੇਸਰ' ਸਤਿਗੁਰੂ ਰਾਮ ਸਿੰਘ ਜੀ ਦੀ ਗੱਦੀ ਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਦੇ ਭੌਰੇ ਬਣੀ** ਨਜ਼ਰੀਂ ਪੈਂਦੀਆਂ ਹਨ। ਵਰਨੀਆਂ ਤੇ ਬੈਠੀਆਂ ਸਿਮਰਨ ਕਰਦੀਆਂ ਹੋਮ ਯੱਗ ਕਰ ਰਹੀਆਂ ਹਨ। ਇਤਿਹਾਸ ਗਵਾਹ ਹੈ ਕਿ ਪੰਜਾਬ ਦੀ ਧਰਤੀ ਦੇ ਜਾਇਆਂ ਨੇ ਹਮੇਸ਼ਾ ਭਾਰਤ ਦੇ ਕਲਿਆਣ ਖਾਤਰ ਅਨੇਕਾਂ ਕਸ਼ਟ ਆਪਣੇ ਤੇ ਝੱਲੇ। ਬਹੁਤ ਦੂਰ ਨਾ ਵੀ ਜਾਉ ਕੇਵਲ ਅਠ੍ਹਾਰਵੀਂ ਸਦੀ ਦਾ ਇਤਿਹਾਸ ਹੀ ਲੈ ਲਈਏ ਅਸੀਂ ਵੇਖਦੇ ਹਾਂ ਕਿ ਸਿੱਖਾਂ ਨੇ ਅਸਹਿ ਤੇ ਅਕਹਿ ਕਸ਼ਟ ਸਹਾਰੇ। ਉਹ ਕਸ਼ਟ ਜਿਨ੍ਹਾਂ ਦਾ ਵਰਨਣ ਕਰਦਿਆਂ ਇਤਿਹਾਸਕਾਰਾਂ ਦੀ ਕਲਮ ਕੰਬਦੀ ਜਾਂਦੀ ਹੈ। ਸਿੱਘਾਂ ਦੀਆਂ ਸ਼ਹੀਦੀਆਂ ਨੇ ਮੁਸਲਮਾਨਾਂ ਦੇ ਚੌਦਾਂ ਸੌ ਸਾਲ ਦੇ ਰਾਜ ਦਾ ਤਖਤਾ ਉਲਟਾ ਦਿੱਤਾ। ਮੁਗਲਾਂ ਦੀਆਂ ਜੜ੍ਹਾਂ ਉਖੇੜ ਸੁੱਟੀਆਂ। 1765 ਤੋਂ 1800 ਤੱਕ ਸਿੱਖ **ਮਿਸਲਾਂ ਨੇ ਸਿੱਖ ਰਾਜ ਦੀ ਸਥਾਪਤੀ ਦਾ ਮੁੱਢ ਬੰਨ੍ਹ** ਦਿੱਤਾ। 1799 ਤੋਂ 1839 ਤੱਕ ਵਿਸ਼ਾਲ ਸਿੱਖ ਰਾਜ ਕਾਇਮ ਹੋਇਆ। ਮਹਾਰਾਜਾ ਰਣਜੀਤ ਸਿੰਘ ਦੇ ਅੱਖਾਂ ਮੀਟਦਿਆਂ ਹੀ ਅੰਗਰੇਜ਼ਾਂ ਨੇ ਆਪਣੀਆਂ ਕੁਟਲ ਨੀਤੀਆਂ ਤੇ ਡੋਗਰੇ ਗੱਦਾਰਾਂ ਦੀਆਂ ਗਦਾਰੀਆਂ ਨੇ ਲਾਹੌਰ ਦਰਬਾਰ ਵਿੱਚ ਇਹੋ ਜਿਹੀ ਖੂਨੀ ਹੋਲੀ ਖੇਡੀ ਕਿ ਮਹਾਰਾਜਾ ਸਾਹਿਬ ਦੇ ਉਤਰਾਧਿਕਾਰੀਆਂ ਤੇ ਵਫਾਦਾਰ ਸਰਦਾਰਾਂ ਨੂੰ ਇੱਕ-ਇੱਕ ਕਰਕੇ ਖ਼ਤਮ ਕਰ ਦਿੱਤਾ। ਅੰਗਰੇਜ਼ਾਂ ਤੇ ਸਿੱਖਾਂ ਵਿਚਕਾਰ ਦੋ ਵੱਡੇ ਯੁੱਧ ਵੀ ਹੋਏ ਪਰ ਗਦਾਰਾਂ ਨੇ ਅੰਗਰੇਜ਼ ਜਿਤਾਏ। ਫਿਰ ਅੰਗਰੇਜ਼ਾਂ ਨੇ ਉਹ ਗੱਦਾਰ ਵੀ ਇੱਕ-ਇੱਕ ਕਰਕੇ ਖ਼ਤਮ ਕਰ ਦਿੱਤੇ ਜਿਨ੍ਹਾਂ ਰਾਹੀਂ ਅੰਗਰੇਜ਼ ਨੇ ਸਿੱਖ ਰਾਜ ਖ਼ਤਮ ਕਰਵਾਇਆ ਸੀ। ਦਸ ਸਾਲਾਂ ਦੀ ਖੂਨੀ ਖੇਡ ਬਾਅਦ ਪੰਜਾਬ ਦੇ ਇਤਿਹਾਸ ਵਿਚ 29 ਮਾਰਚ, 1849 ਦਾ ਉਹ ਕਾਲਾ ਦਿਨ ਸੀ ਜਿਸ ਦਿਨ ਪੰਜਾਬ ਵਿਚ ਪੰਜਾਬੀਆਂ ਦੇ ਰਾਜ ਦਾ ਸੂਰਜ ਡੁੱਬ ਗਿਆ। ਲਾਹੌਰ ਤਖ਼ਤ ਤੇ ਤੋਸ਼ੇ ਖ਼ਾਨੇ ਦੇ ਮਾਲਕ ਅੰਗਰੇਜ਼ ਬਣ ਗਏ। ਲਾਹੌਰ ਦੇ ਸ਼ਾਹੀ ਕਿਲ੍ਹੇ ਤੇ ਝੂੱਲ ਰਹੇ ਖਾਲਸੇ ਦੇ ਸੁਤੰਤਰ ਝੰਡੇ ਨੂੰ ਧਰਤੀ ਤੇ ਪਟਕਾ ਮਾਰਿਆ ਤੇ ਬੜੀ ਹੈਂਕੜ ਨਾਲ ਉਸ ਦੀ ਥਾਂ ਤੇ ਯੂਨੀਅਨ ਜੈਕ ਝੁਲਾ ਦਿੱਤਾ।

ਲਾਰਡ ਡਲਹੌਜੀ ਨੇ ਲਾਹੌਰ ਮਹਾਰਾਜਾ ਸਾਹਿਬ ਦੇ ਤਖ਼ਤ ਤੇ ਬੈਠ ਕੇ ਸਿੱਖਾਂ ਨੂੰ ਬੇ-ਹਥਿਆਰ ਕਰਨ ਲਈ ਕ੍ਰਿਪਾਨਾਂ ਆਪਣੇ ਅੱਗੇ ਸੁਟਵਾਈਆਂ। ਬਹੁਤਿਆਂ ਨੇ ਸੁੱਟ ਦਿੱਤੀਆਂ ਲੇਕਿਨ ਫਿਰ ਵੀ ਭਾਈ ਹਨੂੰਮਾਨ ਸਿੰਘ, ਪ੍ਰਹਿਲਾਦ ਸਿੰਘ ਤੇ ਮਹਾਰਾਜ ਸਿੰਘ ਵਰਗੇ ਸਾਥੀਆਂ ਨਾਲ ਦਰਬਾਰ ਵਿੱਚੋਂ ਬਾਹਰ ਨਿਕਲ ਗਏ। ਅੰਗਰੇਜ਼ਾਂ ਨੇ ਕ੍ਰਿਪਾਨਾਂ ਬਣਾਉਣ ਤੇ ਪਹਿਨਣ ਤੇ ਪੂਰੀ ਪਾਬੰਦੀ ਲਾ ਦਿੱਤੀ। ਲੋਕਾਂ ਦਿਆਂ ਘਰਾਂ ਵਿਚੋਂ ਕੁਝ ਹੀ ਦਿਨਾਂ ਵਿਚ **120000** (ਇਕ ਲੱਖ ਵੀਹ ਹਜ਼ਾਰ) ਕ੍ਰਿਪਾਨਾਂ ਅੰਗਰੇਜ਼ਾਂ ਨੇ ਆਪਣੇ ਕਬਜ਼ੇ ਵਿਚ ਕੀਤੀਆਂ। ਕਈਆਂ ਨੇ ਅੰਗਰੇਜ਼ਾਂ ਦੇ ਕਹਿਰ ਤੋਂ ਡਰਦਿਆਂ ਕ੍ਰਿਪਾਨਾਂ ਖੂਹਾਂ ਵਿਚ ਸੁੱਟ ਦਿੱਤੀਆਂ ਤੇ ਕਈਆਂ ਨੇ ਕੰਧਾਂ ਵਿਚ ਚਿਣ ਦਿੱਤੀਆਂ। (ਮਾਝੇ ਵਿਚ) ਪੁਰਾਣੀਆਂ ਕੰਧਾਂ ਵਿਚੋਂ ਅੱਜ ਵੀ ਕ੍ਰਿਪਾਨਾਂ ਨਿਕਲਦੀਆਂ ਹਨ ਜੋ ਇਸ ਗੱਲ ਦਾ ਸਬੂਤ ਹੈ।

ਸਿੱਖਾਂ ਦੇ ਮਨਾਂ ਵਿਚ ਅੰਗਰੇਜ਼ਾਂ ਪ੍ਰਤੀ ਬੇਹੱਦ ਨਫ਼ਰਤ ਭਰ ਗਈ ਤੇ ਉਨ੍ਹਾਂ ਕਾਲੇ ਦਿਨਾਂ ਵਿਚ ਸਿੱਖਾਂ ਨੂੰ ਉਸ ਵੇਲੇ ਭੈਣੀ ਸਾਹਿਬ ਤੋਂ ਆਸ ਦੀ ਕਿਰਨ ਦਿਸੀ ਜੋ ਸਤਿਗੁਰੂ ਰਾਮ ਸਿੰਘ ਜੀ ਦੇ ਰੂਪ ਵਿਚ ਸੀ। ਜਿਨ੍ਹਾਂ ਸਿੱਖਾਂ ਨੇ ਸਿੱਖ ਰਾਜ ਦੀ ਚੜ੍ਹਦੀ ਕਲਾ ਦਾ ਰੰਗ ਮਾਣਿਆ ਸੀ। ਉਨ੍ਹਾਂ ਨੇ ਸਿੱਖੀ ਸ਼ਾਨੋ ਸ਼ੌਕਤ ਅੱਖੀਂ ਵੇਖੀ ਸੀ। ਉਹ ਸਿੱਖੀ ਜਾਹੋ-ਜਲਾਲ ਵੇਖਣ ਵਾਲਿਆਂ ਵਿਚ **ਸਤਿਗੁਰੂ ਰਾਮ ਸਿੰਘ** ਜੀ ਆਪ ਵੀ ਫੌਜੀ ਦੇ ਰੂਪ ਵਿਚ ਸਨ, ਜਿਨ੍ਹਾਂ ਆਪਣੇ ਅੱਖੀਂ ਸਿੱਖ ਰਾਜ ਦਾ ਸੂਰਜ ਡੁੱਬਦਾ ਵੇਖਿਆ ਸੀ।

ਮੁਦਕੀ ਦੀ ਲੜਾਈ ਜੋ 18 ਦਸੰਬਰ, 1845 ਨੂੰ ਹੋਈ ਤੇ ਇਸ ਤੋਂ ਬਾਅਦ 21 ਦਸੰਬਰ, 1845 ਨੂੰ ਫਿਰੋਜ਼ਸ਼ਾਹ ਦੀ ਲੜਾਈ ਹੋਈ ਜਿਸ ਵਿਚ ਅੰਗਰੇਜ਼ ਲਗਭਗ ਹਾਰ ਚੁੱਕੇ ਸਨ। ਬਿਨਾਂ ਸ਼ਰਤ ਹਥਿਆਰ ਸੁੱਟਣ ਨੂੰ ਤਿਆਰ ਸਨ। ਡਾ. ਗੰਡਾ ਸਿੰਘ ਅਨੁਸਾਰ, 'ਭਾਰਤ ਵਿਚ ਅੰਗਰੇਜ਼ਾਂ ਦੇ ਰਾਜ ਦੇ ਇਤਿਹਾਸ ਵਿਚ ਸ਼ਾਇਦ ਇਹ ਪਹਿਲਾ ਮੌਕਾ ਸੀ, ਜਦੋਂ ਅੰਗਰੇਜ਼ਾਂ ਨੇ ਆਪਣੇ ਵੈਰੀਆਂ ਦੇ ਸਾਹਮਣੇ ਬਿਨਾ ਕਿਸੇ ਸ਼ਰਤ ਦੇ ਹਥਿਆਰ ਸੁੱਟਣ ਬਾਰੇ ਸੋਚਿਆ ਸੀ' ਪਰ ਲਾਲ ਸਿੰਘ ਤੇ ਤੇਜਾ ਸਿੰਘ ਜੋ ਸਿੱਖ ਫੌਜਾਂ ਦੀ ਅਗਵਾਈ ਅੰਦਰ ਖਾਤੇ ਅੰਗਰੇਜ਼ਾਂ ਨਾਲ ਰਲ ਕੇ ਕਰ ਰਹੇ ਸਨ, 22 ਦਸੰਬਰ, 1845 ਦੇ ਦਿਨ ਮੈਦਾਨ ਵਿੱਚੋਂ ਭੱਜ ਗਏ। ਬੜਾ ਘਮਸਾਨ ਦਾ ਯੁੱਧ ਹੋਇਆ ਜਿਸ ਵਿਚ 4000

ਸਿੱਖ ਮਾਰੇ ਗਏ। ਸਿੱਖਾਂ ਦੀਆਂ 71 ਤੋਪਾਂ ਵੈਰੀਆਂ ਦੇ ਹੱਥ ਆ ਗਈਆਂ। ਅੰਗਰੇਜ਼ਾਂ ਦੇ 695 ਫੌਜੀ, 103 ਅਫਸਰ ਮਾਰੇ ਗਏ ਤੇ 1721 ਫੱਟੜ ਹੋਏ। ਉਸ ਵੇਲੇ ਲਾਰਡ ਹਾਰਡਿੰਗ ਨੇ ਕਿਹਾ ਸੀ, 'ਇੱਕ ਹੋਰ ਅਜਿਹੀ ਜਿੱਤ ਨਾਲ ਅਸੀਂ ਬਰਬਾਦ ਹੋ ਜਾਵਾਂਗੇ।'

ਮਹਾਂਬਲੀ, ਸੂਰਬੀਰ ਯੋਧਾ ਸਤਿਗੁਰੂ ਰਾਮ ਸਿੰਘ ਜੋ ਇਸ ਜੰਗ ਵਿਚ ਗਦਾਰਾਂ ਦੀਆਂ ਕੁਟਲ ਚਾਲਾਂ ਤੋਂ ਜਾਣੂੰ ਹੋ ਗਿਆ ਸੀ, ਦੁਖਿਤ ਹਿਰਦੇ ਨਾਲ ਆਪਣੀ ਕਿਰਪਾਨ ਹਰੀਕੇ ਪੱਤਣ ਸਤਿਲੁਜ ਦਰਿਆ ਵਿਚ ਸੁੱਟ ਕੇ ਤੁਰ ਪਿਆ ਸੀ ਤੇ ਸਾਥੀਆਂ ਦੇ ਪੁੱਛਣ ਤੇ ਕਿ ਤੁਸੀਂ ਅਜਿਹਾ ਕਿਉਂ ਕੀਤਾ ਹੈ? ਤਾਂ ਅੱਗੋਂ ਕਿਹਾ ਸੀ, "ਮੈਂ ਅੱਜ ਕਿਰਪਾਨ ਸੁੱਟੀ ਹੈ ਤੁਸੀਂ ਕੱਲ੍ਹ ਸੁੱਟ ਦੇਵੋਗੇ।" ਸਤਿਗੁਰੂ ਜੀ ਦੀ ਇਹ ਭਵਿੱਖਬਾਣੀ ਸੱਚ ਹੋਈ।

ਸੋ ਸਤਿਗੁਰੂ ਰਾਮ ਸਿੰਘ ਜੀ ਆਪਣੇ ਪਿੰਡ ਭੈਣੀ ਸਾਹਿਬ ਆਕੇ ਤੱਪ ਸਾਧਨਾ ਕਰਨ ਲੱਗੇ। ਉਨ੍ਹਾਂ ਨੂੰ ਪਤਾ ਸੀ ਕਿ ਸ਼ਕਤੀ ਲਈ ਭਗਤੀ ਅਤਿ ਜ਼ਰੂਰੀ ਹੈ। ਇਕਾਂਤ ਜ਼ਰੂਰੀ ਹੈ। ਸੋ ਸਤਿਗੁਰੂ ਜੀ ਨੇ ਆਪਣੇ ਪਿੰਡ ਕਿਰਤ ਕਰਦਿਆਂ ਹੋਇਆਂ ਕਰੜੀ ਤਪ ਸਾਧਨਾ ਕੀਤੀ, ਜਿਸ ਦਾ ਸਬੂਤ ਅੱਜ ਭੈਣੀ ਸਾਹਿਬ ਵਿਖੇ 'ਅਕਾਲ ਬੁੰਗਾ' ਤੇ ਸਤਿਗੁਰੂ ਜੀ ਦਾ ਨਿਵਾਸ ਸਥਾਨ ਮੌਜੂਦਾ 'ਰਾਮ ਮੰਦਰ' ਦਰਸ਼ਨ ਕਰਨ ਯੋਗ ਹਨ।

ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਧਰਤੀ ਤੇ ਗਊ ਗਰੀਬ ਦੀ ਰੱਖਿਆ ਤੇ ਅੰਗਰੇਜ਼ਾਂ ਖਿਲਾਫ ਨਾ-ਮਿਲਵਰਤਨ ਲਹਿਰ ਦੀ ਸ਼ਮਾਂ ਜਗਾਈ ਤੇ ਸਿੱਖ ਭੌਰਿਆਂ ਵਾਂਗ ਸ਼ਮਾਂ ਦੁਆਲੇ ਇਕੱਤਰ ਹੋ ਗਏ ਤੇ ਸ਼ਮਾਂ ਤੋਂ ਕੁਰਬਾਨ ਹੋ ਗਏ।

**ਪਿੰਡ ਦਾ ਨਾਮ-**

ਪਿੰਡ ਦਾ ਨਾਮ ਭੈਣੀ ਸਾਹਿਬ-ਰਾਈਆਂ ਹੈ। ਇਸ ਸਮੇਂ ਭੈਣੀ ਸਾਹਿਬ ਤੇ ਰਾਈਆਂ ਦੋ ਪਿੰਡ ਹਨ। ਦੋਵਾਂ ਪਿੰਡਾਂ ਵਿਚ ਫਾਸਲਾ 1.07 ਕਿਲੋਮੀਟਰ ਦਾ ਹੈ। ਰਾਈਆਂ ਸਤਿਗੁਰੂ ਰਾਮ ਸਿੰਘ ਜੀ ਦੀ ਜਨਮ-ਭੂਮੀ ਹੈ ਤੇ ਭੈਣੀ ਸਾਹਿਬ ਇਨ੍ਹਾਂ ਦੀ ਕਰਮ-ਭੂਮੀ ਹੈ। ਇਨ੍ਹਾਂ ਤੋਂ ਬਾਅਦ ਵੀ ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਜੀ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਜਨਮ ਭੂਮੀ ਅਤੇ ਕਰਮ ਭੂਮੀ ਭੈਣੀ ਸਾਹਿਬ ਹੈ। ਰਾਈਆਂ ਦੀ ਮਹੱਤਤਾ ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਸਥਾਨ ਹੋਣ ਕਰਕੇ ਹੈ। ਦੋਵੇਂ ਪਿੰਡ ਇਕ ਦੂਜੇ ਵਿਚ ਰੱਲ-ਗੱਡ ਹਨ। ਪੈਲੀ ਬੰਨਾ ਸਾਂਝਾ ਹੈ।

**ਪਿੰਡ ਦੀ ਸਥਿਤੀ:** ਪੰਜਾਬ ਦੇ ਸਨਅਤੀ ਸ਼ਹਿਰ ਲੁਧਿਆਣਾ ਤੋਂ ਚੰਡੀਗੜ੍ਹ ਵੱਲ ਜਾਂਦਿਆਂ ਪੱਕੀ ਸੜਕ ਤੇ ਕਟਾਣੀ ਪਿੰਡ ਦਾ ਅੱਡਾ ਹੈ। ਇੱਥੋਂ ਢਾਈ ਕੁ ਕਿਲੋਮੀਟਰ ਦੀ ਦੂਰੀ ਤੇ ਪੱਛਮੀ ਦਿਸ਼ਾ ਵੱਲ ਸ੍ਰੀ ਭੈਣੀ ਸਾਹਿਬ ਦੀ ਇਤਿਹਾਸਿਕ ਨਗਰੀ ਹੈ। ਹਰ ਵਾਹਨ ਗੁਰਦੁਆਰਾ ਸਾਹਿਬ ਦੇ ਮੁੱਖ ਦੁਆਰ ਤੱਕ ਪੁੱਜ ਜਾਂਦਾ ਹੈ।

ਇਸ ਤੋਂ ਅੱਗੇ ਉੱਤਰ-ਪੱਛਮ ਵੱਲ ਹੀ 1.07 ਕਿਲੋਮੀਟਰ ਦੀ ਦੂਰੀ ਤੇ ਪਿੰਡ ਰਾਈਆਂ ਹੈ। ਰਾਈਆਂ ਸ਼ਬਦ ਇਸੇ ਪਿੰਡ ਦੇ ਵਾਸੀ 'ਰਾਇ' ਗੋਤ ਦੇ ਜ਼ਿਮੀਂਦਾਰਾਂ ਦਾ ਵਿਗੜਿਆ ਰੂਪ ਹੈ। ਬਹੁਤੇ ਜੱਟ ਰਾਇ ਗੋਤ ਦੇ ਹਨ। 'ਰਾਇਆਂ ਤੋਂ ਜ਼ਰਾ ਕੁ ਫਰਕ ਨਾਲ ਰਾਈਆਂ ਹੋ ਗਿਆ।

**ਭੈਣੀ ਬੂੰਦੜ:** ਰਾਈਆਂ ਦੇ ਬੂੰਦੜ ਨਾਮ ਦੇ ਜੱਟ ਨੇ ਆਪਣੀ ਜਮੀਨ ਦੂਰ ਹੋਣ ਕਰਕੇ ਬਾਹਰ ਖੇਤਾਂ ਵਿਚ ਕੋਠੇ ਆ ਪਾਏ। ਫਿਰ ਰੀਸੋ ਰੀਸੀ ਦੂਜੇ ਖੇਤਾਂ ਵਾਲਿਆਂ ਸ਼ਰੀਕਾ, ਬਰਾਦਰੀ ਵਾਲਿਆਂ ਵੀ ਆ ਕੇ ਸ਼ਾਮਲਾਟ ਥਾਂ ਤੇ ਕੋਠੇ ਪਾ ਲਏ ਤੇ ਆਪਣੀ ਵਸੋਂ ਕਰ ਲਈ, ਅਰਥਾਤ ਰਾਈਆਂ ਪਿੰਡ ਦੀ ਪੱਤੀ ਨੇ ਹੀ ਭੈਣੀ ਨੂੰ ਵਸਾਇਆ। ਲਾਗਲੇ ਪਿੰਡਾਂ ਵਿਚ ਇਹ ਨਵੀਂ ਵਸੋਂ 'ਭੈਣੀ ਬੂੰਦੜ' ਨਾਲ ਜਾਣੀ ਜਾਣ ਲੱਗੀ।

ਕੋਸ਼ਾਂ ਵਿਚ ਭੈਣੀ ਸ਼ਬਦ ਭੈਣ ਨਾਲ ਸਬੰਧਿਤ ਹੈ ਲੇਕਿਨ ਪੰਜਾਬ ਵਿਚ ਇਸੇ ਸ਼ਬਦ ਦੀ ਵਰਤੋਂ 'ਵਸੇਬੇ' ਦੀ ਥਾਂਵੇਂ ਕੀਤੀ ਗਈ ਹੈ। ਪੰਜਾਬ ਦੇ ਅਨੇਕਾਂ ਪਿੰਡ ਭੈਣੀ ਨਾਮ ਤੇ ਹਨ ਪਰ ਨਾਲ ਨਾਮ ਜੋੜ ਕੇ ਵਖਰੇਵਾਂ ਦਿੱਤਾ ਜਾਂਦਾ ਹੈ ਜਿਵੇਂ, ਭੈਣੀ ਮਰ੍ਹਾਜ, ਭੈਣੀ ਬੂੰਦੜ, ਭੈਣੀ ਮੱਸਾ ਸਿੰਘ, ਭੈਣੀ ਕੂਕਿਆਂ ਆਦਿ।

**ਭੈਣੀ ਆਲਾ:** ਬੂੰਦੜ ਦੇ ਗੁਜ਼ਰ ਜਾਣ ਤੋਂ ਬਾਅਦ ਪਿੰਡ ਇਕ ਵਾਰੀ ਫਿਰ ਤਕਰੀਬਨ ਉਜੜ ਗਿਆ ਫਿਰ ਆਲਾ ਨਾਮ ਦੇ ਜ਼ਿਮੀਂਦਾਰ ਨੇ ਪਹਿਲ ਕੀਤੀ। ਉਸ ਦੀ ਰੀਸੇ ਮੁੜ 20-25 ਘਰ ਆ ਵਸੇ ਪਰ ਲੋਕਾਂ ਦੀ ਮਜ਼ਬੂਰੀ ਸੀ ਕਿ ਰੰਬੇ ਦਾਤੀਆਂ ਚੰਡਾਣ ਲਈ ਰਾਈਆਂ ਜਾਣਾ ਪੈਂਦਾ ਸੀ। ਪਿੰਡ ਦਾ ਨਾਮ ਭੈਣੀ ਆਲਾ ਮਸ਼ਹੂਰ ਹੋ ਗਿਆ। ਫਿਰ ਆਲੇ ਨੇ ਸਾਥੀਆਂ ਨਾਲ ਸਲਾਹ

***ਲਹਿਣਾ ਸਿੰਘ ਭੈਣੀ ਆਲੇ ਦੇ ਸਤਿਗੁਰੂ ਰਾਮ ਸਿੰਘ ਜੀ ਮਿੱਤਰ ਸਨ। ਉਸਨੇ ਪਿੰਡ ਦੇ ਸੱਜਣਾਂ ਨੂੰ ਨਾਲ ਲੈ ਜਾ ਕੇ ਆਪਣੇ ਹਿੱਸੇ ਦੀ ਸ਼ਾਮਲਾਟ ਜਗ੍ਹਾ ਵਿੱਚੋਂ ਘਰ ਬਣਾਉਣ ਨੂੰ ਥਾਂ ਦੇ ਦਿੱਤੀ। ਭੈਣੀ ਆਲੇ ਵਿਖੇ ਸਤਿਗੁਰੂ ਰਾਮ ਸਿੰਘ ਜੀ ਸਵੈ-ਚਿੰਤਨ ਕਰਨ, ਸੰਤ ਖਾਲਸਾ ਸਾਜਣ ਤੇ ਸੰਗਤਾਂ ਦੇ ਭੈਣੀ ਆਲੇ ਵਿਚ ਆਉਣ ਨਾਲ ਲੋਕ ਭੈਣੀ ਆਲਾ ਤਾਂ ਭੁੱਲ ਗਏ, ਭੈਣੀ ਕੂਕਿਆਂ ਬਣ ਗਈ। ਆਮ ਲੋਕਾਂ ਵਿਚ ਤੇ ਸਿੱਖ ਸਮਾਜ ਵਿਚ ਭੈਣੀ ਸਾਹਿਬ ਬਣ ਗਿਆ।***

ਕਰਕੇ ਫੈਸਲਾ ਕੀਤਾ ਕਿ ਇੱਕ-ਦੋ ਰਾਮਗੜ੍ਹੀਆਂ ਦੇ ਘਰ ਇੱਥੇ ਵਸਾਈਏ। ਇਸ ਦੀ ਜ਼ਿੰਮੇਵਾਰੀ ਚੰਨੇ ਨੰਬਰਦਾਰ ਤੇ ਇਕ ਹੋਰ ਨੇ ਲਈ।

ਫਿਰ ਰਾਈਆਂ ਪਿੰਡ ਦੇ ਮੋਹਤਬਰ ਸੱਜਣ ਲੁਧਿਆਣੇ ਜਿਲ੍ਹੇ ਦੇ ਪਿੰਡ ਵੱਡੀ ਲਲਤੋਂ ਗਏ। ਇੱਥੇ ਬਾਬਾ ਲੱਧਾ ਸਿੰਘ ਮਠਾੜੂ ਗੋਤ ਦਾ ਰਾਮਗੜ੍ਹੀਆ ਸਿੰਘ ਸੀ। ਇਸ ਦੇ ਚਾਰ ਪੁੱਤਰ: ਨੱਥਾ ਸਿੰਘ, ਜੱਸਾ ਸਿੰਘ, ਸਾਹਬ ਸਿੰਘ ਤੇ ਸਰਵਣ ਸਿੰਘ ਸਨ। ਜਦੋਂ ਬਾਬਾ ਲੱਧਾ ਸਿੰਘ ਜੀ ਨੂੰ ਭੈਣੀ ਵਾਸਤੇ ਸੇਪੀਆਂ ਦੀ ਲੋੜ ਦੱਸੀ ਗਈ ਤਾਂ ਉਸਨੇ ਆਪਣੇ ਵੱਡੇ ਪੁੱਤਰਾਂ ਨੱਥਾ ਸਿੰਘ ਤੇ ਜੱਸਾ ਸਿੰਘ ਨੂੰ ਇਨ੍ਹਾਂ ਦੇ ਨਾਲ ਭੇਜਣ ਦੀ ਗੱਲ ਮੰਨ ਲਈ ਤੇ ਆਪ ਦੋਵੇਂ ਜੀਅ (ਮਾਂ ਤੇ ਪਿਓ) ਸਾਹਬ ਸਿੰਘ ਤੇ ਸਰਵਣ ਸਿੰਘ ਨਾਲ ਲਲਤੋਂ ਹੀ ਰਹੇ।

ਰਾਈਆਂ ਆ ਕੇ ਦੋਵਾਂ ਭਰਾਵਾਂ ਨੇ ਰਿਹਾਇਸ਼ੀ ਜਗ੍ਹਾ ਦੀ ਮੰਗ ਕੀਤੀ ਤਾਂ ਨੰਬਰਦਾਰ ਨੇ ਉਦਾਸੀ ਡੇਰੇ ਦੇ ਮਹੰਤ ਮਨਸਾ ਰਾਮ ਕੋਲੋਂ ਦੋ ਕੋਠੜੀਆਂ ਦੀ ਮੰਗ ਕੀਤੀ ਪਰ ਦੋਵਾਂ ਭਰਾਵਾਂ ਨੂੰ ਇੱਕੋ ਕੋਠੜੀ ਮਿਲੀ। ਜੱਸਾ ਸਿੰਘ ਦੇ ਵੱਡੇ ਭਰਾ ਨੱਥਾ ਸਿੰਘ ਨੂੰ ਪਿੰਡ ਵਾਲਿਆਂ ਆਦਰ ਵਜੋਂ ਪੰਜ ਰੁਪਏ ਤੇ ਪੱਗ ਭੇਟਾ ਕੀਤੀ ਤੇ ਸੇਪ ਦੀ ਗੱਲ ਪੱਕੀ ਹੋ ਗਈ। ਇਨ੍ਹਾਂ ਦੋਵਾਂ ਭਰਾਵਾਂ ਨੇ ਜਿਨ੍ਹਾਂ ਨੂੰ ਔਧੇ ਨਾਮ ਨਾਲ 'ਨੱਥਾ' ਤੇ 'ਜੱਸਾ' ਕਰਕੇ ਹੀ ਬੁਲਾਇਆ ਜਾਂਦਾ ਸੀ, ਭੈਣੀ ਆਲੇ ਤੇ ਰਾਈਆਂ ਦੇ ਲੋਕਾਂ ਦੀਆਂ ਸਾਰੀਆਂ ਲੋੜਾਂ ਪੂਰੀਆਂ ਕਰਨੀਆਂ ਸ਼ੁਰੂ ਕਰ ਦਿੱਤੀਆਂ, ਜਿਸ ਕੰਮ ਨੂੰ ਇਨ੍ਹਾਂ ਨੂੰ ਲਿਆਂਦਾ ਗਿਆ ਸੀ।

ਸੰਤ ਬਿਸ਼ਨ ਸਿੰਘ ਹਿਸਟੋਰੀਅਨ ਨੇ 'ਬਾਗੀ ਕੂਕੇ' ਪੁਸਤਕ ਵਿਚ ਜਰਾ ਹੋਰ ਪਿੱਛੋਂ ਦੀ ਗੱਲ ਕੀਤੀ ਹੈ:

"ਵੱਡੀ ਲਲਤੋਂ, ਜਿੱਥੇ ਹਰਸਾ ਨਾਮ ਦਾ ਮਠਾੜੂ ਲੁਹਾਰ ਐਹਰਣ ਬਣਾਉਣ ਦਾ ਬੜਾ ਮਸ਼ਹੂਰ ਮਿਸਤਰੀ ਸੀ। ਇਸ ਦੀ ਇਸਤਰੀ ਦਾ ਨਾਮ ਪ੍ਰੇਮਾ ਸੀ। ਪ੍ਰੇਮਾ ਤੋਂ ਇਕ ਪੁੱਤਰ ਹੋਇਆ ਜਿਸ ਦਾ ਨਾਮ ਗੁਰਸਾ ਸੀ। ਗੁਰਸੇ ਦੇ ਘਰ ਨੰਦ ਔਰਤ ਤੋਂ ਸੋਹਿਲ ਜਨਮਿਆ। ਸੋਹਿਲ ਵੀ ਲੁਹਾਰੇ ਕੰਮ ਦਾ ਭਾਰੀ ਮਾਹਿਰ ਸੀ। ਇਸ ਦੀ ਘਰਵਾਲੀ ਦਾ ਨਾਮ ਭਾਗੋ ਸੀ ਜਿਸ ਦਾ ਪੁੱਤਰ ਲੱਧਾ ਸੀ। ਲੱਧੇ ਦੀ ਸ਼ਾਦੀ ਠੀਕਰੀਵਾਲ ਦੇ ਧਨਾਢ ਮਿਸਤਰੀ ਦੇ ਘਰ ਹੋਈ। ਇਸ ਦੀ ਧੰਨਦੇਈ ਇਸਤਰੀ ਤੋਂ ਚਾਰ ਪੁੱਤਰ ਨੱਥਾ, ਜੱਸਾ, ਸਰਵਣ ਤੇ ਸਾਹਬ ਹੋਏ।"

ਪਿੰਡ ਰਾਈਆਂ ਵਿਚ ਹੀ ਭਾਈ ਜੱਸਾ ਸਿੰਘ ਮਠਾੜੂ ਦੇ ਘਰ ਮਾਤਾ ਸਦਾ ਕੌਰ ਜੀ ਦੀ ਕੁੱਖੋਂ ਮਾਘ ਸੁਦੀ ਪੰਚਮੀ ਸੰਮਤ 1872 ਬਿ. (ਬਸੰਤ ਵਾਲੇ ਦਿਨ) 3 ਫਰਵਰੀ, 1816 ਈ. ਨੂੰ ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਹੋਇਆ।

## ਸ੍ਰੀ ਭੈਣੀ ਸਾਹਿਬ

✍ ਤੇਲੂ ਰਾਮ ਕੁਹਾੜਾ

*ਇਕ ਅਜੇਹਾ ਨੂਰ ਖਿੰਡਾਵੇ ਭੈਣੀ ਸਾਹਿਬ,*
*ਕਲਯੁਗ ਵਿੱਚ ਸਤਿਯੁਗ ਵਰਤਾਵੇ ਭੈਣੀ ਸਾਹਿਬ।*

*ਤਨ ਤੋਂ ਰਹੀਏ ਸਾਫ਼, ਸਾਫ਼ ਤੇ ਮਨ ਤੋਂ ਵੀ,*
*ਸਭ ਨੂੰ ਇਹ ਪਾਠ ਪੜ੍ਹਾਵੇ ਭੈਣੀ ਸਾਹਿਬ।*

*ਦੇਸ਼ ਕੌਮ ਲਈ ਸੀਸ ਜਾਂ ਇਸ ਨੇ ਦਿੱਤੇ ਨੇ,*
*ਕਿਉਂ ਨਾ ਫਿਰ "ਸ੍ਰੀ" ਅਖਵਾਵੇ ਭੈਣੀ ਸਾਹਿਬ।*

*ਸਿਤਾਰ ਸਾਰੰਗੀ ਵੀਣਾ ਰਾਗ ਅਲਾਪਦੀਆਂ,*
*ਅੰਮ੍ਰਿਤ ਹੀ ਅੰਮ੍ਰਿਤ ਵਰਸਾਵੇ ਭੈਣੀ ਸਾਹਿਬ।*

*ਹਿੱਟ-ਕਿੱਕ ਜਦ ਲੱਗੇ ਦੁਨੀਆਂ ਮੰਨ ਜਾਂਦੀ,*
*ਇਹੋ ਜੇਹੇ ਖੇਡ ਸਿਖਾਵੇ ਭੈਣੀ ਸਾਹਿਬ।*

*ਸਤ ਅਹਿੰਸਾ ਗਊ ਗ਼ਰੀਬ ਦੀ ਰਾਖੀ ਲਈ,*
*ਵਿਸ਼ਵ ਤੱਕ ਸੰਦੇਸ਼ ਪੁਚਾਵੇ ਭੈਣੀ ਸਾਹਿਬ।*

*ਮਾਨ ਸਰੋਵਰ ਵਾਂਗ ਹੀ ਆਪਣੇ ਹੰਸਾਂ ਨੂੰ,*
*ਮੋਤੀਆਂ ਦੀ ਚੋਗ ਚੁਗਾਵੇ ਭੈਣੀ ਸਾਹਿਬ।*

*'ਤੇਲੂ ਰਾਮ' ਚੁੱਕ ਮਿੱਟੀ ਲਾ ਮੱਥੇ ਨੂੰ,*
*ਸੁੱਤੇ ਹੋਏ ਭਾਗ ਜਗਾਵੇ ਭੈਣੀ ਸਾਹਿਬ।*

ਸਤਿਗੁਰੂ ਰਾਮ ਸਿੰਘ ਜੀ ਫੌਜੀ ਨੌਕਰੀ ਉਪਰੰਤ ਘਰ ਆਏ। ਜਗ੍ਹਾ ਦੀ ਤੰਗੀ ਸੀ। ਘਰ ਦੇ ਉਪਰ ਚੁਬਾਰੇ ਪਾਉਣੇ ਸੋਚੇ ਪਰ ਹਮੀਰੇ ਜੱਟ ਨੇ ਪੱਕੀਆਂ ਇੱਟਾਂ ਛੱਪੜ 'ਚ ਸੁਟਾ ਦਿੱਤੀਆਂ। ਲਹਿਣਾ ਸਿੰਘ ਭੈਣੀ ਆਲੇ ਦੇ ਸਤਿਗੁਰੂ ਰਾਮ ਸਿੰਘ ਜੀ ਮਿੱਤਰ ਸਨ। ਉਸਨੇ ਪਿੰਡ ਦੇ ਸੱਜਣਾਂ ਨੂੰ ਨਾਲ ਲੈ ਜਾ ਕੇ ਆਪਣੇ ਹਿੱਸੇ ਦੀ ਸ਼ਾਮਲਾਟ ਜਗ੍ਹਾ ਵਿੱਚੋਂ ਘਰ ਬਣਾਉਣ ਨੂੰ ਥਾਂ ਦੇ ਦਿੱਤੀ। ਭੈਣੀ ਆਲੇ ਵਿਖੇ ਸਤਿਗੁਰੂ ਰਾਮ ਸਿੰਘ ਜੀ ਸਵੈ-ਚਿੰਤਨ ਕਰਨ, ਸੰਤ ਖਾਲਸਾ ਸਾਜਣ ਤੇ ਸੰਗਤਾਂ ਦੇ ਭੈਣੀ ਆਲੇ ਵਿਚ ਆਉਣ ਨਾਲ ਲੋਕ ਭੈਣੀ ਆਲਾ ਤਾਂ ਭੁੱਲ ਗਏ, ਭੈਣੀ ਕੂਕਿਆਂ ਬਣ ਗਈ। ਆਮ ਲੋਕਾਂ ਵਿਚ ਤੇ ਸਿੱਖ ਸਮਾਜ ਵਿਚ ਭੈਣੀ ਸਾਹਿਬ ਬਣ ਗਿਆ।

ਇਸ ਹਿਸਾਬ ਸ੍ਰੀ ਭੈਣੀ ਸਾਹਿਬ ਦੀ ਮੁੱਢਲੀ ਆਬਾਦੀ ਦਾ ਆਰੰਭਕ ਸਮਾਂ ਉਨੀਵੀਂ ਸਦੀ ਦੇ ਪਹਿਲੇ ਦਹਾਕੇ ਦੇ ਨੇੜੇ ਤੇੜੇ ਦਾ ਬਣਦਾ ਹੈ। ■

# ਜ਼ਿਲੇ ਲੁਧਿਹਾਨੇ ਗਾਮ ਭੈਣੀ ਨਾਮ ਜਾਣੇ ਆਮ

✍ ਜਗਦੀਸ਼ ਸਿੰਘ ਵਰਿਆਮ

***ਇਕ ਪੰਜਾਬਣ ਦੀ ਆਵਾਜ਼ ਸੀ "ਆਹ ਭਾਈ ਤਾਂ ਭੈਣੀ ਸਾਹਿਬ ਤੋਂ ਆਏ ਲੱਗਦੇ ਨੇ।" ਮਨ ਵਿਚ ਖ਼ੁਸ਼ੀ ਅਤੇ ਅਚੰਭੇ ਦੇ ਭਾਵ ਸਨ। ਕਿਥੇ ਪੰਜਾਬ ਵਿਚ ਲੁਧਿਆਣੇ ਜ਼ਿਲੇ ਦਾ ਇਕ ਛੋਟਾ ਜਿਹਾ ਪਿੰਡ ਭੈਣੀ ਸਾਹਿਬ ਅਤੇ ਕਿਥੇ ਦੁਨੀਆਂ ਦਾ ਮਹਾਂ ਨਗਰ ਲੰਡਨ ਜਿਸ ਵਿਚੋਂ ਕਈ ਲੁਧਿਆਣੇ ਬਣ ਸਕਦੇ ਹਨ। ਦੁਨੀਆਂ ਦਾ ਕੇਂਦਰ ਇੰਗਲੈਂਡ ਤੇ ਉਸ ਦੇ ਕੇਂਦਰੀ ਹਵਾਈ ਅੱਡੇ ਤੇ ਭੈਣੀ ਸਾਹਿਬ ਦਾ ਨਾਂਅ ਬੋਲਦਾ ਹੈ।***

ਸੰਨ 1984 ਦਾ ਹੋਲਾ ਮਹੱਲਾ, ਇੰਗਲੈਂਡ ਵਿਚ ਵੀ ਸੀ। ਇਹ ਯਾਦਗਾਰੀ ਸਮਾਗਮ ਹੋਇਆ ਸੀ ਨਿਰਧਾਰਤ ਮਿਤੀ ਤੋਂ ਬਾਅਦ। ਸੀਰੀਅਨ ਏਅਰਲਾਈਨਜ਼ ਦੇ ਇਕ ਵਿਸ਼ੇਸ਼ ਜਹਾਜ਼ ਵਿਚ ਨਾਮਧਾਰੀ ਪਰਚਾਰਕਾਂ, ਜਥੇਦਾਰਾਂ, ਰਾਗੀਆਂ ਅਤੇ ਹੋਰ ਸੰਗਤਾਂ ਦਾ ਇਕ ਵੱਡਾ ਜਥਾ ਦਿੱਲੀ ਤੋਂ ਲੰਡਨ ਦੇ ਹਵਾਈ ਅੱਡੇ ਤੇ ਉਤਰਿਆ ਸੀ। ਹੋਰ ਸੰਗਤਾਂ ਵੀ ਵੱਖ ਵੱਖ ਦੇਸ਼ਾਂ ਚੋਂ ਵੱਖ ਵੱਖ ਜਹਾਜ਼ਾਂ ਵਿਚ ਪੁੱਜੀਆਂ ਸਨ। ਅਸੀਂ ਦਿੱਲੀ ਤੋਂ ਸੀਰੀਆ ਦੇ ਹੀ ਜਹਾਜ਼ ਵਿਚ ਗਏ ਸੀ। ਓਦੋਂ ਵੀਜ਼ਾ ਲੰਡਨ ਪੁੱਜਣ ਤੇ ਹੀ ਲੱਗ ਜਾਂਦਾ ਸੀ। ਇਸ ਵਾਸਤੇ ਲੰਡਨ ਦੇ ਹੀਥਰੋ ਹਵਾਈ ਅੱਡੇ ਤੇ ਕੁਝ ਦੇਰ ਵਾਧੂ ਵਿਸ਼ਰਾਮ ਕਰਨਾ ਪਿਆ ਸੀ। ਆਖਰ ਸਾਨੂੰ ਹਰੇਕ ਜਣੇ ਨੂੰ ਇਕ ਇਕ ਮਹੀਨੇ ਦਾ ਵੀਜ਼ਾ ਲੱਗ ਗਿਆ ਸੀ। ਸਾਡਾ ਜਹਾਜ਼ ਰਾਹ ਵਿਚ ਸ਼ਾਰਜਾਹ, ਦਮਸ਼ਕ, ਫਰੈਂਕਫਰਟ ਅੱਡਿਆਂ ਤੇ ਰੁਕਦਾ ਰੁਕਦਾ ਸੋਲਾਂ ਘੰਟਿਆਂ ਵਿਚ ਲੰਡਨ ਪੁੱਜਾ ਸੀ। ਏਸ ਲੰਬੀ ਉਡਾਣ ਤੇ ਅੱਡੇ ਤੇ ਵੀਜ਼ੇ ਦੇ ਅੜਿਕੇ ਪਾਰ ਕਰਕੇ ਥਕਾਵਟ ਦੇ ਮਾਰੇ ਫਾਰਗ ਹੋ ਕੇ ਬਾਹਰ ਨਿਕਲੇ ਤਾਂ ਪੰਜਾਬੀ ਵਿਚ ਇਕ ਮਿਠੀ ਆਵਾਜ਼ ਨੇ ਸਾਡੇ ਥਕੇਵੇਂ ਦੂਰ ਕਰ ਦਿੱਤੇ। ਇਹ ਅੱਡੇ ਦੀ ਇਕ ਪੰਜਾਬਣ ਦੀ ਆਵਾਜ਼ ਸੀ "ਆਹ ਭਾਈ ਤਾਂ ਭੈਣੀ ਸਾਹਿਬ ਤੋਂ ਆਏ ਲੱਗਦੇ ਨੇ।" ਮਨ ਵਿਚ ਖ਼ੁਸ਼ੀ ਅਤੇ ਅਚੰਭੇ ਦੇ ਭਾਵ ਸਨ। ਕਿਥੇ ਪੰਜਾਬ ਵਿਚ ਲੁਧਿਆਣੇ ਜ਼ਿਲੇ ਦਾ ਇਕ ਛੋਟਾ ਜਿਹਾ ਪਿੰਡ ਭੈਣੀ ਸਾਹਿਬ ਅਤੇ ਕਿਥੇ ਦੁਨੀਆਂ ਦਾ ਮਹਾਂ ਨਗਰ ਲੰਡਨ ਜਿਸ ਵਿਚੋਂ ਕਈ ਲੁਧਿਆਣੇ ਬਣ ਸਕਦੇ ਹਨ। ਦੁਨੀਆਂ ਦਾ ਕੇਂਦਰ ਇੰਗਲੈਂਡ ਤੇ ਉਸ ਦੇ ਕੇਂਦਰੀ ਹਵਾਈ ਅੱਡੇ ਤੇ ਭੈਣੀ ਸਾਹਿਬ ਦਾ ਨਾਂਅ ਬੋਲਦਾ ਹੈ। ਇਹ ਪੰਜਾਬਣ ਕੁੜੀਆਂ ਤਾਂ ਰੋਟੀ ਰੋਜ਼ੀ ਖਾਤਰ ਵਲੈਤ ਆਈਆਂ ਹਨ ਪਰ ਇਸ ਮੁਲਕ ਦੇ ਸ਼ਾਸਕਾਂ ਦੀ ਨੀਂਦ ਤਾਂ ਸਵਾ ਸੌ ਸਾਲ ਤੋਂ ਭੈਣੀ ਸਾਹਿਬ ਨੇ ਉਡਾਈ ਰੱਖੀ ਹੈ।

ਭੈਣੀ ਸਾਹਿਬ ਨੇ ਤਾਂ ਮਸ਼ਹੂਰ ਹੋਣਾ ਹੀ ਸੀ। ਚੌਥੇ ਪਾਤਸ਼ਾਹ ਗੁਰੂ ਰਾਮ ਦਾਸ ਜੀ ਦਾ ਸਟੀਕ ਕਥਨ ਹੈ ਕਿ ਮੇਰੇ ਸਤਿਗੁਰੂ ਸਾਹਿਬਾਨ ਜਿੱਥੇ ਜਾ ਕੇ ਬੈਠ ਜਾਣ ਉਹ ਥਾਂ ਸੁਹਾਵਣਾ ਹੁੰਦਾ ਹੈ

***ਜਿਥੈ ਜਾਇ ਬਹੈ ਮੇਰਾ ਸਤਿਗੁਰੂ***
***ਸੋ ਥਾਨੁ ਸੁਹਾਵਾ ਰਾਮ ਰਾਜੇ॥***
***ਗੁਰਸਿਖੀ ਸੋ ਥਾਨੁ ਭਾਲਿਆ***
***ਲੈ ਧੂਰਿ ਮੁਖਿ ਲਾਵਾ॥....***

ਸ੍ਰੀ ਭੈਣੀ ਸਾਹਿਬ ਦੀ ਧਰਤੀ ਦੀ ਧੂੜ ਤਾਂ ਮੱਥੇ ਨੂੰ ਲਾਉਣ ਵਾਸਤੇ ਹੋਰ ਵੀ ਪ੍ਰੇਰਦੀ ਹੈ ਕਿਉਂਕਿ ਇਸ ਨੂੰ ਚਾਰ ਸਤਿਗੁਰੂ ਸਾਹਿਬਾਨ ਨੇ ਪਵਿੱਤਰ ਕੀਤਾ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਦਾ ਬੀਜ ਆਰੋਪਨ ਕੀਤਾ। ਭੈਣੀ ਪਿੰਡ ਵਿਚ ਸੂਰਜ ਰੌਸ਼ਨ ਹੋਇਆ ਸੀ... "ਭੈਣੀ ਪਿੰਡ ਬੀਚ ਭਯਿਓ ਭਾਨ ਉਜਿਆਰਾ ਸੀ।"

ਸਤਿਗੁਰੂ ਹਰੀ ਸਿੰਘ ਜੀ ਦਾ ਧੀਰਜ, ਸਤਿਗੁਰੂ

ਪ੍ਰਤਾਪ ਸਿੰਘ ਜੀ ਦਾ ਮਹਾਂਨੂਰ, ਸਤਿਗੁਰੂ ਜਗਜੀਤ ਸਿੰਘ ਜੀ ਦਾ ਜਗਤ ਜਲੰਦੇ ਨੂੰ ਠਾਰਨ ਵਾਲੀਆਂ ਸ਼ਾਂਤੀ, ਖਿਮਾ, ਧੀਰਜ ਅਤੇ ਸੁਰ ਰੰਗਾ ਦੀਆਂ ਸਮੀਰਾਂ, ਰਿਸ਼ਮਾਂ ਪੁੰਨ ਪ੍ਰਤਾਪੀ ਧੁਨਾਂ ਇਸੇ ਪਿੰਡ ਨੂੰ ਹੀ ਸ਼ੁਰੂ ਵਿਚ ਪਵਿਤਰ ਕੀਤਾ।

ਨਾਮ ਸਿਮਰਨ, ਸੇਵਾ ਸਿਮਰਨ, ਪਰੋਪਕਾਰ, ਸੰਘਰਸ਼ ਅਤੇ ਪ੍ਰੇਮ ਦੀ ਜੋਤ ਨੂੰ ਸਤਿਗੁਰਾਂ ਨੇ ਇਸ ਪਿੰਡ 'ਚੋਂ ਹੀ ਪ੍ਰਵਜਲਿਤ ਕੀਤਾ ਹੈ। ਭੈਣੀ ਸਾਹਿਬ ਦੀ ਧਰਤੀ ਸਤਿਗੁਰੂ ਸਾਹਿਬਾਨ ਤੋਂ ਵਰੋਸਾਈ ਹੋਈ ਹੈ। ਇਸ ਦੇ ਕਣ ਕਣ ਵਿਚ ਰਮੇ ਰਾਮ ਦੇ ਦ੍ਰਿਸ਼ ਵੇਖੇ ਜਾ ਸਕਦੇ ਹਨ। ਸਾਰੀਆਂ ਯਾਦਾਂ ਦੀ ਸੰਗਲੀ ਵਿਚ ਇਥੋਂ ਦਾ ਕੋਈ ਵੀ ਥਾਂ ਨਹੀਂ ਬਚਿਆ ਜਿਥੇ ਨਾਮ ਸਿਮਰਨ, ਕੀਰਤਨ, ਕਥਾ ਵਖਿਆਨ ਦੇ ਸਮਾਗਮ, ਦਿਵਾਨ, ਹੋਲੇ ਮਹੱਲੇ ਪ੍ਰਯੋਗ ਜਾਂ ਕਾਨਫਰੰਸ ਨਾ ਹੋਈ ਹੋਵੇ।

ਭੈਣੀ ਸਾਹਿਬ ਜਦੋਂ ਸਾਦਗੀ ਦੀ ਮਿਸਾਲ ਸੀ ਅਤੇ ਜਿਸ ਨੂੰ ਕੇ. ਐਮ. ਮੁਨਸੀ ਨੇ ਰਿਗ ਵੇਦ ਸਹਿੰਤਾ 'ਚੋਂ ਕਲਿਜੁਗ ਵਿਚ ਪ੍ਰਗਟ ਹੋਇਆ ਸਤਿਜੁਗੀ ਆਸ਼ਰਮ ਕਹਿ ਕੇ ਹੈਰਾਨੀ ਪ੍ਰਗਟ ਕੀਤੀ ਸੀ ਓਦੋਂ ਦੀ ਤੇ ਹੁਣ ਵੀ ਜਦੋਂ ਨਵੀਨ ਜ਼ਮਾਨੇ ਦੀ ਸਾਰੀਆਂ ਸਹੂਲਤਾਂ ਹਾਜ਼ਰ ਹਨ, ਜਦੋਂ ਇਹਨਾਂ ਸਹੂਲਤਾਂ ਨੂੰ ਅੱਖੀਂ ਤੱਕ ਕੇ ਮਸ਼ਹੂਰ ਕਲਾਕਾਰ ਉਸਤਾਦ ਜ਼ਾਕਿਰ ਹੁਸੈਨ (ਤਬਲਾ ਵਾਲਿਆਂ) ਨੇ ਕਿਹਾ ਸੀ ਕਿ ਭੈਣੀ ਸਾਹਿਬ ਦੇ ਵਾਸੀ ਕਲਾਕਾਰਾਂ ਕੋਲ ਸਾਡੇ ਮੁੰਬਈ ਤੋਂ ਵੀ ਵੱਧ ਸਹੂਲਤਾਂ ਪ੍ਰਾਪਤ ਹਨ, ਦੋਹਾਂ ਹੀ ਹਾਲਤਾਂ ਵਿਚ ਭੈਣੀ ਸਾਹਿਬ ਦੇ ਯਾਤਰੂਆਂ ਅੰਦਰ ਅਥਾਹ ਸ਼ਰਧਾ ਪਿਆਰ ਅਤੇ ਵੈਰਾਗ ਦੀ ਭਾਵਨਾ ਲਬਾ-ਲਬ ਹੈ।

ਏਸ ਭਾਵਨਾ ਬਾਰੇ ਗੱਲ ਕਰਨ ਤੋਂ ਪਹਿਲਾਂ ਸ੍ਰੀ ਭੈਣੀ ਸਾਹਿਬ ਦੇ ਨਵ ਨਿਰਮਾਣ ਨੂੰ ਝਲਕ ਮਾਤਰ ਵੇਖ ਲਈਏ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ ਅਸਥਾਨ (ਪਿੰਡ ਰਾਈਆਂ), ਤਪ ਅਸਥਾਨ ਅਕਾਲ ਬੁੰਗਾ, ਲੋਹ ਲੰਗਰ ਸਦਾ ਵਰਤ, ਸਤਿਗੁਰੂ ਹਰੀ ਸਿੰਘ ਜੀ ਦਾ ਨਿਵਾਸ ਅਸਥਾਨ- ਗੱਦੀ ਸਾਹਿਬ ਵਾਲਾ ਚੁਬਾਰਾ, ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਅਸਥਾਨ, ਸਤਿਗੁਰੂ ਹਰੀ ਸਿੰਘ ਜੀ ਦੀ ਯਾਦ ਵਿਚ ਉਸਰਿਆ ਸੁੰਦਰ ਹਰੀ ਮੰਦਰ ਜਿਥੇ ਆਸਾ ਦੀ ਵਾਰ ਦਾ ਕੀਰਤਨ, ਨਿਤਨੇਮ, ਨਾਮ ਸਿਮਰਨ ਕਥਾ ਕੀਰਤਨ ਨਿੱਤ ਹੁੰਦੇ ਹਨ। ਇਤਿਹਾਸਕ ਰਾਮ ਸਰੋਵਰ, ਅਖੰਡ ਪਾਠਾਂ ਦਾ ਸਥਾਨ, ਸਤਿਗੁਰੂ ਜਗਜੀਤ ਸਿੰਘ ਜੀ ਦੇ ਨਿਵਾਸ ਅਸਥਾਨ ਕੋਠੀ ਨੰਬਰ ਇਕ ਤੇ ਦੋ, ਚੰਡੀ ਦੀ ਵਾਰ ਵਾਲੇ ਹਵਨ ਕੁੰਡ, ਅਖੰਡ ਵਰਨੀ ਅਸਥਾਨ, ਗੋਲ ਮੰਦਰ, ਰਾਮ ਮੰਦਰ ਪਰਿਸਰ, ਪਰਤਾਪ ਮੰਦਰ, ਦਫਤਰ ਆਓ ਭਗਤ, ਦਫਤਰ ਪ੍ਰਬੰਧਕੀ, ਨਾਮਧਾਰੀ ਸੀਡਜ਼ ਦਫਤਰ, ਸਤਿਜੁਗ ਦਫਤਰ, ਗੈਸਟ ਹਾਊਸ, ਡੇਰੇ, ਕੁਟੀਆਵਾਂ, ਇਨਡੋਰ ਸਟੇਡੀਅਮ, ਹਾਕੀ ਐਸਟਰੋਟਰਫ ਮੈਦਾਨ, ਸਪੋਰਟਸ ਅਕੈਡਮੀ, ਗਊਸ਼ਾਲਾ, ਲੰਗਰ ਦੀ ਸੁੰਦਰ ਵਿਸ਼ਾਲ ਇਮਾਰਤ, ਬਿਰਧ ਆਸ਼ਰਮ, ਸ਼ਮਸ਼ਾਨ ਭੂਮੀ, ਪਹੁੰਚ ਸੜਕਾਂ, ਹਰੇ ਭਰੇ ਫੁੱਲਾਂ ਲੱਦੇ ਬਿਰਖ ਬੂਟੇ, ਮਖਮਲੀ ਘਾਹ ਦੇ ਮੈਦਾਨ, ਇਸ਼ਨਾਨ ਘਰ, ਸੇਵਕਾਂ ਸੰਗੀਤਕਾਰਾਂ ਅਤੇ ਖਿਲਾੜੀਆਂ ਦੇ ਨਿਵਾਸ ਅਸਥਾਨ ਆਦਿ ਦਰਸ਼ਨੀ ਅਸਥਾਨ ਹਨ ਜਿਨ੍ਹਾਂ ਨੂੰ ਦੇਖਦਿਆਂ ਮਨ ਤ੍ਰਿਪਤ ਹੋ ਜਾਂਦਾ ਹੈ ਅਤੇ ਮਨ ਅਪਾਰ ਸ਼ਰਧਾ ਵਿਚ ਬਦੋ-ਬਦੀ ਝੁਕ ਜਾਂਦਾ ਹੈ।

ਇਹਨਾਂ ਸੁੰਦਰ ਅਸਥਾਨਾਂ ਦੇ ਬਣਨ ਤੋਂ ਪਹਿਲਾਂ ਅਤੇ ਬਾਦ ਦੀਆਂ ਕੁਝ ਯਾਦਾਂ ਹਨ ਜੋ ਲੋਕ ਮਨਾਂ ਦੀ ਸ੍ਰੀ ਭੈਣੀ ਸਾਹਿਬ ਦੀ ਆਸਥਾ ਅਤੇ ਸਬਰ ਸ਼ੁਕਰ ਦੀ ਬਾਤ ਪਾਉਂਦੀਆਂ ਹਨ।

ਹਿੰਦ-ਪਾਕਿ ਵੰਡ ਤੋਂ ਪਹਿਲਾਂ ਦੀ ਕਹਾਣੀ ਮੇਰੇ ਮਾਪੇ ਪਾਉਂਦੇ ਸਨ ਕਿ ਮੈਂ ਛੋਟੀ ਉਮਰ ਵਿਚ ਸ੍ਰੀ ਭੈਣੀ ਸਾਹਿਬ ਗਿਆ ਸਾਂ ਪਰ ਮੇਰੀ ਸੁਰਤ ਵਿਚ ਉਹ ਯਾਤਰਾ ਨਹੀਂ ਹੈ। ਕੜਾਹ ਪ੍ਰਸ਼ਾਦ ਦੇ ਬਹੁਤ ਖੁਲੇ ਗੱਫੇ ਅਤੇ ਬਾਦਾਮਾਂ ਦੇ ਪ੍ਰਸ਼ਾਦ ਦੀ ਗਾਥਾ ਸੁਣਾਉਂਦੇ ਸੀ। ਸੰਨ 1947 ਤੋਂ ਬਾਦ ਦੀ ਯਾਦਾਂ ਮੇਰੀ ਸਿਮ੍ਰਤੀ ਵਿਚ ਸੁਰੱਖਿਅਤ ਹਨ।...ਇਕ ਵਾਰ ਮੇਰੇ ਪਿਤਾ ਜੀ, ਜਥੇਦਾਰ ਨੱਥਾ ਸਿੰਘ ਅਤੇ ਉਹਨਾਂ ਦੇ ਸਾਥੀ ਪਹਿਲਾਂ ਤਾਂ ਰਾਤ ਜਥੇਦਾਰ ਅਤਰ ਸਿੰਘ ਦੇ ਦੀਵਾਨ ਵਿਚ ਬੈਠੇ ਰਹੇ ਫੇਰ ਲੱਕੜੀ ਦੇ ਕਾਰੀਗਰਾਂ ਦਾ ਕੰਮ ਕਰਨ ਵਾਲਾ ਚੌੜਾ ਜਿਹਾ ਅੱਡਾ ਖਾਲੀ ਮਿਲ ਗਿਆ, ਉਸ 'ਤੇ ਲੱਕ ਸਿੱਧਾ ਕਰ ਕੇ ਸਾਰੇ ਕਹਿਣ, ਵਾਹ ਭਈ ਵਾਹ, ਅੱਜ ਤਾਂ ਕਮਾਲ ਹੋ ਗਈ ਸੱਚੇ ਪਾਤਸ਼ਾਹ ਨੇ ਬਹੁਤ ਮੌਜ ਬਣਾ ਦਿੱਤੀ....ਬਹੁਤ ਵਧੀਆ ਥਾਂ ਮਿਲ ਗਿਆ ਹੈ ਆਰਾਮ ਵਾਸਤੇ...ਬਾਦ ਵਿਚ ਉਸੇ ਅੱਡੇ ਤੋਂ ਉੱਠ ਕੇ ਬਾਹਰ ਵਗਦੇ ਖੂਹ ਵੱਲ ਜੰਗਲ ਇਸ਼ਨਾਨ ਪਾਣੀ ਲਈ ਚਲੇ ਗਏ। ਜੇ ਕਿਸੇ ਨੂੰ ਕਿਸੇ ਤੰਬੂ ਵਿਚ ਝੋਲਾ ਗੜਵਾ ਰੱਖਣ ਦੀ ਥਾਂ ਮਿਲ ਜਾਣੀ ਤਾਂ ਇਸ ਨੂੰ ਬਹੁਤ ਵੱਡੀ ਸਤਿਗੁਰਾਂ ਦੀ ਕਿਰਪਾ ਸਮਝਣੀ....ਸਵੇਰੇ ਅੰਮ੍ਰਿਤ ਵੇਲੇ ਅਤੇ ਦੁਪਹਿਰ ਦੇ ਦਿਵਾਨ ਤੋਂ ਪਹਿਲਾਂ ਦੂਰ ਚਲਦੇ ਖੂਹਾਂ ਤੇ ਚਲੇ ਜਾਣਾ...ਜੰਗਲ ਪਾਣੀ ਹੋ ਕੇ ਮਾਲਿਸ਼ ਕਰਨੀ, ਦਾਤਣ ਕਰਨੀ ਅਤੇ ਖੁਲੇ ਨਿੱਘੇ ਪਾਣੀ ਵਿਚ ਇਸ਼ਨਾਨ ਕਰਨਾ। ਬਸ ਨਿਹਾਲ ਹੋ ਜਾਣਾ।

ਇਕ ਵਾਰ ਬਹੁਤ ਮੀਂਹ ਪਿਆ। ਸਵੇਰ ਦੀ ਆਸਾ ਦੀ ਵਾਰ ਹਰੀ ਮੰਦਰ ਵਿਚ ਹੀ ਲੱਗ ਸਕੀ। ਹਰੀ ਮੰਦਰ ਦੀ ਛੱਤ ਕਾਨਿਆਂ ਆਦਿਕ ਦੀ ਹੁੰਦੀ ਸੀ ਅਤੇ ਜਗਹ ਵੀ ਥੋਹੜੀ। ਮੈਂ ਵੀ ਕਿਸੇ ਤਰ੍ਹਾਂ ਅੰਦਰ ਪ੍ਰਵੇਸ਼ ਕਰ ਗਿਆ। ਜੋ ਨਜ਼ਾਰਾ ਉਦੋਂ ਵੇਖਿਆ ਉਹ ਜੀਵਨ

ਦਾ ਅਭੁੱਲ ਅਤੁੱਲ ਅਤੇ ਅਣਮੋਹ ਸਰਮਾਇਆ ਬਣ ਗਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਮਹਾਂ ਵਿਸ਼ਾਲ ਸ਼ਖਸੀਅਤ ਐਮ੍ਰਿਤ ਵੇਲੇ ਦੇ ਘੁਸਮੁੱਸੇ ਵਿਚ ਆਸਣ ਤੇ ਸਸ਼ੋਭਿਤ ਸੀ। ਉਦੋਂ ਦੇ ਬਾਬਾ ਜੀ, ਸਤਿਗੁਰੂ ਜਗਜੀਤ ਸਿੰਘ ਜੀ ਤਾਂ ਮੀਂਹ ਕਾਰਨ ਸੰਗਤਾਂ ਦੇ ਪ੍ਰਬੰਧ ਵਿਚ ਰੁਝੇ ਹੋਣਗੇ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਆਸਣ ਦੇ ਆਲੇ ਦੁਆਲੇ ਪ੍ਰਮੁਖ ਸੇਵਕਾਂ ਤੋਂ ਇਲਾਵਾ ਦੋ ਜਥੇ ਤਾਂ ਪ੍ਰਮੁਖ ਤੌਰ ਤੇ ਮੇਰੀ ਪਛਾਣ ਵਿਚ ਹਨ। ਇਕ ਤਾਂ ਸੀ ਦੁਆਬੇ ਵਾਲਾ ਸੰਤ ਪ੍ਰੀਤਮ ਸਿੰਘ ਪੱਦੀ ਵਾਲਿਆਂ ਦਾ ਜਥਾ, ਜਿਸ ਦੇ ਬਹਾਨੇ ਨਾਲ ਮੈਂ ਪਰਵੇਸ਼ ਕਰਕੇ ਸਤਿਗੁਰਾਂ ਦੇ ਆਸਣ ਦੇ ਬਹੁਤ ਕਰੀਬ ਜਗਹ ਹਾਸਲ ਕਰ ਸਕਿਆ ਸਾਂ। ਦੂਸਰਾ ਜਥਾ ਮੈਂ ਪਹਿਲੀ ਵਾਰ ਵੇਖਿਆ ਸੁਣਿਆ ਸੀ, ਇਹ ਸੀ ਸੰਤ ਨਗਰ ਤੋਂ ਸੰਤ ਦਲੀਪ ਸਿੰਘ ਦਾ ਜਥਾ। ਏਸ ਪਾਸੇ ਬਹੁਤ ਭਾਰੀ ਭਰਕਮ ਤੇ ਉਚੇ ਕੱਦ ਕਾਠ ਵਾਲੀ ਹਸਤੀ ਬੈਠੀ ਸੀ। ਇਹ ਸੀ ਹਜ਼ੂਰੀ ਸੇਵਕ ਸਾਥੀ ਸੰਤ ਗਿਆਨਾ ਸਿੰਘ ਜੀ। ਜਦੋਂ ਸੰਤ ਗਿਆਨਾ ਸਿੰਘ ਬੋਲਦੇ ਤਾਂ ਇਉਂ ਲਗਦਾ ਜਿਵੇਂ ਸੰਤਾਂ ਦੇ ਅੰਦਰ ਲਾਊਡ ਸਪੀਕਰ ਲੱਗਾ ਹੋਇਆ ਹੈ। ਹਾਲਾਂਕਿ ਲਾਊਡ ਸਪੀਕਰਾਂ ਦਾ ਓਦੋਂ ਸਾਡੇ ਦਿਵਾਨਾਂ ਵਿਚ ਜ਼ਿਆਦਾ ਪ੍ਰਚਲਣ ਨਹੀਂ ਸੀ ਹੋਇਆ। ਭਾਰੀ ਭਰਕਮ ਸੁਨਹਿਰੀ ਗੋਲ ਆਵਾਜ਼ ਬਹੁਤ ਟਿਕਾਅ ਅਤੇ ਠਹਿਰਾਅ ਵਾਲੀ ਲੈਅ ਵਿਚ ਉਹ ਸ਼ਬਦ ਪੜ੍ਹਦੇ ਜਿਸ ਦੀਆਂ ਤਰੰਗਾਂ ਮੇਰੇ ਅੰਦਰ ਝਰਨਾਹਟ ਛੇੜ ਦਿੰਦੀਆਂ। ਸੰਤ ਪ੍ਰੀਤਮ ਸਿੰਘ ਦੀ ਆਵਾਜ਼ ਟੀਪ ਦੀਆਂ ਉਤਲੀਆਂ ਤੋਂ ਉਤਲੀਆਂ ਸੁਰਾਂ ਵਿਚ ਬਾਰੀਕ ਹੁੰਦੀ ਜਾਂਦੀ ਪਰ ਉਹ ਕਈ ਪ੍ਰਕਾਰ ਦੀਆਂ ਕਲਾਮਈ ਬਣਤਰਾਂ ਅਤੇ ਬੁਣਤਰਾਂ ਵੀ ਛੋਹੰਦੀ। ਪਿਛੋਂ ਸਾਰੇ ਜਥਿਆਂ ਦੀ ਮਿਲਵੀਂ ਗੂੰਜ ਅਸਮਾਨ ਦੀਆਂ ਹੱਦਾਂ ਤਕ ਨਾਦ ਬ੍ਰਹਮ ਨੂੰ ਪਹੁੰਚਾ ਦਿੰਦੀ।

...ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਵਜਦ ਵਿਚ ਆ ਕੇ ਇਕ ਸ਼ਬਦ ਪੜ੍ਹਿਆ...."ਹਮ ਅਵਗੁਣਿ ਭਰੇ ਏਕੁ ਗੁਣੁ ਨਾਹੀ" ਕਿਆ ਸ਼ਬਦ ਸੀ ਅਤੇ ਕਿਆ ਉਚਾਰਨ ਸੀ। ਸਤਿਗੁਰਾਂ ਦੇ ਸ਼ਬਦ ਸ਼ੁਰੂ ਕਰਨ ਨਾਲ ਦੋਵੇਂ ਜਥੇ ਪਿਛੋਂ ਰਲ ਕੇ ਅਨੁਕਰਨ ਕਰ ਰਹੇ ਸਨ। ਅਨੂਠੇ ਰਸ ਅਤੇ ਵੈਰਾਗ ਨੂੰ ਬਿਆਨ ਕਰਨ ਵਿਚ ਮੇਰੀ ਕਲਮ ਸਮਰਥ ਨਹੀਂ। ਬਸ ਉਦੋਂ ਬਚਪਨੇ ਵਿਚ ਮਾਣਿਆਂ ਰਸ ਅੱਜ ਤਕ ਬੁੱਢੇ ਵਾਰੇ ਵੀ ਦਿਲ ਦਿਮਾਗ ਵਿਚ ਤਰੋ-ਤਾਜ਼ਾ ਹੈ। ਸਤਿਗੁਰੂ ਜੀ ਦੀ ਆਵਾਜ਼ ਉਚਾਈ ਦੀਆਂ ਬਹੁਤ ਔਖੀਆਂ ਘਾਟੀਆਂ ਨੂੰ ਪਾਰ ਕਰ ਰਹੀ ਸੀ। ਬਹੁਤ ਉਪਰ ਜਾ ਕੇ ਬਾਰੀਕ ਵੀ ਹੁੰਦੀ ਪਰ ਸੁਰ ਕਾਇਮ ਰਹਿੰਦੀ। ਸੰਤ ਪ੍ਰੀਤਮ ਸਿੰਘ ਜੀ ਦੇ ਜਥੇ ਵਿਚ ਸੰਤ ਦਿਆਲ ਸਿੰਘ ਲੁਹਾਰਾਂ ਪਿੰਡ ਵਾਲੇ ਹਾਰਮੋਨੀਅਮ ਵਿਚੋਂ ਸੋਨ ਸੁਨਹਿਰੀ ਸੁਰ ਰਿਸ਼ਮਾਂ ਬਖੇਰ ਰਹੇ ਸਨ ਅਤੇ ਨੌਜਵਾਨ ਗਿਆਨੀ ਸਿੰਘ ਪਧਾਣੇ ਵਾਲੇ ਢੋਲਕ ਦੇ ਸਿੱਧ ਹਸਤ ਮਾਹਰ ਢੋਲਕ ਦੇ ਦੋਹਾਂ ਪੁੜਿਆਂ ਵਿਚੋਂ ਤਾਲ ਅਤੇ ਲੈਅ ਦਾ ਸੁੰਦਰ ਸੁਮੇਲ ਕਰ ਰਹੇ ਸਨ। ਸੰਤ ਨਗਰ ਵਾਲੇ ਜਥੇ ਵਿਚ ਮੈਂ ਪਹਿਲੀ ਵਾਰੀ ਇਕ ਗੱਠੇ ਹੋਏ ਸਰੀਰ ਵਾਲੇ ਨੌਜਵਾਨ ਨੂੰ ਸੁੰਦਰ ਢੋਲਕੀ ਵਜਾਉਂਦੇ ਹੋਏ ਵੇਖਿਆ। ਇਹ ਸੀ ਮਸ਼ਹੂਰ ਢੋਲਕ ਕਲਾਕਾਰ ਗੁਰਮੁਖ ਸਿੰਘ। ਦਿਵਾਨ ਵਿਚ ਚਾਦਰ ਦੀ ਬੁਕਲ ਮਾਰੀ ਕਾਂਗਰਸ ਦਾ ਲੀਡਰ ਓਦੋਂ ਸਕੱਤਰ ਪੰਜਾਬ ਪ੍ਰਦੇਸ਼ ਕਾਂਗਰਸ ਅਤੇ ਬਾਅਦ ਵਿਚ ਮੈਂਬਰ ਪਾਰਲੀਮੈਂਟ ਚਿੱਟੀ ਗੁੱਠਦਾਰ ਪੱਗ ਅਤੇ ਮੋਟੀਆਂ ਐਨਕਾਂ ਲਾਈ ਚੌਕੜੀ ਮਾਰ ਕੇ ਬੈਠਾ ਸੀ। ਇਹ ਸੀ ਬਾਦ ਵਿਚ ਮੁੱਖ ਮੰਤਰੀ ਬਨਣ ਵਾਲਾ ਸ. ਦਰਬਾਰਾ ਸਿੰਘ। ਬਾਹਰ ਕਿਣਮਿਣ ਜਾਰੀ ਸੀ ਅਤੇ ਅੰਦਰ ਸੰਗੀਤ, ਸ਼ਰਧਾ ਅਤੇ ਪ੍ਰੇਮ ਦਾ ਹੜ੍ਹ ਆਇਆ ਹੋਇਆ ਸੀ। ਐਸਾ ਚਿਰ ਸਥਾਈ ਨਜ਼ਾਰਾ ਕੇਵਲ ਤੇ ਕੇਵਲ ਭੈਣੀ ਸਾਹਿਬ ਵਿਚ ਹੀ ਦੇਖਿਆ ਜਾ ਸਕਿਆ।

ਉਮਰ ਦੇ ਵਧਣ ਨਾਲ ਅਤੇ ਸਰੀਰ ਵਲੋਂ ਆਗਿਆ ਘਟ ਮੰਨਣ ਕਾਰਨ ਸ੍ਰੀ ਭੈਣੀ ਸਾਹਿਬ ਸਮੇਤ ਹੋਰ ਥਾਈਂ ਜਾਣਾ ਹੁਣ ਘਟਦਾ ਜਾ ਰਿਹਾ ਹੈ। ਵੱਡੇ ਵੱਡੇ ਮੇਲਿਆਂ ਵੇਲੇ ਜਾਂ ਪ੍ਰਯੋਗ ਦੇ ਦਿਨਾਂ ਵਿਚ ਮਨ ਤਾਂ ਸ੍ਰੀ ਭੈਣੀ ਸਾਹਿਬ ਹੁੰਦਾ ਹੈ ਅਤੇ ਨਾਲ ਹੀ ਨਾ ਪੁੱਜਣ ਦਾ ਝੋਰਾ ਵੀ ਹੁੰਦਾ ਹੈ। ਹੁਣ ਸਹੂਲਤਾਂ ਦੀ ਵੱਧ ਮੰਗ ਕਰਦਾ ਜੀਊੜਾ ਬਹੁਤ ਸ਼ਸ਼ੋਪੰਜ ਅਤੇ ਦੁਬਿਧਾ ਦਾ ਸ਼ਿਕਾਰ ਹੋ ਜਾਂਦਾ ਹੈ। ਭੈਣੀ ਸਾਹਿਬ ਪੁਜਣ ਤੋਂ ਪਹਿਲਾਂ ਫਿਕਰਮੰਦੀ ਜਿਹੀ ਦੀ ਹਾਲਤ ਹੁੰਦੀ ਹੈ। ਡੇਰਾ ਮਿਲੇਗਾ ਜਾਂ ਨਾ, ਪੌੜੀਆਂ ਤਾਂ ਨਹੀਂ ਚੜ੍ਹਣੀਆਂ ਪੈਣਗੀਆਂ? ਹੁਣ ਨਾਲ ਸਹਾਇਕ ਵੀ ਚਾਹੀਦਾ ਹੈ ਜੋ ਹੁਣ ਅਕਸਰ ਪਤਨੀ ਹੀ ਹੁੰਦੀ ਹੈ। ਸ਼ਕਾਇਤੀ ਮਨ ਮੰਨਦਾ ਹੀ ਨਹੀਂ ਬਸ ਆਹ ਨਹੀਂ ਔਹ ਨਹੀਂ ਹੀ ਕਰਦਾ ਹੈ। ਖੁਲ੍ਹੇ ਸ਼ਬਦਾਂ ਵਿਚ ਸੰਤੋਖ ਦੀ ਘਾਟ ਜਿਹੀ ਹੁੰਦੀ ਹੈ। ਏਸੇ ਹੀ ਉਧੇੜ ਬੁਣਤ ਵਿਚ ਭੈਣੀ ਸਾਹਿਬ ਇਕ ਵਾਰ ਪਹੁੰਚੇ। ਇਕ ਵੱਖਰਾ ਕਮਰਾ ਉਪਰਲੀ ਮੰਜ਼ਲ ਤੇ ਵੱਖਰਾ ਜਿਹਾ ਵੀ ਮਿਲ ਗਿਆ ਬਾਹਰ ਜੰਗਲ ਪਾਣੀ ਅਤੇ ਇਸ਼ਨਾਨ ਦਾ ਵੀ ਪ੍ਰਬੰਧ ਸੀ। ਇਕ ਨੌਜਵਾਨ ਨੇ ਉਚੇਚਿਆਂ ਧਿਆਨ ਵੀ ਦਿੱਤਾ। ਉਸ ਨੂੰ ਪੜ੍ਹਣ ਦਾ ਸ਼ੌਕ ਹੋਣ ਕਰਕੇ ਸਾਡਾ ਆਦਰ ਮਾਣ ਵੀ ਕੀਤਾ ਪਰ ਮਨੂਆ ਕਿਥੇ ਸੰਤੁਸ਼ਟ ਹੁੰਦਾ ਹੈ।

ਮੇਲੇ ਦੀ ਆਖਰੀ ਰਾਤ ਤਾਂ ਬਹੁਤ ਭੀੜ ਹੋ ਜਾਂਦੀ ਹੈ। ਅਕਸਰ ਅਨੰਦ ਕਾਰਜਾਂ ਵਾਲਿਆਂ ਨਾਲ ਦੀ ਬਹੁਤ ਸੰਗਤ ਆਉਂਦੀ ਹੈ। ਪਰ ਸਾਡੇ ਡੇਰੇ ਵੱਲ ਕਿਸੇ ਦਾ ਧਿਆਨ ਆਉਣਾ ਮੁਸ਼ਕਲ ਸੀ। ਆਖਰੀ ਅੱਧੀ ਰਾਤ ਤੋਂ

ਅਦ ਕੁਝ ਲੋਕਾਂ ਦੇ ਪੌੜੀਆਂ ਚੜ੍ਹ ਕੇ ਉਪਰ ਆਉਣ ਕਨਸੋਅ ਲੱਗੀ। ਇਸ ਥਾਂ ਦਾ ਕਿਸੇ ਭੇਤੀ ਤੋਂ ਗੈਰ ਪਤਾ ਨਹੀਂ ਸੀ। ਇਹ ਪੂਰੇ ਦਾ ਪੂਰਾ ਟੱਬਰ । ਬਾਲ ਬੱਚੇ ਵੀ ਨਾਲ। ਉਹਨਾਂ ਆਣ ਕੇ ਬਾਹਰ ਸ਼ਨਾਨ ਕਰਨਾ ਸ਼ੁਰੂ ਕਰ ਦਿੱਤਾ। ਸਰਦੀ ਅਤੇ ਹਵਾ ਮੌਸਮ ਸੀ ਅਜੇ। ਛੋਟੇ ਛੋਟੇ ਬੱਚਿਆਂ ਦੇ ਲਕਦਿਆਂ ਹੀ ਸਿਰ ਵਿਚ ਪਾਣੀ ਪਾਉਂਣਾ ਸ਼ੁਰੂ ਕੀਤਾ ਏਬਦੀ ਨ੍ਹਹਾ ਕੇ ਕੱਪੜੇ ਪਾ ਕੇ ਤੇ ਖੜੋਤਿਆਂ ਦੇ ਗਾਂ ਬੰਨ ਕੇ ਤਿਆਰ ਹੋ ਕੇ ਸਾਰੇ ਜਣੇ ਵਾਪਸ ਗੀਆਂ ਉਤਰ ਗਏ। ਉਹ ਜਿਨ੍ਹਾਂ ਚਿਰ ਰਹੇ ਇਹ ਹੀ ਹੀ ਜਾਣ 'ਭਈ ਆ ਤਾਂ ਮੌਜ ਲੱਗ ਗਈ। ਬਹੁਤ ਗੀਆ ਇਸ਼ਨਾਨ ਹੋ ਗਿਆ। ਸਾਨੂੰ ਰਜ਼ਾਈਆਂ ਵਿਚ ੜ ਦੀ ਸ਼ਕਾਇਤ ਸੀ ਉਹ ਵਗਦੀ ਹਵਾ ਵਿਚ ਖੁਲੇ ਅਸਮਾਨ ਥੱਲੇ ਨਹਾ ਨਹਾ ਕੇ ਖੁਸ਼ ਸਨ। ਉਹਨਾਂ ਨੂੰ ਇਸ ਗੱਲ ਦੀ ਖੁਸ਼ੀ ਅਤੇ ਤਸੱਲੀ ਸੀ ਕਿ ਹੁਣ ਉਹ ਆਸਾ ਦੀ ਵਾਰ ਦੇ ਕੀਰਤਨ ਦੇ ਸ਼ੁਰੂ ਹੋਣ ਤੋਂ ਪਹਿਲਾ ਦਿਵਾਨ ਅਸਥਾਨ ਵਿਚ ਅਪਣੀ ਵਧੀਆ ਥਾਂ ਮੱਲ ਲੈਣਗੇ। ਇਹ ਹੈ ਸ੍ਰੀ ਭੈਣੀ ਸਾਹਿਬ ਦਾ ਖਾਸ ਦ੍ਰਿਸ਼। ਭਾਵੇਂ ਸਾਨੂੰ ਸ਼ਰਮਸਾਰ ਕਰ ਹੀ ਗਿਆ- ਅਜਿਹਾ ਅਸਥਾਨ ਹੈ ਸ੍ਰੀ ਭੈਣੀ ਸਾਹਿਬ ਜਿਸ ਦੀ ਝਲਕਾਂ ਸਦਾ ਸਦ ਮਾਰਗ ਦਾ ਰਾਹ ਦਰਸਾਉਂਦੀਆਂ ਰਹਿੰਦੀਆਂ ਹਨ। ਜਿਸ ਬਾਰੇ ਗਿਆਨੀ ਗਿਆਨ ਸਿੰਘ ਜੀ ਨੇ ਲਿਖਿਆ ਹੈ:-

*ਜ਼ਿਲੇ ਲੁਦਿਆਨੇ ਗਾਮ ਭੈਣੀ ਨਾਮ ਜਾਣੇ ਆਮ*
*ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੇ।*

■

# ਭੈਣੀ ਸਾਹਿਬ ਦਾ ਨਕਸ਼ਾ

**ਹਰਭਜਨ ਸਿੰਘ ਰਾਜਾ, ਏਲਨਾਬਾਦ**

*ਭੈਣੀ ਸਾਹਿਬ ਦਾ ਨਕਸ਼ਾ ਜੋ ਅੱਜ ਬਣਿਆ, ਲਿਖਕੇ ਸੰਗਤਾਂ ਤਾਈਂ ਸਨਾਉਣ ਲੱਗਾ।*
*ਰੰਗ-ਰੰਗ ਦੇ ਫੁੱਲ ਜੋ ਖਿੜੇ ਇਥੇ, ਖ਼ੁਸ਼ੀ ਨਾਲ ਵਿੱਚ ਉਹਨਾਂ ਦੇ ਭੌਉਣ ਲੱਗਾ।*
*ਰਾਮਸਰ ਸਰੋਵਰ ਜੋ ਰਾਮ ਜੀ ਦਾ, ਵਿਚ ਓਸ ਦੇ ਤਾਰੀਆਂ ਲਾਉਣ ਲੱਗਾ।*
*ਮੰਗਣ ਲਈ ਮੁਕਤੀ 'ਰਾਜਾ' ਦਰ ਇਸ ਤੋਂ ਸੀਸ ਗੁਰਾਂ ਦੀ ਚਰਨੀਂ ਨਿਵਾਉਣ ਲੱਗਾ।*

*ਗੱਗਾ ਗੜਵਾ ਤੇ ਕੋਲ ਹੀ ਖੜਾ ਗੱਡਾ, ਗੋਲ ਮੰਦਰ ਵੀ ਰਾਮ ਦਾ ਕੋਲ ਹੈ ਜੀ।*
*ਖੱਖਾ ਖੂਹੀ ਤੇ ਕੋਲ ਖਰਾਸ ਵੇਖੋ, ਕੋਲ ਖੰਡਾ ਵੀ ਖੜਾ ਅਡੋਲ ਹੈ ਜੀ।*
*ਲੱਲਾ ਲੋਹ ਉਤੇ ਲੰਗਰ ਪੱਕਦਾ ਏ, ਮਿੱਠੇ ਲਾਂਗਰੀ ਬੋਲਦੇ ਬੋਲ ਹੈ ਜੀ।*
*ਜੱਜਾ ਜਗਦੀ ਜੋਤ ਹੈ ਪਹਿਰ ਅੱਠੇ, 'ਰਾਜਾ' ਜਪ ਪ੍ਰਯੋਗ ਅਨਮੋਲ ਹੈ ਜੀ।*

*ਹਾਹਾ ਹਾਕੀ ਦੇ ਹੈਨ ਪਲੇਅਰ ਏਥੇ, ਜਿਹੜੇ ਹਾਰ ਨਾ ਕਿਸੇ ਤੋਂ ਖਾਂਵਦੇ ਨੇ।*
*ਰਾਗ ਰਾਗੀ ਵੀ ਰਾਗਾਂ ਵਿਚ ਗਾ ਬਾਣੀ, ਸਦਾ ਰਾਮ ਦੇ ਹੀ ਗੀਤ ਗਾਂਵਦੇ ਨੇ।*
*ਪੱਪਾ ਪਾਠੀ ਵੀ ਪਾਠ ਨੇ ਸ਼ੁਧ ਕਰਦੇ, ਪਾਣੀ ਪਾ ਠੰਡਾ ਸਿਰੀਂ ਨਾਂਵਦੇ ਨੇ।*
*ਦੱਦਾ ਦਾਤਾਂ ਦਾ ਦਾਤਾ ਵੀ ਰਹੇ ਏਥੇ, 'ਰਾਜਾ' ਦਰਸ ਕਰ ਰੋਗ ਉਡ ਜਾਂਵਦੇ ਨੇ।*

*ਮੱਮਾ ਮਿਹਰ ਏਥੇ ਮਿਹਰਬਾਨ ਦੀ ਏ, ਸਦਾ ਮਿਹਰ ਦਾ ਮੇਘ ਹੀ ਵੱਸਦਾ ਏ।*
*ਕੱਕਾ ਕਾਂ ਕਾਲੇ ਏਥੇ ਹੰਸ ਬਣਦੇ, ਨਾਲੇ ਕਮੀਆਂ ਦਾ ਰੋਗ ਵੀ ਨੱਸਦਾ ਏ।*
*ਸੱਸਾ ਸਰਨ ਆਵੇ ਜਿਹੜਾ ਸਤਿਗੁਰਾਂ ਦੀ, ਖ਼ੁਸ਼ੀਆਂ ਲੈ ਕੇ ਜਾਂਦਾ ਹੱਸਦਾ ਏ।*
*ਚੱਚਾ ਚਾਤਰਾਂ ਦੀ ਚੱਲੇ ਚਾਤਰੀ ਨਾ 'ਰਾਜਾ' ਹਰ ਪਾਸੇ ਚਰਚਾ ਜੱਸ ਦਾ ਏ।*

*ਠੱਠਾ ਠੰਢ ਪੈਂਦੀ ਏਥੇ ਆਣ ਕੇ ਤੇ, ਜਿਸ ਠੰਢ ਤਾਈਂ ਦੇਵ ਤਰਸਦੇ ਨੇ।*
*ਭੱਭਾ ਭਰਮ ਭੁਲੇਖੇ ਸਭ ਮਿਟ ਜਾਂਦੇ, ਭੈਣੀ ਸਾਹਿਬ ਜਾ ਚਰਨ ਜੋ ਪਰਸਦੇ ਨੇ।*
*ਢੱਡਾ ਢਹਿ ਪੈਂਦਾ ਜੋ ਵੀ ਦਰ ਇਸਤੇ, ਢੋਅ ਮਿਲਦੀ ਏ ਡਿਗੇ ਜੋ ਫ਼ਰਸ਼ ਤੇ ਨੇ।*
*ਡੱਡਾ ਡਰ ਨਾ ਜਮਾਂ ਦਾ ਰਹੇ 'ਰਾਜਾ', ਭੈਣੀ ਵਾਲੇ ਗੁਰ ਜਿਸ ਤੇ ਵਰਸਦੇ ਨੇ।*

# ਕੂਕਿਆਂ ਦੀ ਭੈਣੀ

ਸਾਧੂ ਸਿੰਘ ਕਿਸਾਨ, ਸਿਰਸਾ

***ਇਸ ਕੂਕਿਆਂ ਦੀ ਭੈਣੀ ਨੇ ਬਾਬੇ ਜੱਸੇ ਦੇ ਪੁੱਤਰਾਂ ਸਿਰ ਛਤਰ ਝੁੱਲਦਾ ਵੇਖਿਆ। ਫਿਰ ਚੀਨੀ ਸੁਰਖੀ ਛੱਡ ਕਾਲੀ ਕੰਬਲੀ ਓੜ ਗੱਡੇ ਦੀ ਸਵਾਰੀ ਕਰ ਕੇ ਜਾਂਦਿਆਂ ਵੇਖਿਆ। ਜਿੱਥੇ ਜੈਕਾਰਿਆਂ ਦੀ ਵਾਰੀ ਨਹੀਂ ਸੀ ਆਉਂਦੀ ਓਥੇ ਬਿਰਧਾਂ-ਜਵਾਨਾਂ-ਬੱਚਿਆਂ ਬੀਬੀਆਂ ਦੀਆਂ ਦਿਲ ਧੂਹਦੀਆਂ ਅਮੁੱਕ ਚਾਂਗਰਾਂ ਵੀ ਸੁਣੀਆਂ। ਜਿੱਥੇ ਅੱਠੇ ਪਹਿਰ ਸਰਦਾਈਆਂ ਦੇ ਰਗੜੇ ਲੱਗਦੇ ਵੇਖੇ ਉਥੇ ਬੰਦੀਵਾਨ-ਸ਼ਾਂਤ ਚਿੱਤ ਦੀ ਇੱਕ ਝਲਕ ਜਾਂ ਇਕ ਪ੍ਰਸਾਦੇ ਤੋਂ ਪੁਲਸੀ ਧੱਕੇ ਪੈਂਦੇ- ਮਿੱਟੀ ਵਿੱਚ ਦਸਤਾਰਾਂ ਵੀ ਰੁਲਦੀਆਂ ਵੇਖੀਆਂ।***

ਮੈਂ ਜਿਹੜੇ ਵੇਲੇ ਦੀ ਗੱਲ ਕਰਨ ਲੱਗਾ ਆਂ-ਭੂੰਦੜ ਭੈਣੀ-ਜਾਂ ਕੂਕਿਆਂ ਦੀ ਭੈਣੀ ਦਾ ਸਮਾਂ, ਉਸ ਤੋਂ ਬਹੁਤ ਪਹਿਲਾਂ ਨਹੀਂ ਸੀ ਹੋ ਗੁਜ਼ਰਿਆ। ਰਾਈਆਂ ਦੇ ਕੁਝ ਵੱਖਵਾਦੀ ਜੱਟਾਂ ਨੇ ਇਥੇ ਆ ਡੇਰੇ ਲਾਏ। ਜਦੋਂ ਹੋਰ ਕੋਈ ਨਾਂ ਬਹੁੜਿਆ- ਲੋਕ ਭੂੰਦੜ ਭੈਣੀ ਆਖਣ ਲੱਗ ਪਏ। ਬਾਕੀਆਂ ਨਾਲੋਂ ਕੁਝ ਸਿਆਣੇ ਇਕ ਜੱਟ ਨੇ ਬਹੁਤ ਹੀ ਸੁਲਝੇ ਹੋਏ ਬਾਬਾ 'ਜੱਸਾ' ਜੀ ਨੂੰ ਏਥੇ ਆਉਣ ਵਾਸਤੇ ਰਾਜ਼ੀ ਕਰ ਲਿਆ। ਬਾਬਾ ਜੀ ਦਾ ਪੈਰ ਕੇਡਾ ਕਰਮਾਂ ਵਾਲਾ ਸੀ-ਇਹ ਭੈਣੀ (ਡੇਰਾ) ਪਹਿਲਾਂ ਕੂਕਿਆਂ ਦੀ ਭੈਣੀ, ਫਿਰ ਭੈਣੀ ਸਾਹਿਬ ਹੋ ਚਮਕੀ। ਇਸ ਦੌਰਾਨ ਇਸ ਨੂੰ ਬੜੇ ਬਾਰਿਆਂ ਚੋਂ ਲੰਘਣਾ ਪਿਆ।

ਬਾਰੇ, ਚੋਂ ਲੰਘਣ ਦੇ ਤਜਰਬੇ ਨੂੰ ਕੋਈ ਓਹੋ ਈ ਸਮਝ ਸਕਦਾ ਏ ਜਿੰਨ੍ਹੇ ਇਸ ਨੂੰ ਹੱਡੀਂ ਹੰਢਾਇਆ ਜਾਂ ਕਿਸੇ ਮਿੱਤਰ ਪਿਆਰੇ ਨੂੰ ਇਸ ਚੋਂ ਲੰਘਦਿਆਂ ਵੇਖਿਆ ਹੋਵੇ।

ਇਸ ਕੂਕਿਆਂ ਦੀ ਭੈਣੀ ਨੇ ਬਾਬੇ ਜੱਸੇ ਦੇ ਪੁੱਤਰਾਂ ਸਿਰ ਛਤਰ ਝੁੱਲਦਾ ਵੇਖਿਆ। ਫਿਰ ਚੀਨੀ ਸੁਰਖੀ ਛੱਡ ਕਾਲੀ ਕੰਬਲੀ ਓੜ ਗੱਡੇ ਦੀ ਸਵਾਰੀ ਕਰ ਕੇ ਜਾਂਦਿਆਂ ਵੇਖਿਆ। ਜਿੱਥੇ ਜੈਕਾਰਿਆਂ ਦੀ ਵਾਰੀ ਨਹੀਂ ਸੀ ਆਉਂਦੀ ਓਥੇ ਬਿਰਧਾਂ-ਜਵਾਨਾਂ-ਬੱਚਿਆਂ ਬੀਬੀਆਂ ਦੀਆਂ ਦਿਲ ਧੂਹਦੀਆਂ ਅਮੁੱਕ ਚਾਂਗਰਾਂ ਵੀ ਸੁਣੀਆਂ। ਜਿੱਥੇ ਅੱਠੇ ਪਹਿਰ ਸਰਦਾਈਆਂ ਦੇ ਰਗੜੇ ਲੱਗਦੇ ਵੇਖੇ ਉਥੇ ਬੰਦੀਵਾਨ-ਸ਼ਾਂਤ ਚਿੱਤ ਦੀ ਇੱਕ ਝਲਕ ਜਾਂ ਇਕ ਪ੍ਰਸਾਦੇ ਤੋਂ ਪੁਲਸੀ ਧੱਕੇ ਪੈਂਦੇ- ਮਿੱਟੀ ਵਿੱਚ ਦਸਤਾਰਾਂ ਵੀ ਰੁਲਦੀਆਂ ਵੇਖੀਆਂ।

ਜਿੱਥੇ ਬਾਬੇ ਜੱਸੇ ਨੇ ਕਿੱਲੇ ਘੜਨ ਤੋਂ ਥੋੜੇ ਸਮੇਂ ਵਿਚ ਈ-ਕਿੱਲਿਆਂ ਤੇ ਘੋੜੀਆਂ-ਗਾਈਆਂ-ਮੱਝਾਂ ਦੀਆਂ ਲਾਰਾਂ ਬੱਝੀਆਂ ਵੇਖੀਆਂ। ਜਿਸ ਭੈਣੀ ਨੇ 1/6 ਸਦੀ ਵਿਚ ਹੀ ਕੱਲਰਾਂ ਵਿਚ ਗੁਲਜ਼ਾਰਾਂ ਖਿੜਦੀਆਂ ਵੇਖੀਆਂ। ਓਸੇ ਭੈਣੀ ਤੇ ਅੱਧੀ ਸਦੀ ਤੋਂ ਵੱਧ-ਗੋਰਾਸ਼ਾਹੀ ਦੀਆਂ ਪੁਲਸੀ ਧਾੜਾਂ ਹਰਲ ਹਰਲ ਕਰਦੀਆਂ ਵੇਖੀਆਂ। ਜਿਸ ਭੈਣੀ ਨੇ ਚੀਨੀ ਵਾਲੇ ਦਾ ਸ਼ਹਿਨਸ਼ਾਹੀ ਜਲਵਾ ਤੱਕਿਆ- ਓਸੇ ਭੈਣੀ ਨੇ ਊਧੀ ਪਾਈ-ਗੜਵੇ 'ਚ ਸਿੱਖਾਂ ਲਈ ਚੋਰੀ ਪ੍ਰਸਾਦੇ ਲਿਜਾਂਦਿਆਂ ਵੀ ਵੇਖਿਆ।

ਇਸ ਭੈਣੀ ਨੇ ਚੀਨੀ ਵਾਲਾ-ਊਧੀ ਵਾਲਾ-ਫਿਰ ਖੂੰਡੇ ਵਾਲਾ ਵੇਖਿਆ ਜਿਸ ਨੇ ਨਾਨਕ ਨਾਮ ਲੇਵਾ ਜੇਹਾ ਅਨੇਕਾਂ ਇਕੱਠ-ਗੋਰਿਆਂ ਦੀਆਂ ਨਜ਼ਰਾਂ ਸਾਂਹਵੇ ਕਰ ਵਖਾਏ।

ਜਿਸ ਮਾਤਾ ਜਿਉਣ ਕੌਰ ਨੂੰ ਸਿਪਾਹੀਆਂ ਇੱਕ ਭੁੱਖੇ ਰਾਹੀ ਨੂੰ ਰੋਟੀ ਹੱਥੋਂ ਵਿਰਵੇ ਭਿੱਜੀਆਂ ਅੱਖੀਂ ਜਾਂਦਿਆਂ ਵੇਖਿਆ। ਓਸੇ ਮਾਤਾ ਜਿਉਣ ਕੌਰ ਨੂੰ ਖੰਡ-ਬਦਾਮਾਂ ਦੀਆਂ ਬੋਰੀਆਂ ਚੋਂ ਨੀਵੀਂ ਨਜ਼ਰੋਂ ਖੁੱਲੇ ਬੁੱਕੀਂ ਵਰਤਾਂਦਿਆਂ ਤੱਕਿਆ।

ਜਿਸ ਦਾਦੇ ਦਾਦੀ ਨੇ ਰਾਤਾਂ ਰੇਤਲੇ ਟਿੱਬਿਆਂ ਚ ਰੁਲ ਕੇ ਚੋਰੀ ਗੁਰੂ ਹਰੀ ਸਿੰਘ ਬਾਲਕ ਪਰਤਾਪ ਸਿੰਘ

ਦੇ ਦਰਸ਼ਨ ਕੀਤੇ, ਓਹਨਾਂ ਦੇ ਪੋਤਿਆਂ ਅਟਲ ਪ੍ਰਤਾਪੀ ਸਮੇਂ ਮਹੀਨਿਆਂ ਬੱਧੀ ਖੁੱਲੇ ਦਰਸ਼ਨ ਦਿਦਾਰਿਆਂ ਦਾ ਅਨੰਦ ਮਾਣਿਆ। ਜਿਸ ਦਾਦੀ ਨੂੰ ਮਾਤਾ ਜੀ ਵੱਲੋਂ ਦਿੱਤੀ ਪੰਜੀਰੀ ਚੋਰੀ ਲਿਜਾਣੀ ਪਈ, ਓਹਦੇ ਪੋਤਿਆਂ ਨੂੰ ਮਾਤਾ ਜੀ ਨੇ ਗੋਡੇ ਮੁਢ ਬਿਠਾ ਕੇ ਖੰਡ ਮੱਖਣ ਦੇ ਕੌਲੇ ਭਰ ਭਰ ਕੇ ਖੁਆਏ।

ਲੰਗਰ ਵੱਲ ਜਾਣ ਤੋਂ ਪਹਿਲਾਂ- ਜੋੜੇ ਰੱਖਣ ਵਾਲੀ ਅੰਡਰ ਗਰਾਊਂਡ ਜਗ੍ਹਾ ਬਣੀ ਹੈ। ਇਸ ਦੇ ਚੜ੍ਹਦੇ ਪਾਸੇ ਖਿੱਲਰਵੇਂ ਟਾਹਣਾਂ ਵਾਲੇ ਬੋਹੜ ਹੇਠਾਂ ਇਕ ਵੱਡਾ ਮਹੱਲਾ ਵੱਸਿਆ ਹੋਇਆ ਸੀ। ਇਸਨੂੰ ਗ੍ਰਿਸਤ ਗੜ੍ਹ ਆਖਿਆ ਜਾਂਦਾ ਸੀ। ਇਹਦੇ ਬਾਰੇ ਵਹਿਮੀ ਜੀ ਦੀ ਇਕ ਸਤਰ ਚੇਤੇ ਆ ਗਈ ਏ। "ਗ੍ਰਿਸਤਗੜ੍ਹ ਵਿੱਚ ਗੜਬੜ ਰਹਿੰਦੀ ਗ੍ਰਿਸਤੀ ਬਹੁਤ ਕਰ ਕੇ।" ਬੋਹੜ ਕੋਲੋਂ ਸੱਜੇ ਹੱਥ ਅੰਦਰ ਵੜਦਿਆਂ ਪਹਿਲਾ ਘਰ ਮਾਸਟਰ ਨਿਹਾਲ ਸਿੰਘ ਜੀ ਦਾ, ਦੂਸਰਾ ਵਹਿਮੀ ਜੀ ਦਾ ਸੀ। ਮੈਨੂੰ ਇੰਜ ਚੇਤੇ ਆ ਰਿਹੈ-ਵੀਹ ਪੰਝੀ ਘਰ ਹੋਣਗੇ। ਸਾਰੇ ਕੱਚੇ ਕੋਠੇ। ਤਿੰਨ ਚਾਰ ਤੋਂ ਬਿਨਾਂ ਸਾਰਿਆਂ ਦੇ ਛੱਤ-ਕੱਖ ਕਾਨਿਆਂ ਦੇ ਈ ਸਨ। ਖੂਹੀ ਵਾਲੇ ਕਮਰੇ ਤੋਂ ਬਿਨਾਂ ਇੱਟਾਂ ਸੀਮਿੰਟ ਕਿਤੇ ਨਹੀਂ ਸੀ ਲੱਗਿਆ ਹੋਇਆ। ਗੜਵਾ ਖੂਹੀ 'ਚ ਵਹਾ ਕੇ ਲੱਕੜ ਦੀ ਚਰਖੜੀ ਨੂੰ ਬਰੇਕਾਂ ਲਾਣ ਵਾਸਤੇ ਲੋਹੇ ਦੇ ਪੱਤਰੇ ਲੱਗੇ ਹੋਏ ਸਨ। ਇਹ ਏਨੇ ਸਾਫ ਸਨ-ਹੱਥਾਂ ਨਾਲ ਈ ਭੌਂਦੀ ਭੌਣੀ ਨੂੰ ਰੋਕਿਆ ਜਾਂਦਾ ਸੀ।

ਭਾਣੇ ਦੇ ਭੈ ਤੋਂ ਇਸ ਮਹੱਲੇ ਦੇ ਬਹੁਤੇ ਵਸਨੀਕ ਗਰਮੀਆਂ ਵਿਚ ਪਹਾੜਾਂ ਵੱਲ ਭੇਜ ਦਿੱਤੇ ਜਾਂਦੇ। ਸਾਡੇ ਮਾਤਾ ਬੇਬੇ ਕਰਤਾਰ ਕੌਰ ਜੀ ਦੀ ਜ਼ਿੰਮੇਵਾਰੀ ਸ਼ਾਮ ਨੂੰ ਸਾਰੇ ਮੰਦਰਾਂ, ਗੁਰੂ ਘਰ, ਲੰਗਰ ਵਿੱਚ ਦੀਵੇ ਜਗਾਣ ਦੀ ਹੁੰਦੀ। ਦੀਵੇ ਲੂਣ ਦੇ ਡਲਿਆਂ ਚੋਂ ਬਣਾਏ ਹੋਏ ਸਨ। ਬੇਬੇ ਜੀ ਕੋਲ ਕੱਪੜੇ ਸੀਣ ਵਾਲੀ ਮਸ਼ੀਨ ਦੀ ਜਾਚ ਸਿੱਖਣ ਵਾਲੀਆਂ ਦਾ ਇੱਕ ਗਰੁੱਪ, ਦੂਜਾ ਹੱਥ ਨਾਲ ਕੱਪੜੇ ਤੇ ਫੁੱਲ ਬੂਟੀਆਂ ਪਾਣ ਵਾਲੀਆਂ ਦਾ ਝੁਰਮਟ ਪਿਆ ਰਹਿਣਾ। ਮੈਂ ਤੇ ਬਲੀ ਸਿੰਘ-ਅੱਠ ਨੌਂ-ਪੰਜ ਛੇ ਸਾਲ ਦੇ ਅੰਮ੍ਰਿਤ ਵੇਲੇ ਸਕੇਸ਼ ਇਸ਼ਨਾਲ ਕਰਾ ਕੇ ਵਾਰ ਵਿੱਚ ਭੇਜ ਦਿੱਤੇ ਜਾਂਦੇ। ਦਿਨੇਂ ਪੰਜਾਬੀ ਪੜ੍ਹਨੀ ਜਾਂ ਬੋਹੜ ਦੇ ਟਾਹਣਾਂ ਤੇ ਛੂ ਛੁਹਾਈ ਖੇਡਣੀ। ਕਈ ਵਾਰ ਉੱਤੋਂ ਬਾਜੀਆਂ ਵੀ ਲੱਗ ਜਾਣੀਆਂ। ਬਚਾਅ ਇਹੋ ਰਿਹਾ-ਕੋਈ ਹੱਡੀ ਪਸਲੀ ਨਹੀਂ ਟੁੱਟੀ।

ਉਸ ਭੈਣੀ ਸਾਹਿਬ ਦੀਆਂ ਯਾਦਾਂ ਤਾਂ ਬਹੁਤ ਆ ਰਹੀਆਂ ਨੇ ਪਰ ਲਿਖਣ ਪਾਰੋਂ ਕੁਝ ਵਿਰਲੀਆਂ ਈ ਸਾਂਝੀਆਂ ਕਰ ਸਕਾਂਗੇ।

ਇਕ ਦਿਨ ਪਿਛਲੇ ਪਹਿਰ ਦੇ ਨਿਤਨੇਮ ਵਿਚ ਬਾਪੂ ਜੀ ਨੇ ਇਸ਼ਾਰੇ ਨਾਲ ਦੱਸਿਆ ਘਰੋਂ ਚਾਦਰ ਲੈ ਆ। ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਪਰਨਾਮ ਕਰ ਕੇ ਚਲਾ ਤਾਂ ਗਿਆ ਪਰ ਮੁੜਨ ਵੇਲੇ ਕਾਲੇ ਰੰਗ ਦੇ ਕਿਹਰ ਸਿੰਘ ਕੱਕੜ ਨੇਂ ਅੰਦਰ ਜਾਣ ਤੋਂ ਰੋਕ ਦਿੱਤਾ। ਜੇ ਮੈਂ ਹੁਣੇ ਗਿਆ, ਦੱਸਣ ਦਾ ਜਤਨ ਕਰਾਂ, ਤਾਂ ਓਹ ਬੁੱਲਾਂ ਤੇ ਉਂਗਲ ਧਰ ਕੇ ਦੂਜਾ ਮਾਲਾ ਵਾਲਾ ਹੱਥ ਉੱਘਰ ਕੇ ਮਾਰਨ ਪਵੇ। (ਏਥੇ ਮੈਂ ਪਹਿਰੂਆਂ ਨੂੰ ਨਰਮਾਈ ਨਾਲ ਬੱਚਿਆਂ ਨੂੰ ਕੰਟਰੋਲ ਕਰਨ ਦੀ ਬੇਨਤੀ ਕਰਦਾ ਹਾਂ) ਓਹਦਾ ਓਹ ਉਘੱਰਿਆ ਮਾਲਾ ਵਾਲਾ ਹੱਥ ਮੈਨੂੰ ਅੱਜ ਵੀ ਓਵੇਂ ਹੀ ਨਜ਼ਰੀਂ ਆ ਰਿਹੈ। ਜੇ ਮੈਂ ਚਿੱਤਰ ਬਣਾ ਸਕਦਾ ਹੋਵਾਂ- ਹੂ-ਬ-ਹੂ ਕਾਲਾ ਕਿਹਰ ਸਿੰਘ ਸਾਕਾਰ ਕਰਦਿਆਂ।

ਟੋਕਰੀਆਂ ਵਾਲੇ ਮਸਤਾਨੇ ਕੋਲ ਬਾਪੂ ਜੀ ਨੇ ਕਦੀ ਮੈਨੂੰ ਵੀ ਲੈ ਜਾਣਾਂ। ਓਹਦੀ ਛਪਰੀ ਚੋਂ ਬੋ ਔਣ ਕਰਕੇ ਮੈਂ ਤਾਂ ਬਾਹਰ ਈ ਖੇਡਣ ਲੱਗ ਜਾਣਾ। ਬਾਪੂ ਜੀ ਨੇ ਅੰਦਰ ਓਹਦੇ ਨਾਲ ਗੱਲਾਂ ਕਰਦਿਆਂ ਕਦੇ ਰੋਣਾ, ਕਦੇ ਡੁਸਕਦੇ ਮੁੜ ਔਣਾਂ। ਦੂਜੇ ਤੀਜੇ ਮੇਲੇ ਤੇ ਗਿਆਂ ਬਾਪੂ ਜੀ ਓਹਦੀ ਖਾਲੀ ਢੱਠੀ ਝੌਂਪੜੀ ਕੋਲ ਹੰਝੂ ਵਹਾ ਕੇ ਮੁੜ ਆਏ।

ਇਕ ਵਾਰੀ ਦਾ ਕਵੀ ਦਰਬਾਰ ਇਸ ਗੱਲੋਂ ਚੇਤੇ 'ਚ ਚਿਪਕਿਆ ਹੋਇਐ- ਕਿ ਗ਼ਮਖ਼ਾਰ ਲੁਧਿਆਣਵੀ ਨੂੰ ਸਵੇਰੇ ਵਾਰੇ ਤੋਂ ਬਾਦ ਸ੍ਰੀ ਸਤਿਗੁਰੂ ਜੀ ਨੇ ਦੁਬਾਰਾ ਸੁਣਿਆ। ਓਹਦੀ ਆਖਰੀ ਸਤਰ ਓਵੇਂ ਦੀ ਯਾਦ ਏ। ਸੁਣੋਂ -

*"ਇਹ ਗ਼ਮਖ਼ਾਰ ਨੂੰ ਪਈ ਆਵਾਜ਼ ਆਵੇ*
*ਤੇਰੇ ਆਵਨੇ ਦੇ ਆਏ ਦਿਨ ਨੇੜੇ।"*

ਸਤਿਗੁਰੂ ਜੀ ਵਹਿਮੀ ਜੀ ਡੁਸਕਦੇ ਵੇਖੇ, ਕਈ ਚੀਕਾਂ ਮਾਰਦੇ ਸੁਣੇ, ਹੀਰ ਦੀ ਤਰਜ਼ ਤੇ। ਓਹਦਾ ਕਹਿਣਾ ਵੀ ਕਮਾਲ ਦਾ ਸੀ।

***ਅੱਜ ਦੇ ਗੜਵੇ ਤੇ ਗੱਡੇ ਵਾਲੇ ਥਾਂ ਇੱਕ ਦਿਵਾਨ ਲੱਗਦਾ ਸੀ। ਸਪੀਕਰਾਂ ਦਾ ਤੇ ਚੇਤਾ ਨਹੀਂ, ਦੂਸਰਾ ਦਿਵਾਨ ਕੋਠੀ ਸਾਹਮਣੇ ਪਿੱਪਲ ਤੋਂ ਚੜ੍ਹਦੇ ਇਕ ਤਿਕੋਨੇ ਥੜ੍ਹੇ ਤੇ ਲਗਿਆ ਕਰਨਾਂ। ਹੁਣ ਨਾ ਓਹ ਥੜਾ- ਨਾ ਓਦੂੰ ਚੜ੍ਹਦੇ ਨਾਲ ਲੱਗਦਾ ਪਿੱਪਲ ਹੈ। ਤੀਸਰਾ ਦਿਵਾਨ ਹਰੀ ਮੰਦਰੋਂ ਪਹਾੜ ਵਾਲੇ ਬੋਹੜ ਹੇਠਾਂ ਲੱਗਿਆ ਕਰਨਾ। ਇਹ ਬੋਹੜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੱਥੀਂ ਲਗਾਇਆ ਦੱਸੀਦਾ ਸੀ ਕਿ ਭਾਣੇ ਤੋਂ ਬਾਦ ਇਹਨਾਂ ਬੋਹੜਾਂ ਦੇ ਮੁੱਢਾਂ ਤੋਂ ਭੈਣੀ ਸਾਹਿਬ ਦੀ ਪਛਾਣ ਹੋ ਸਕੇਗੀ।***

ਇਕ ਅੱਸੂ ਦੇ ਮੇਲੇ ਸਮੇਂ ਬੀਬੀਆਂ ਨੂੰ ਸੇਠ ਪ੍ਰੀਤਮ ਸਿੰਘ ਕੋਲੋਂ ਰੋਜ਼ਾਨਾ ਰਸਤ ਲੈਣ ਦਾ ਹੁਕਮ ਸੀ। ਮੈਥੋਂ ਵੱਡੇ ਭੈਣ ਹਰਬੰਸ ਕੌਰ ਜੀ ਹੱਟੀ ਕੋਲੋਂ ਚੁਪੀਤੇ ਲੰਘਣ ਲੱਗੇ। ਸੇਠ ਜੀ ਨੇ ਵਾਜ ਮਾਰ ਕੇ ਆਖਿਆ-ਹੰਸਾਂ! ਰਸਤ ਲੈ ਜਾਓ। ਭੈਣ ਜੀ ਕਿਹਾ ਮੈਨੂੰ ਬਾਪੂ ਜੀ ਦਾ ਹੁਕਮ-ਰਸਤ ਨਾ ਲੈਣ ਦਾ ਏ। ਸੇਠ ਜੀ ਨੇ ਬਾਪੂ ਜੀ ਨੂੰ ਕਿਹਾ- ਬਾਪੂ ਜੀ ਨੇ ਆਖਿਆ ਜਿਹੜੇ ਅਸੀਂ ਘਰੋਂ ਖਾ ਕੇ ਗੁਜ਼ਾਰਾ ਕਰ ਸਕਨੇਂ ਆਂ- ਗੁਰੂ ਘਰੋਂ ਕਿਉਂ ਲਈਏ। ਗੱਲ ਸਤਿਗੁਰੂ ਜੀ ਕੋਲ ਅੱਪੜੀ, ਤਾਂ ਸ਼ਾਮ ਦੇ ਨਿਤਨੇਮ ਬਾਦ ਹੁਕਮ ਹੋਇਆ ਜਿਹੜੇ ਇੰਜ ਕਰਦੇ ਨੇਂ, ਓਹਨਾਂ ਦਾ ਕੋਈ ਮੁੱਲ ਨਹੀਂ। ਪਰ ਓਹ ਓਨਾ ਹਿੱਸਾ ਪਾ ਦੇਣ ਅਤੇ ਰਸਤ ਲੈ ਲਿਆ ਕਰਨ।

ਅੱਜ ਦੇ ਗੜਵੇ ਤੇ ਗੱਡੇ ਵਾਲੇ ਥਾਂ ਇੱਕ ਦਿਵਾਨ ਲੱਗਦਾ ਸੀ। ਸਪੀਕਰਾਂ ਦਾ ਤੇ ਚੇਤਾ ਨਹੀਂ, ਦੂਸਰਾ ਦਿਵਾਨ ਕੋਠੀ ਸਾਹਮਣੇ ਪਿੱਪਲ ਤੋਂ ਚੜ੍ਹਦੇ ਇਕ ਤਿਕੋਨੇ ਥੜ੍ਹੇ ਤੇ ਲਗਿਆ ਕਰਨਾਂ। ਹੁਣ ਨਾ ਓਹ ਥੜਾ- ਨਾ ਓਦ੍ਹੇ ਚੜ੍ਹਦੇ ਨਾਲ ਲੱਗਦਾ ਪਿੱਪਲ ਹੈ। ਤੀਸਰਾ ਦਿਵਾਨ ਹਰੀ ਮੰਦਰੋਂ ਪਹਾੜ ਵਾਲੇ ਬੋਹੜ ਹੇਠਾਂ ਲੱਗਿਆ ਕਰਨਾ। ਇਹ ਬੋਹੜ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਹੱਥੀਂ ਲਗਾਇਆ ਦੱਸੀਦਾ ਸੀ ਕਿ ਭਾਣੇ ਤੋਂ ਬਾਦ ਇਹਨਾਂ ਬੋਹੜਾਂ ਦੇ ਮੁੱਢਾਂ ਤੋਂ ਭੈਣੀ ਸਾਹਿਬ ਦੀ ਪਛਾਣ ਹੋ ਸਕੇਗੀ। ਹਾਂ-ਤੇ ਫਿਰ ਦਿਵਾਨਾਂ ਦੀ ਗੱਲ। ਸ੍ਰੋਤਿਆਂ ਫਿਰਕੇ ਵੇਖ ਲੈਣਾ ਜਿਹੜਾ ਜਥੇਦਾਰ ਬਹੁਤਾ ਮਨ ਮੋਂਹਦਾ ਹੋਵੇ ਓਥੇ ਟਿਕ ਜਾਣਾ।

ਜਥੇਦਾਰ ਫੌਜਾ ਸਿੰਘ ਬੁੰਡਾਲੀਏ ਦੀ ਵਾਜ ਏਨੀ ਭਰਵੀ ਸੀ, ਰਾਮਸਰੋਂ ਵੱਡੇ ਲੰਗਰ ਤੱਕ ਪਤਾ ਲੱਗ ਜਾਣਾ। ਸੰਤ ਅਤਰ ਸਿੰਘ ਨੇ ਇੰਦਰ ਮੋਹਣੀਆਂ ਵਜਾਂਦਿਆਂ ਪੰਜ ਕੁ ਫੁੱਟ ਉਚੇ ਥੜੇ ਤੋਂ ਹੇਠੋਂ ਛਾਲ ਮਾਰ ਦੇਣੀ, ਫਿਰ ਓਵੇਂ ਈ ਥੜੇ ਤੇ ਚੜ੍ਹ ਜਾਣਾ। ਪਰ ਲੈ ਨਹੀਂ ਟੁੱਟਣ ਦੇਣੀਂ। ਇਕ ਵਾਰ ਜਥੇਦਾਰ ਸ਼ਾਇਦ ਅਜੈਬ ਸਿੰਘ ਨੇ ਥੜੇ ਤੇ ਦਿਵਾਨ ਲਾਇਆ ਹੋਇਆ ਸੀ, ਆਵਾਜ਼ ਏਨੀ ਮਿੱਠੀ ਤੇ ਬੜੀ ਉਚੀ ਸੁਰ 'ਚ ਗੌਂਦਾ ਸੀ। ਸਤਿਗੁਰੂ ਪਰਤਾਪ ਸਿੰਘ ਜੀ ਲੰਗਰ ਛਕਣ ਲੱਗੇ ਸੀ, ਸੁਣ ਕੇ ਕਹਿੰਦੇ, ਰਤਨ! ਰੁਕ ਜਾ, ਪ੍ਰਸ਼ਾਦਾ ਨਹੀਂ ਛਕਣ ਦੇਂਦਾ ਪਿਆ। ਝੁੰਗਲ ਮਾਟਾ ਮਾਰ ਕੇ ਪਿਛੇ ਜਹੇ ਦੀਵਾਨ ਵਿੱਚ ਬੈਠੇ ਰਹੇ, ਕਿਸੇ ਪਛਾਨਿਆ ਨਾ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਰਾਮਦਾਸਪੁਰਾ ਪਛਾਨਣ ਵਾਸਤੇ ਬੋਹੜਾਂ ਦੇ ਮੁੱਢ ਨਹੀਂ, ਵੱਡੇ ਗੇਟ ਤੇ ਕੋਠੀਆਂ ਦੀਆਂ ਲਾਰਾਂ ਵੇਖ ਕੇ ਪਤਾ ਕਰਨਾ ਪਏਗਾ, ਏਥੇ ਕਿਤੇ ਕੂਕਿਆਂ ਦੀ ਭੈਣੀ ਹੋਂਦੀ ਸੀ? ਤੀਹ ਚਾਲੀ ਫੁੱਟ ਡੂੰਘਾ ਝਾੜੀਆਂ 'ਚ ਘਿਰਿਆ ਰਾਮਸਰ ਵੀ ਏਥੇ ਕਿਤੇ ਹੋਏਗਾ। ਵੱਡੇ ਲੰਗਰ 'ਚ ਗਿਆਂ ਕੁਝ ਨਾ ਕੁਝ ਸੂਹ ਸਿਆਣ ਤਾਂ ਲੱਗ ਈ ਜਾਏਗੀ। ਗੜਵਾ ਤੇ ਗੱਡਾ ਵੇਖ ਕੇ ਚੇਤਾ ਆ ਜਾਏਗਾ। ਨਿਸ਼ਾਨੀਆਂ ਤੇ ਮੇਰੀਆਂ ਈ ਜਾਪਦੀਆਂ ਨੇ। ਕਈ ਜੁਗ ਬੀਤ ਗਏ ਨੇਂ ਹੋਂਦਿਆਂ ਨੂੰ ਛੱਡ ਕੇ ਗਿਆਂ। ਲੱਗਦੈ ਮੇਰਾ ਚੇਤਾ ਭੁਲਿਆ ਨਹੀਂ ਨੇ। ਦਿਵਾਨ ਲੱਗਾ ਹੋਇਐ ਪਤਾ ਲੱਗ ਜਾਏਗਾ ਕਿਵੇਂ ਦੇ ਸ਼ਬਦ ਪੜ੍ਹਦੇ ਨੇਂ? ਆਹ ਇਕ ਝੱਲਾ ਜਿਹਾ ਕੀਹ ਗੌਂਦਾ ਪਿਆ ਏ?

"ਆਸੀ ਇਸ ਦਾਸੀ ਨੂੰ ਚੁਰਾਸੀ ਜੁਗ ਬੀਤ ਚੁੱਕੇ-ਪ੍ਰੀਤਮ ਵਿਦੇਸ ਵਾਸੀ ਖਾਸੀ ਦੇਰ ਲਾਈ ਏ।"

ਹੁਣ ਮੁੜ ਆ ਚੀਨੀ ਵਾਲਿਆ ਮੈਂ ਹਰ ਦਮ ਚੇਤੇ ਕਰਦੀ। ਹੈਂ ਏਹ ਥਾਂ ਪਰ ਥਾਂ ਫੋਟੋ ਵੀ ਮੇਰੀਆਂ ਈ ਜਾਪਦੀਆਂ ਨੇਂ। ਆਏ ਗਏ ਰਾਹੀ ਪਾਂਧੀ ਨੂੰ ਰੋਟੀ ਦੇਣ ਦੀ ਵੀ ਮੇਰੀ ਗੱਲ ਚੇਤੇ ਰੱਖੀ ਹੋਈ ਨੇਂ, ਤੇ ਆਹ ਬੀਬੀਆਂ ਬੱਚੇ ਕੀ ਪੜ੍ਹਦੇ ਪਏ ਨੇਂ। ਨਹੀਂ ਭੁੱਲਦਾ ਵਿਛੋੜਾ ਤੇਰਾ ਸਤਿਗੁਰੂ ਚੀਨੀ ਵਾਲਿਆ। ਤੇ ਚੀਨੀ ਵਿਚਾਰੀ ਹੁਣ ਤੱਕ ਏਥੇ ਕਿੱਥੇ ਬੈਠੀ ਹੋਈ ਏ? ਪਰ ਆਹ ਬੋਹੜ ਤੇ ਮੇਰੇ ਹੱਥੀਂ ਪਾਣੀ ਪਾ ਪਾ ਕੇ ਪਾਲਿਆ ਹੋਇਐ। ਮੈਂ ਤੇ ਕੂਕਿਆਂ ਦੀ ਭੈਣੀ ਨੂੰ ਪਛਾਣ ਲਿਐ- ਏਥੋਂ ਦੇ ਵਸਨੀਕ ਵੀ ਮੈਨੂੰ ਪਛਾਣਦੇ ਨੇਂ ਕਿ ਨਹੀਂ। ਏਥੋਂ ਜਾਣ ਵੇਲੇ ਮੇਰੀ ਉਮਰ ਛਪੰਜਾ-ਸਤਵੰਜਾ ਸਾਲ ਦੀ ਸੀ- ਏਥੋਂ ਗਿਆਂ ਸੱਤ ਕੁ ਵੀਹਾਂ ਵਰ੍ਹੇ ਹੋ ਗਏ ਨੇ। ਮੇਰੀ ਉਮਰ ਦਾ ਕੋਈ ਜਿਉਂਦਾ ਜੀ ਤੇ ਹੋ ਨਹੀਂ ਸਕਦਾ। ਕਿਤੇ ਨਾ ਕਿਤੇ ਕੋਈ ਪੁਰਾਣੀ ਨਿਸ਼ਾਨੀ ਹੋ ਸਕਦੀ ਏ।

ਅਕਾਲ ਬੁੰਗੇ ਵੱਲ ਜਾਂਦਿਆਂ ਕੋਈ ਲੱਭ ਈ ਜਾਏਗੀ। ਪਰ ਓਧਰ ਜਾਂਦਿਆਂ ਦਿਲ ਨੂੰ ਹੋਲ ਜਿਹਾ ਪੈਂਦਾ ਏ। ਮੇਰੇ ਜਾਨ ਤੋਂ ਪਿਆਰੇ ਸਿੰਘਾਂ ਨੂੰ ਬੜਾ ਰੋਕਿਆ ਕਾਹਲਾ ਕਦਮ ਨਾ ਚੁੱਕੋ। ਇਹੋ ਕੰਮ ਤੇ ਮਾਲਾ ਨਾਲ ਵੀ ਹੋ ਸਕਦੈ। ਬੱਸ ਚਾਰ ਛੇ ਮਹੀਨੇ ਉਡੀਕ ਲਓ। ਜਦੋਂ ਨਾ ਈ ਮੰਨੇਂ- ਹੱਥੀਂ ਪ੍ਰਸਾਦ ਛਕਾ ਕੇ ਤੋਰੇ ਸਨ। ਉਸ ਤੋਂ ਬਾਦ ਓਧਰ ਜਾਣ ਦਾ ਹੁਕਮ ਈ ਨਹੀਂ ਹੋਇਆ। ਓਹ ਤੇ ਸਾਰੇ ਸਨਮੁਖ ਹੋ ਕੇ ਸ਼ਹੀਦੀ ਬਾਟੇ ਛਕ ਗਏ ਸਨ। ਪਰ ਜਿਹੜੀ ਮੇਰੇ ਜਾ ਨਾਲ ਗੁਜਰੀ- ਓਹ ਕਿਸੇ ਹੋਰ ਨੂੰ ਕਿਵੇਂ ਦੱਸੀ ਜਾ ਸਕਦੀ ਏ। ਇੱਕ ਇੱਕ ਗੋਲਾ ਮੇਰੀ ਛਾਤੀ 'ਚ ਵੱਜਦਾ ਰਿਹਾ। ਓਹ ਸਮਾਂ ਚੇਤੇ ਕਰ ਕੇ ਹੁਣ ਹੌਕੇ ਭਰਨ ਬਿਨਾਂ ਕੁਝ ਹੋ ਨਹੀਂ ਸਕਦਾ।

ਪ੍ਰਦੇਸਾਂ ਦੇ ਦੁੱਖ- ਪ੍ਰਦੇਸੀ ਹੋਇਆਂ ਬਿਨਾਂ ਸਮਝੇ ਨਹੀਂ ਜਾ ਸਕਦੇ। ਗੁਲਾਮੀ ਤੇ ਪ੍ਰਦੇਸ, ਇਕ ਦੂਜੇ ਤੋਂ ਵਧ ਕੇ ਦੁਸ਼ਵਾਰੀਆਂ ਨਾਲ ਭਰੇ ਹੋਏ ਨੇਂ।

ਅੱਛਾ! ਦਸਮੇਸ਼ ਪਿਤਾ-ਜਿਵੇਂ ਤੇਰੀ ਰਜ਼ਾ। ■

# ਸ੍ਰੀ ਭੈਣੀ ਸਾਹਿਬ ਗਾਰਦ ਦੀ ਥਾਂ ਬਦਲੀ

✍ ਜਸਵਿੰਦਰ ਸਿੰਘ ਹਿਸਟੋਰੀਅਨ

***ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਿਹਾਇਸ਼ਗਾਹ ਦੇ ਦਰਵਾਜ਼ੇ [illegible] ਦੇ ਸਿਪਾਹੀ ਸਦਾ ਬੈਠੇ ਰਹਿੰਦੇ ਸਨ। ਉਹਨਾਂ ਨੂੰ ਡੇਰੇ ਦੀ ਮਰਯਾਦਾ ਜਾਂ ਪਵਿੱਤਰਤਾ ਬਾਰੇ ਕੋਈ [illegible] ਨਹੀਂ ਸੀ ਹੁੰਦੀ, ਡੇਰੇ ਦੇ ਦਰਵਾਜ਼ੇ ਤੇ ਕੁਰਸੀ ਡਾਹ ਕੇ ਬੈਠੇ ਬੈਠੇ ਹੁੱਕਾ ਗੁੜਗੁੜਾਉਂਦੇ ਰਹਿੰਦੇ, ਜਿਸਦਾ ਧੂੰਆਂ ਡਿਓਢੀ ਅੰਦਰ-ਬਾਹਰ ਆਉਣ ਵਾਲਿਆਂ ਨੂੰ ਔਖਾ ਕਰਦਾ।***

ਸਮੇਂ ਦੀ ਗਤੀ ਨੂੰ ਕੋਈ ਨਹੀਂ ਜਾਣ ਸਕਿਆ ਕੋਈ ਇਸ ਦੀ ਥਾਹ ਨਹੀਂ ਪਾ ਸਕਿਆ। ਜੋ ਕ[illegible] ਅਰਸ਼ ਤੇ ਉੱਡਦੇ ਸਨ, ਪਲਾਂ ਵਿਚ ਫਰਸ਼ ਤੇ [illegible] ਜਾਂਦੇ ਰਹੇ ਹਨ। ਕਦੇ ਜਿਨ੍ਹਾਂ ਦੀਆਂ ਹਕੂਮਤਾਂ ਦੁਨੀਆਂ ਤੇ ਚੱਲਦੀਆਂ ਸਨ, ਸਮੇਂ ਦੇ ਗੇੜ ਨਾਲ ਆਪਣੇ ਮੂਲ ਘਰਾਂ ਵਿਚ ਸੀਮਿਤ ਹੋ ਗਏ। ਸਮਾਂ ਕਿਸੇ ਨੂੰ ਨਹੀਂ ਬਖਸ਼ਦਾ। ਜੋ ਕਦੇ ਕਿਸੇ ਦੀ ਗੱਲ ਸੁਣਨ ਨੂੰ ਤਿਆਰ ਨਹੀਂ ਹੁੰਦੇ, ਸਮੇਂ ਦੇ ਪ੍ਰਭਾਵ ਸਦਕਾ ਸਭ ਗੱਲਾਂ ਚੁੱਪ ਚਾਪ ਸੁਣ ਲਈਆਂ ਜਾਂਦੀਆਂ ਹਨ। ਇਹ ਹੈ ਸਮੇਂ ਦੀ ਗਤੀ, ਇਸ ਦੇ ਪ੍ਰਭਾਵ ਤੋਂ ਕੋਈ ਨਹੀਂ ਬਚ ਪਾਇਆ।

ਸਮੇਂ ਦੀ ਗਤੀ ਨੇ ਸ੍ਰੀ ਭੈਣੀ ਸਾਹਿਬ ਤੇ ਵੀ ਪ੍ਰਭਾਵ ਪਾਇਆ। ਸਤਿਗੁਰੂ ਰਾਮ ਸਿੰਘ ਜੀ ਨੇ ਇਸ ਅਨਾਮ ਜਿਹੇ ਪਿੰਡ ਦੀ ਕਾਇਆ ਹੀ ਪਲਟ ਦਿੱਤੀ ਅਤੇ ਸਮੇਂ ਦੇ ਪ੍ਰਭਾਵ ਨਾਲ ਇਸ ਪਿੰਡ ਦਾ ਮੱਥਾ ਲੰਡਨ ਨਾਲ ਜਾ ਲੱਗਾ। ਭਾਵੇਂ ਦੋਵਾਂ ਥਾਵਾਂ ਦਾ ਆਪਸੀ ਕੋਈ ਮੁਕਾਬਲਾ ਨਹੀਂ ਸੀ, ਕੋਈ ਬਰਾਬਰੀ ਵਾਲੀ ਗੱਲ ਨਹੀਂ ਸੀ, ਪਰ ਫੇਰ ਵੀ ਸਮੇਂ ਦੀ ਗਤੀ ਨੇ ਦੋਨਾਂ ਨੂੰ ਇਕ ਦੂਜੇ ਦੇ ਸਾਹਮਣੇ ਖੜ੍ਹਾ ਕਰ ਦਿੱਤਾ। ਇਕ ਤੇ ਹਕੂਮਤ ਹੋ ਰਹੀ ਸੀ ਅਤੇ ਇਕ ਹਕੂਮਤ ਕਰ ਰਿਹਾ ਸੀ। ਇੱਕ ਥਾਂ ਆਪਣੀ ਗੱਲ ਕਹਿਣੀ ਚਾਹੁੰਦਾ ਸੀ, ਇਕ ਥਾਂ ਉਸ ਦੀ ਕੋਈ ਗੱਲ ਵੀ ਸੁਣਨ ਨੂੰ ਤਿਆਰ ਨਹੀਂ ਸੀ। ਪਰ ਸਮੇਂ ਨੇ ਫੇਰ ਕਰਵਟ ਲਈ, ਗਤੀ ਦਾ ਗੇੜ ਅੱਗੇ ਚੱਲਿਆ ਅਤੇ ਜਿਹੜਾ ਗੱਲ ਸੁਣਨਾ ਨਹੀਂ ਸੀ ਚਾਹੁੰਦਾ, ਹੁਣ ਗੱਲ ਵੱਲ ਧਿਆਨ ਦੇਣ ਲੱਗ ਪਿਆ। ਮੈਂ ਭੈਣੀ ਸਾਹਿਬ ਦੇ ਉਨੀਵੀਂ ਸਦੀ ਦੇ ਅੱਠਵੇਂ ਦਹਾਕੇ ਤੋਂ ਅੱਗੇ ਦੀ ਗੱਲ ਕਰ ਰਿਹਾ ਹਾਂ।

ਸਤਿਗੁਰੂ ਰਾਮ ਸਿੰਘ ਜੀ ਦੇ ਚਲਾਏ ਹੋਏ ਜਾਗ੍ਰਿਤੀ ਅੰਦੋਲਨ ਨੇ ਫਰੰਗੀ ਸਰਕਾਰ ਦੀ ਨੀਂਦ ਉਡਾ ਦਿੱਤੀ ਸੀ ਅਤੇ ਉਸਨੂੰ ਇਸ ਪਿੰਡ ਸ੍ਰੀ ਭੈਣੀ ਸਾਹਿਬ ਤੋਂ ਭੈ ਆਉਣ ਲੱਗ ਪਿਆ। ਉਹਨਾਂ ਨੂੰ ਜਾਤਾ ਕਿਤੇ ਉਹਨਾਂ ਦਾ ਸਾਮਰਾਜ ਖਤਰੇ ਵਿੱਚ ਨਾ ਪੈ ਜਾਵੇ, ਇਸ ਲਈ ਅੰਗਰੇਜ਼ਾਂ ਨੇ ਜਨਵਰੀ 1872 ਈ. ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਗਰਿਫਤਾਰ ਕਰਕੇ ਪੰਜਾਬ ਤੋਂ ਬਾਹਰ ਭੇਜ ਦਿੱਤਾ ਅਤੇ ਪੰਜਾਬ ਭਰ ਵਿਚ ਨਾਮਧਾਰੀ ਭਾਈਚਾਰੇ ਉਤੇ ਸਖਤੀਆਂ ਭਰੀਆਂ ਪਾਬੰਦੀਆਂ ਲਗਾ ਦਿੱਤੀਆਂ। ਮਲੇਰਕੋਟਲੇ ਵਰਗੀ ਘਟਨਾ ਫੇਰ ਨਾ ਵਾਪਰ ਜਾਵੇ, ਇਸ ਲਈ ਅੰਗਰੇਜ਼ਾਂ ਨੇ ਸਾਰੇ ਪੰਜਾਬ ਵਿਚ ਪੰਜ ਤੋਂ ਵੱਧ ਨਾਮਧਾਰੀ ਸਿੱਖਾਂ ਦੇ ਇਕੱਠੇ ਹੋਣ ਤੇ ਪਾਬੰਦੀ ਲਗਾ ਦਿੱਤੀ। ਉਹ ਇਕ ਥਾਂ, ਇਕ ਪਿੰਡ ਤੋਂ ਦੂਸਰੇ ਪਿੰਡ ਬਿਨਾ ਚੌਕੀਦਾਰ ਨੂੰ ਦੱਸਿਆਂ ਨਹੀਂ ਸਨ ਜਾ ਸਕਦੇ। ਵਿਆਹ ਸ਼ਾਦੀਆਂ ਅਤੇ ਧਾਰਮਿਕ ਕਾਰਜਾਂ ਲਈ ਵੀ ਪਹਿਲੇ ਤੋਂ ਆਗਿਆ ਲੈ ਕੇ ਹੀ ਜਾ ਸਕਦੇ ਸਨ। ਡੇਰੇ ਸ੍ਰੀ ਭੈਣੀ ਸਾਹਿਬ ਪਹਿਲਾਂ ਕੇਵਲ ਪੰਜ ਨਾਮਧਾਰੀ ਸਿੰਘਾਂ ਨੂੰ ਅਤੇ ਫੇਰ ਵਧਾ ਕੇ ਦਸ ਸਰੀਰਾਂ ਨੂੰ ਹੀ ਹਰ ਦਿਨ ਡੇਰੇ ਦਰਸ਼ਨ ਕਰਨ

ਲਈ ਅੰਦਰ ਜਾਣ ਦੀ ਆਗਿਆ ਮਿਲਦੀ ਸੀ, ਉਹ ਵੀ ਪੂਰਾ ਨਾਂ-ਪਤਾ ਲਿਖਕੇ। ਇਸ ਥਾਂ ਤੋਂ ਪੰਜਾਬ ਵਿਚ ਸੁਤੰਤਰਤਾ ਦੀ ਆਵਾਜ਼ ਉਠੀ ਸੀ। ਆਵਾਜ਼ ਨੂੰ ਖਤਮ ਜਾਂ ਬੇਅਸਰ ਕਰਨ ਲਈ ਸਤਿਗੁਰੂ ਜੀ ਨੂੰ ਤਾਂ ਰੰਗੂਨ ਭੇਜ ਹੀ ਦਿੱਤਾ ਗਿਆ ਸੀ। ਡੇਰੇ ਦੇ ਦਰਵਾਜ਼ੇ ਤੇ ਇਕ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਜੋ ਹਰ ਵਕਤ ਨਿਗਰਾਨੀ ਰੱਖਦੀ ਸੀ। ਇਸ ਪੁਲਿਸ ਗਾਰਦ ਵਿਚ ਮੁਸਲਮਾਨ ਸਿਪਾਹੀ ਹੁੰਦੇ ਸਨ ਜੋ ਤੁਅੱਸਬੀ ਭਾਵਨਾ ਨਾਲ ਭਰੇ ਹੋਏ ਹੁੰਦੇ ਸਨ ਅਤੇ ਗੁਰਦੁਆਰੇ ਦੇ ਦਰਵਾਜ਼ੇ ਅੱਗੇ ਹੁੱਕਾ ਪੀਂਦੇ ਅਤੇ ਕੁੱਕੜ ਮਾਰ ਮਾਰ ਖਾਂਦੇ ਸਨ। ਸਮੇਂ ਦੀ ਗਤੀ ਸੀ ਕਿ ਕੋਈ ਸੁਣਦਾ ਨਹੀਂ ਸੀ, ਪੁਲਿਸ ਵਾਲੇ ਮਨ-ਮਰਜ਼ੀ ਕਰਦੇ ਸਨ ਅਤੇ ਡੇਰੇ ਵਾਲਿਆਂ ਅਤੇ ਦਰਸ਼ਨ ਕਰਨ ਆਉਣ ਵਾਲਿਆਂ ਨੂੰ ਤੰਗ ਕਰਦੇ, ਗਾਲ੍ਹਾਂ ਕਢਦੇ ਅਤੇ ਪੈਸੇ ਖੋਹ ਲੈਂਦੇ। ਸਭ ਦੁਖੀ ਸਨ ਪਰ ਸੁਣੇ ਕੌਣ?

ਸਮੇਂ ਦੀ ਗੱਲ ਹੀ ਸੀ, ਅਗਰ ਡੇਰੇ ਵਾਲਾ ਕੋਈ ਫਰਿਆਦ ਕਰਦਾ ਸੀ, ਸ਼ਿਕਾਇਤ ਕਰਦਾ ਸੀ ਜਾਂ ਏਥੇ ਆਉਣ ਵਾਲਾ ਸ਼ਰਧਾਲੂ ਕੁਝ ਇਤਰਾਜ ਕਰਦਾ ਸੀ ਤਾਂ ਗਾਰਦ ਵਾਲੇ ਸਿਪਾਹੀ ਉਹਨਾਂ ਨੂੰ ਪਕੜ ਕੇ ਥਾਣੇ ਸਾਹਨੇਵਾਲ ਭੇਜ ਦਿੰਦੇ ਸਨ, ਕੋਈ ਦੋਸ਼ ਲਗਾ ਕੇ ਅਤੇ ਉਥੋਂ ਅੱਗੇ ਲੁਧਿਆਣੇ ਭੇਜ ਦਿੱਤਾ ਜਾਂਦਾ ਸੀ। ਨਾਮਧਾਰੀ ਭਾਈਚਾਰੇ ਦੀ ਕੋਈ ਅਫਸਰ ਵੀ ਨਹੀਂ ਸੀ ਸੁਣਦਾ ਅਤੇ ਪੁਲਿਸ ਗਾਰਦ ਵਾਲਿਆਂ ਦੀਆਂ ਸਖਤੀਆਂ ਅਤੇ ਜ਼ੁਲਮ ਵਧਦੇ ਹੀ ਜਾਂਦੇ ਸਨ। ਜੋ ਤੰਗੀਆਂ ਗਾਰਦ ਵਾਲੇ ਦਿੰਦੇ ਸਨ, ਉਹਨਾਂ ਬਾਰੇ ਮੂੰਹ ਬੋਲਦੀਆਂ ਜਾਣਕਾਰੀਆਂ ਸੰਤ ਸੰਤੋਖ ਸਿੰਘ ਨੇ ਆਪ ਨੇਤਰੀਂ ਦੇਖ ਅਤੇ ਹੰਢਾ ਕੇ ਸਤਿਗੁਰੂ ਬਿਲਾਸ ਪੁਸਤਕ ਵਿਚ ਲਿਖੀਆਂ ਹਨ। ਅੰਗਰੇਜ਼ਾਂ ਦੀ ਚੜ੍ਹਤ ਦਾ ਸਮਾਂ ਸੀ। ਉਹ ਚਾਹੁੰਦੇ ਸਨ ਕਿ ਸਭ ਉਹਨਾਂ ਦੇ ਵਫਾਦਾਰ ਬਣ ਜਾਣ ਅਤੇ ਜੋ ਨਹੀਂ ਸਨ ਵਫਾਦਾਰ ਬਣਦੇ, ਉਹਨਾਂ ਤੇ ਸਖਤੀਆਂ ਕੀਤੀਆਂ ਜਾਂਦੀਆਂ ਸਨ, ਉਹਨਾਂ ਦੀ ਕੋਈ ਗੱਲ ਨਹੀਂ ਸੀ ਸੁਣੀ ਜਾਂਦੀ। ਇਸੇ ਗੱਲ ਦਾ ਨਾਮਧਾਰੀ ਭਾਈਚਾਰੇ ਨੂੰ ਖਮਿਆਜ਼ਾ ਭੁਗਤਣਾ ਪੈ ਰਿਹਾ ਸੀ। ਗਾਰਦ ਵਾਲੇ ਡੇਰੇ ਵਿਚ ਰਹਿਣ ਵਾਲਿਆਂ ਅਤੇ ਦਰਸ਼ਨ ਕਰਨ ਆਉਣ ਵਾਲਿਆਂ ਨੂੰ ਘੂਰਦੇ ਸਨ ਅਤੇ ਏਥੋਂ ਹੀ ਖਾਂਦੇ ਵੀ ਸਨ, ਲੈਂਦੇ ਵੀ ਸਨ ਅਤੇ ਫੇਰ ਵੀ ਨਹੀਂ ਸਨ ਟਲਦੇ।

ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਰਿਹਾਇਸ਼ਗਾਹ ਦੇ ਦਰਵਾਜ਼ੇ ਦੀ ਡਿਓਢੀ ਅੱਗੇ ਪੁਲਿਸ ਦੇ ਸਿਪਾਹੀ ਸਦਾ ਬੈਠੇ ਰਹਿੰਦੇ ਸਨ। ਉਹਨਾਂ ਨੂੰ ਡੇਰੇ ਦੀ ਮਰਯਾਦਾ ਜਾਂ ਪਵਿੱਤਰਤਾ ਬਾਰੇ ਕੋਈ ਸੋਚ ਨਹੀਂ ਸੀ ਹੁੰਦੀ, ਡੇਰੇ ਦੇ ਦਰਵਾਜ਼ੇ ਤੇ ਕੁਰਸੀ ਡਾਹ ਕੇ ਬੈਠੇ ਬੈਠੇ ਹੁੱਕਾ ਗੁੜਗੁੜਾਉਂਦੇ ਰਹਿੰਦੇ, ਜਿਸਦਾ ਧੂੰਆਂ ਡਿਓਢੀ ਅੰਦਰ-ਬਾਹਰ ਆਉਣ ਵਾਲਿਆਂ ਨੂੰ ਔਖਾ ਕਰਦਾ। ਕੋਈ ਮਾੜਾ ਜਿਹਾ ਵੀ ਬੋਲਦਾ ਸੀ, ਤਾਂ ਉਸ ਨਾਲ ਮਾਰ ਕੁੱਟ ਕਰਦੇ, ਪੈਸੇ ਖੋਹ ਲੈਂਦੇ ਅਤੇ ਕਈ ਵਾਰੀ ਸਾਹਨੇ ਦੇ ਥਾਣੇ ਭੇਜ ਦਿੰਦੇ। ਡੇਰੇ ਦੇ ਦਰਵਾਜ਼ੇ ਦੇ ਸਾਹਮਣੇ 15 ਕੁ ਫੁੱਟ ਦੂਰੀ ਤੇ ਤਬੇਲੇ ਦਾ ਰਸਤਾ ਹੁੰਦਾ ਸੀ ਅਤੇ ਉਸ ਰਸਤੇ ਤੇ ਹੀ ਖੱਬੇ ਪਾਸੇ ਗਾਰਦ ਵਾਲਿਆਂ ਦੇ ਰਹਿਣ ਦਾ ਕਮਰਾ ਹੁੰਦਾ ਸੀ ਅਤੇ ਕਮਰੇ ਦੇ ਨਾਲ ਅਸਲਾਖਾਨਾ। ਇਸ ਤਰ੍ਹਾਂ ਡੇਰੇ ਦੇ ਬਿਲਕੁਲ ਸਾਹਮਣੇ ਹੀ ਗਾਰਦ ਮੰਜੇ ਡਾਹ ਕੇ ਬੈਠੇ ਰਹਿੰਦੀ ਅਤੇ ਸਭ ਨੂੰ ਦੁਖੀ ਕਰਦੀ।

ਸਮੇਂ ਦਾ ਗੇੜ ਐਸਾ ਸੀ ਕਿ ਪੁਲਿਸ ਵਾਲਿਆਂ ਬਾਰੇ ਸ਼ਿਕਾਇਤ ਕੋਈ ਨਹੀਂ ਸੀ ਸੁਣਦਾ ਅਤੇ ਇਸੇ ਨਾ ਸੁਣਨ ਦਾ ਹੀ ਨਤੀਜਾ ਸੀ ਕਿ ਤੰਗ ਕਰਨ ਵਾਲਾ ਹੌਲਦਾਰ ਗੇਂਦਾ 'ਅੜਬੰਗੀ' ਹੱਥੋਂ ਮਾਰਿਆ ਗਿਆ ਸੀ। ਪਰ ਫੇਰ ਵੀ ਹਾਲਤ ਨਹੀਂ ਸਨ ਬਦਲੇ। ਡੰਗ ਟਪਾਊ ਹਾਲਾਤ ਗਾਰਦ ਨੂੰ ਸਦਾ 'ਨਰਮ' ਕੀਤੀ ਰੱਖਣ ਨਾਲ ਹੀ ਚਲਦੇ ਰਹੇ। ਮਾਤਾ ਜੀਵਨ ਕੌਰ ਜੀ ਸਦਾ ਗਾਰਦ ਵਾਲਿਆਂ ਨੂੰ ਖੁਸ਼ ਰਖਦੇ ਸਨ, ਘਿਓ, ਸ਼ੱਕਰ, ਬਾਦਾਮ ਅਤੇ ਹੋਰ ਵਸਤਾਂ ਦੇ ਕੇ ਪਰ ਔਖਿਆਈ ਤਾਂ ਔਖਿਆਈ ਹੀ ਹੁੰਦੀ ਸੀ।

ਸਮੇਂ ਦਾ ਗੇੜ ਬਦਲਿਆ, ਹਾਲਾਤ ਬਦਲੇ। ਸਮਾਂ ਵੀਹਵੀਂ ਸਦੀ ਦੇ ਸ਼ੁਰੂ ਦਾ ਆ ਗਿਆ। ਸਾਰੇ ਹਿੰਦੁਸਤਾਨ ਵਿਚ ਜਾਗ੍ਰਿਤੀ ਦਾ ਦੌਰ ਸ਼ੁਰੂ ਹੋ ਗਿਆ। ਹੁਣ ਅਫਸਰ ਵੀ ਥੋੜ੍ਹਾ ਥੋੜ੍ਹਾ ਸੁਣਨ ਲੱਗ ਪਏ ਸਨ। ਇਹ ਸਮੇਂ ਦੀ ਗਤੀ ਦਾ, ਗੇੜ ਦਾ ਅਸਰ ਸ੍ਰੀ ਭੈਣੀ ਸਾਹਿਬ ਤੇ ਵੀ ਪਿਆ, ਆਉਣ ਜਾਣ ਵਾਲੇ ਸ਼ਰਧਾਲੂਆਂ ਤੇ ਵੀ ਪਿਆ। ਸਭ ਨੂੰ ਦਰਵਾਜ਼ੇ ਅੱਗੇ ਮੰਜੇ ਡਾਹੀ ਅਤੇ ਹੁੱਕੇ ਗੁੜਗੁੜਾਉਂਦੇ ਗਾਰਦੀ ਬੜੇ ਰੜਕਦੇ ਸਨ। ਸਰਕਾਰ ਚੌਕੀ ਨੂੰ ਚੁਕਣਾ ਤਾਂ ਮੰਨ ਨਹੀਂ ਸੀ ਸਕਦੀ, ਪਰ ਸਮਝਦਾਰ ਲੋਕਾਂ ਨੇ ਥੋੜ੍ਹਾ ਥੋੜ੍ਹਾ ਅੱਗੇ ਵਧਣਾ ਸ਼ੁਰੂ ਕੀਤਾ। ਪਹਿਲਾ ਮਨੋਰਥ ਸੀ, ਡਿਓਢੀ ਦੇ ਸਾਹਮਣੇ ਤੋਂ ਗਾਰਦ ਦੀ ਰਿਹਾਇਸ਼ ਨੂੰ ਬਦਲਿਆ ਜਾਵੇ।

**ਗਾਰਦ ਦੀ ਥਾਂ ਬਦਲਣ ਦੇ ਜਤਨ-**

ਸੇਵਾ ਸਿੰਘ ਸਤਿਗੁਰੂ ਹਰੀ ਸਿੰਘ ਦਾ ਕਾਰ-ਮੁਖਤਿਆਰ ਸੀ: ਉਸਨੇ ਆਪਣੀ ਗੱਲ ਜ਼ਬਾਨੀ ਸ਼ਿਕਾਇਤ ਦੇ ਰੂਪ ਵਿਚ ਉੱਪਰ ਅਫਸਰਾਂ ਪਾਸ ਪਹੁੰਚਾਈ। ਇਹ ਗੱਲ 1904 ਈ. ਦੀ ਹੈ। ਗੋਰੇ ਅਫਸਰ ਨੇ ਡੀ. ਸੀ. ਟੇਕ ਚੰਦ ਨੂੰ ਲਿਖਿਆ ਕਿ ਇਹਨਾਂ (ਸੇਵਾ ਸਿੰਘ) ਦੀ ਸ਼ਿਕਾਇਤ ਸੁਣੀ ਜਾਵੇ। ਮੇਰੇ ਅਗਲੇ ਮੰਗਲਵਾਰ ਜਾਂ ਬੁੱਧਵਾਰ ਭੈਣੀ ਆਉਣ ਦੀ ਉਮੀਦ ਹੈ। ਇਸ ਦੌਰਾਨ ਤੁਸੀਂ ਸੇਵਾ ਸਿੰਘ ਦੀ ਗੱਲ

ਸੁਣੋ। ਕੀ ਉਸਨੇ ਪੁਲਿਸ ਪੋਸਟ ਨੂੰ ਬਦਲਣ ਖਾਰੇ ਅਜੇ ਤੱਕ ਅਰਜ਼ੀ ਦਿੱਤੀ ਹੈ! ਇਸ ਬਾਰੇ ਡਿਪਟੀ ਕਮਿਸ਼ਨਰ ਨੇ 28 ਨਵੰਬਰ 1904 ਈ. ਨੂੰ ਫਾਈਲ ਵਿਚ ਲਿਖਿਆ- ਇਹਨਾਂ ਨੇ ਮੈਨੂੰ ਜ਼ਬਾਨੀ ਹੀ ਅਰਜ਼ ਕੀਤੀ ਸੀ ਅਤੇ ਮੈਂ ਉਹਨਾਂ ਨੂੰ ਦੱਸਿਆ ਹੈ 'ਅਜੇ ਨਹੀਂ'। ਇਹ ਇਕ ਮਹੱਤਵਪੂਰਨ ਮਸਲਾ ਹੈ ਅਤੇ ਇਸ ਬਾਰੇ ਮੈਂ ਤੁਹਾਡੇ ਨਾਲ, ਜਦੋਂ ਮਿਲਾਂਗੇ, ਜ਼ਬਾਨੀ ਹੀ ਗੱਲ ਕਰਾਂਗਾ। ਮੇਰੀ ਨਿਜੀ ਰਾਇ ਹੈ ਕਿ ਪੁਲਿਸ ਨੂੰ ਬੁੱਧ ਸਿੰਘ (ਸਤਿਗੁਰੂ ਹਰੀ ਸਿੰਘ) ਦੇ ਅਸਤਬਲ ਵਿਚ ਨਹੀਂ ਰਹਿਣਾ ਚਾਹੀਦਾ ਸਗੋਂ ਉਸ ਮਕਾਨ ਵਿਚ ਰਹਿਣਾ ਚਾਹੀਦਾ ਹੈ ਜੋ ਸਰਕਾਰ ਨੇ ਬਣਾਏ ਹਨ। (ਦੇਖੋ ਦਸਤਾਵੇਜ਼ ਨੰ. 1)

**ਗਾਰਦ ਦੀ ਰਿਹਾਇਸ਼ ਬਦਲਣ ਦੀ ਕਾਰਵਾਈ** ਆਪਣੇ ਢੰਗ ਨਾਲ ਚੱਲਦੀ ਰਹੀ। ਸਰਕਾਰੀ ਅਫਸਰਾਂ ਦੇ ਵਿਚਾਰਾਂ ਵਿਚ ਸਪਸ਼ਟ ਬਦਲਾਅ ਦੇਖਣ ਨੂੰ ਮਿਲ ਰਿਹਾ ਸੀ। ਜੋ ਪਹਿਲਾਂ ਚੌਕੀ ਅਤੇ ਗਾਰਦ ਬਾਰੇ ਕੋਈ ਵੀ ਗੱਲ ਨਹੀਂ ਸਨ ਸੁਣਦੇ, ਹੁਣ ਗਾਰਦ ਦੀ ਜਗ੍ਹਾ ਡਿਓਢੀ ਦੇ ਸਾਹਮਣੇ ਤੋਂ ਬਦਲਣ ਲਈ ਤਿਆਰ ਦਿਸਦੇ ਸਨ। ਇਹ ਸੀ ਸਮੇਂ ਦੇ ਗੇੜ ਦਾ ਪ੍ਰਭਾਵ। ਸੰਬੰਧਤ ਅਫਸਰਾਂ ਨੇ ਡੇਰੇ ਸ੍ਰੀ ਭੈਣੀ ਸਾਹਿਬ ਦੇ ਦੌਰੇ ਕੀਤੇ ਅਤੇ ਜਿਸ ਜਗ੍ਹਾ ਉਸ ਸਮੇਂ ਗਾਰਦ ਦੀ ਰਿਹਾਇਸ਼ ਸੀ ਅਤੇ ਜਿੱਥੇ ਬਦਲਣਾ ਸੀ, ਇਸ ਬਾਰੇ ਵੇਰਵੇ ਨਾਲ ਸੰਬੰਧਤ ਅਫਸਰਾਂ ਨੂੰ ਨਕਸ਼ੇ ਸਹਿਤ ਜਾਣਕਾਰੀ ਦਿੱਤੀ ਗਈ।

14 ਮਈ 1905 ਨੂੰ ਗਾਰਦ ਦੇ ਹਵਾਲਦਾਰ ਨੇ ਆਪਣੇ ਅਫਸਰ ਨੂੰ ਲਿਖਿਆ ਸੀ- ਜਨਾਬੇਆਲੀ, ਬਾਹੁਕਮ ਹਜ਼ੂਰੇ ਅਨਵਰ...... ਇਕ ਦਰਵਾਜ਼ਾ ਡੇਰੇ ਦਾ ਹੈ ਅਤੇ ਦੂਸਰਾ ਦਰਵਾਜ਼ਾ ਮਾਵੇਸ਼ੀਖਾਨੇ ਦਾ ਹੈ। ਨੇੜੇ ਹੀ ਗਾਰਦ ਦਾ ਮਕਾਨ ਅਤੇ ਅਸਲਾਖਾਨਾ ਹੈ। ਡੇਰੇ ਦੇ ਮੁਖਤਿਆਰ ਸੇਵਾ ਸਿੰਘ ਦੀ ਦਰਖਾਸਤ ਦੇਣ ਦੀ ਮਨਸ਼ਾ ਹੈ ਕਿ ਗਾਰਦ ਖਰਾਸ ਵਾਲੀ ਥਾਂ ਤੇ ਚਲੀ ਜਾਵੇ ਅਤੇ ਗਾਰਦ ਦੇ ਮਕਾਨ ਦਾ ਦਰਵਾਜ਼ਾ (ਉਸ ਪਾਸੇ) ਗਲੀ ਵੱਲ ਕੱਢ ਲਿਆ ਜਾਵੇ। ਨੰ. 2 ਖਰਾਸ ਵਾਲੀ ਥਾਂ ਤੇ ਅਸਲਾਖਾਨੇ ਆਦਿ ਲਈ ਕੋਠੜੀ ਨਹੀਂ ਹੈ। (ਦੇਖੋ ਦਸਤਾਵੇਜ ਨੰ. 2 ਅਤੇ ਗਾਰਦ ਦਾ ਪੱਤਰ ਨੰ 3)।

**ਖਰਾਸ ਦੀ ਥਾਂ ਬਦਲੀ-**

ਗਾਰਦ ਨੂੰ ਡਿਓਢੀ ਦੇ ਸਾਹਮਣੇ ਤੋਂ ਬਦਲਣ ਬਾਰੇ ਭਾਵੇਂ ਅਫਸਰਾਂ ਵਿਚ ਸਹਿਮਤੀ ਸੀ, ਪਰ ਕੰਮ ਲੇਟ ਹੁੰਦਾ ਜਾ ਰਿਹਾ ਸੀ ਕਿਉਂਕਿ ਅਸਲੇਖਾਨੇ ਅਤੇ ਗਾਰਦ ਦੀ ਰਿਹਾਇਸ਼ ਲਈ ਕਮਰੇ ਬਣ ਰਹੇ ਸਨ। ਨਾਲ ਹੀ ਖਰਾਸ ਨੂੰ ਡੇਰੇ ਵਲੋਂ ਵੀ ਬਦਲਿਆ ਜਾ ਰਿਹਾ ਸੀ। ਇਹ ਉਹੀ ਖਰਾਸ ਸੀ, ਜਿਸਨੂੰ ਬਾਠਾਂ ਵਾਲੇ ਦੇ ਸੰਤ ਠਾਕਰ ਸਿੰਘ ਨੇ ਡੇਰੇ ਦੀ ਸਹੂਲਤ ਲਈ 28 ਸਤੰਬਰ 1895 ਨੂੰ ਲਗਾਇਆ ਸੀ। ਸੰਤ ਠਾਕਰ ਸਿੰਘ ਨਾਮਧਾਰੀ ਦਰਬਾਰ ਦੇ ਪ੍ਰਧਾਨ ਹਰਵਿੰਦਰ ਸਿੰਘ ਹੰਸਪਾਲ ਦੇ ਪੜਦਾਦਾ ਜੀ ਸਨ। ਗਾਰਦ ਲਈ ਥਾਂ ਬਣਾਉਣ ਲਈ ਖਰਾਸ ਨੂੰ ਪੁੱਟ ਕੇ ਅਕਾਲ ਬੁੰਗੇ ਵਾਲੀ ਗਲੀ ਦੇ ਵਿਚ ਸੱਜੇ ਪਾਸੇ ਬਦਲ ਕੇ ਲਗਾ ਦਿੱਤਾ ਗਿਆ। ਵਰਤਮਾਨ ਸਮੇਂ ਦੀ ਉਸਾਰੀ ਦੇ ਦੌਰਾਨ ਇਹ ਇਤਿਹਾਸਕ ਖਰਾਸ ਯਾਦਗਾਰ ਵਜੋਂ ਮੁੜ ਆਪਣੀ ਮੂਲ ਥਾਂ ਤੇ ਲਿਆ ਕੇ ਲਗਾਇਆ ਗਿਆ ਹੈ। ਇਹ ਕੰਮ ਕਰ ਲੈਣ ਤੋਂ ਬਾਅਦ 4 ਜਨਵਰੀ 1906 ਈ. ਨੂੰ ਮੁਖਤਿਆਰ ਸੇਵਾ ਸਿੰਘ ਵਲੋਂ ਫੇਰ ਦਰਖਾਸਤ ਦਿੱਤੀ ਗਈ।

**ਇਕ ਹੋਰ ਦਰਖਾਸਤ ਦਿੱਤੀ-**

ਗਾਰਦ ਨੂੰ ਬਦਲਣ ਦਾ ਕੰਮ ਢਿੱਲਾ ਨਾ ਪੈ ਜਾਵੇ, ਸੇਵਾ ਸਿੰਘ ਨੇ ਫੇਰ ਦਰਖਾਸਤ ਕਲੈਕਟਰ ਸਾਹਿਬ, ਲੁਧਿਆਣਾ ਨੂੰ ਦਿੱਤੀ ਕਿਉਂਕਿ ਗਾਰਦ ਲਈ ਮਕਾਨ ਤਿਆਰ ਹੋਣ ਉਪਰੰਤ ਨਕਸ਼ਾ ਵੀ ਬਣਾ ਕੇ ਸਬੰਧਤ ਅਫਸਰਾਂ ਪਾਸ ਭੇਜ ਦਿੱਤਾ ਜਿਸ ਵਿਚ ਸਾਰੇ ਮਾਪ ਤੋਲ ਕਰਕੇ ਅਤੇ ਨਿਸ਼ਾਨ ਲਗਾ ਦਿੱਤਾ ਗਿਆ ਸੀ ਕਿ ਗਾਰਦ ਨੇ ਕਿੱਥੋਂ ਤੋਂ ਕਿੱਥੇ ਜਾਣਾ ਸੀ। ਦਰਖਾਸਤ ਵਿਚ ਸੇਵਾ ਸਿੰਘ ਨੇ ਲਿਖਿਆ ਸੀ- ਕਲੈਕਟਰ ਸਾਹਿਬ ਗੁਜ਼ਾਰਿਸ਼ ਹੈ ਕਿ ਪੁਲਿਸ ਚੌਕੀ ਸਾਡੇ ਦਰਵਾਜ਼ੇ ਵਿਚ ਹੈ ਅਤੇ ਸਾਨੂੰ ਹਰ ਸਮੇਂ ਦਿੱਕਤ ਰਹਿੰਦੀ ਹੈ ਕਿਉਂਕਿ ਗਾਰਦ ਵਾਲੇ ਹੁੱਕਾ ਪੀਂਦੇ ਹਨ ਅਤੇ ਮਾਲ ਡੰਗਰਾਂ ਦੇ ਆਉਣ ਜਾਣ ਦੀ ਵੀ ਦਿੱਕਤ ਰਹਿੰਦੀ ਹੈ। ਹਜ਼ੂਰ ਨੇ ਮੌਕੇ ਦਾ ਮੁਆਇਨਾ ਕਰ ਲਿਆ ਹੋਇਆ ਹੈ ਅਤੇ ਉਸ ਜਗ੍ਹਾ ਦਾ ਨਕਸ਼ਾ ਵੀ ਤਿਆਰ ਕਰ ਲਿਆ ਗਿਆ ਹੈ। ਇਸ ਥਾਂ ਨੂੰ ਤਬਦੀਲ ਕੀਤਾ ਜਾਵੇ। -ਸੇਵਾ ਸਿੰਘ - ਬੁੱਧ ਸਿੰਘ ਕੂਕੇ ਦਾ ਮੁਖਤਿਆਰ। 4-1-1906 (ਦੇਖੋ ਦਸਤਾਵੇਜ਼ ਨੰ- 4 ਅਤੇ 5)।

**ਸਤਿਗੁਰੂ ਹਰੀ ਸਿੰਘ ਜੀ ਚੜ੍ਹਾਈ ਕੀਤੀ-**

ਗਾਰਦ ਨੂੰ ਬਦਲਣ ਦੀ ਕਿਰਿਆ ਅਜੇ ਚੱਲ ਹੀ ਰਹੀ ਸੀ ਅਤੇ ਅਮਲੀ ਰੂਪ ਵਿਚ ਅਖੀਰ ਤੇ ਪੁੱਜੀ ਹੀ ਸੀ ਕਿ ਇਸ ਦੌਰਾਨ ਸਤਿਗੁਰੂ ਹਰੀ ਸਿੰਘ ਜੀ ਪਹਿਲਾਂ ਕਈ ਦਿਨ ਢਿੱਲੇ ਰਹਿਣ ਮਗਰੋਂ 17 ਮਈ 1906 ਈ. ਨੂੰ ਚੜ੍ਹਾਈ ਕਰ ਗਏ। ਐਸੇ ਵਾਤਾਵਰਨ ਵਿਚ ਪੁਲਿਸ ਗਾਰਦ ਦੀ ਥਾਂ ਦਾ ਬਦਲਿਆ ਜਾਣਾ ਥੋੜ੍ਹਾ ਅੱਗੇ ਪੈ ਗਿਆ ਪਰ ਫੇਰ ਵੀ 24 ਮਈ 1906 ਨੂੰ ਟੇਕ ਚੰਦ ਡੀ. ਸੀ. ਨੇ ਪੁਲਿਸ ਮਹਿਕਮੇ ਦੇ ਵੱਡੇ ਅਫਸਰ ਨੂੰ ਲਿਖਿਆ ਕਿ ਭੈਣੀ ਆਲਾ ਵਿਖੇ ਪੁਲਿਸ ਨੂੰ ਹਿਦਾਇਤ ਕੀਤੀ ਜਾਵੇ ਕਿ ਨਵੀਂ ਥਾਂ ਜਿਥੇ (ਨਕਸ਼ੇ ਵਿਚ) 'ਧ' ਦਾ ਨਿਸ਼ਾਨ ਲਗਾ ਹੋਇਆ ਹੈ ਉਥੇ ਬਦਲ ਕੇ ਚਲੀ ਜਾਵੇ

ਅਤੇ ਉਹਨਾਂ ਦੀ ਰੌਸ਼ਨੀ ਘਟ ਵਾਲੀ ਗੱਲ ਦਾ ਵੀ ਧਿਆਨ ਕੀਤਾ ਜਾਵੇ।

**ਗਾਰਦ ਦੀ ਥਾਂ ਬਦਲੀ-**

ਲੰਮੇ ਸਮੇਂ ਦੀ ਦੌੜ ਭੱਜ ਸਦਕਾ 26 ਮਈ ਨੂੰ ਗਾਰਦ ਡਿਓਢੀ ਦੇ ਸਾਹਮਣੇ ਤੋਂ ਬਦਲਕੇ ਖਰਾਸ ਵਾਲੇ ਪਾਸੇ ਚਲੀ ਗਈ ਅਤੇ ਸੰਬੰਧਤ ਕਾਰਵਾਈ ਦੀ ਖਬਰ ਭੈਣੀ ਆਲਾ ਚੌਕੀ ਫਾਈਲ ਰਾਹੀਂ ਅਫਸਰ ਨੂੰ ਦੇ ਦਿੱਤੀ ਗਈ (ਦੇਖੋ ਦਸਤਾਵੇਜ ਨੰ. 6) ਸਤਿਗੁਰੂ ਬਿਲਾਸ ਵਿਚ ਗਾਰਦ ਦੀ ਜਗ੍ਹਾ ਬਦਲਣ ਬਾਰੇ ਇਸ ਤਰ੍ਹਾਂ ਦਰਜ਼ ਹੈ-

ਪੁਲਿਸ ਦਾ ਫਰੰਗੀ ਆਇਆ। ਗਾਰਦ ਕੇ ਬਦਲਨੇ ਕੇ ਵਾਸਤੇ ਜਗਾ ਆਇਕੇ ਦੇਖੀ। ਹੁਕਮ ਦੇ ਗਿਆ ਕਿ ਬਦਲਾਇ ਦੇਵੋ। ਗਾਰਦ ਕੋ ਕਹਾ ਕਿ ਡਿਓੜੀ ਛੋਡ ਦਿਓ। ਗੁਰੂ ਜੀ ਕੋ ਸੱਤ ਦਿਨ ਹੋਏ ਗੁਜਰਿਆਂ ਤਾਂ ਗਾਰਦ ਬਦਲੀ। ਫੇਰ ਫਰੰਗੀ ਪੁਲਿਸ ਕਾ ਆਇਆ, ਦੂਏ ਪਾਸੇ ਬਦਲਾਇ ਗਿਆ।' ਪੰਨਾ 401

ਗਾਰਦ ਦੀ ਥਾਂ ਬਦਲਵਾਉਣ ਵਿਚ ਸਤਿਗੁਰੂ ਹਰੀ ਸਿੰਘ ਜੀ ਨੇ ਅਗਵਾਈ ਕੀਤੀ ਸੀ, ਪਰ ਆਪ ਉਹ ਗਾਰਦ ਨੂੰ ਬਦਲਿਆ ਹੋਇਆ ਦੇਖ ਨਹੀਂ ਸਕੇ। ਫੇਰ ਵੀ ਪੁਲਿਸ ਚੌਕੀ ਬਾਰੇ ਵਿਉਂਤ ਦਾ ਪਹਿਲਾ ਕੰਮ ਪੂਰਾ ਹੋ ਗਿਆ। ਹੁਣ ਦੂਸਰੇ ਕੰਮ ਬਾਰੇ ਜਤਨ ਕਰਨ ਦੀ ਵਾਰੀ ਸੀ ਅਤੇ ਉਹ ਜਤਨ ਸੀ ਗਾਰਦ ਵਿਚ ਹੁੱਕਾ ਨੋਸ਼ੀ ਕਰਨ ਵਾਲੇ ਪੁਲਿਸ ਵਾਲਿਆਂ ਵਿਰੁੱਧ ਜਤਨ ਅਤੇ ਇਹਨਾਂ ਜਤਨਾਂ ਨੂੰ ਅੱਗੇ ਲੈ ਜਾਣ ਦੀ ਜ਼ਿੰਮੇਵਾਰੀ ਸੀ - ਸਤਿਗੁਰੂ ਪਰਤਾਪ ਸਿੰਘ ਜੀ ਦੀ।

**ਹੁੱਕਾ ਪੀਣ ਵਾਲੇ ਗਾਰਦੀਆਂ ਵਿਰੁੱਧ ਦਰਖਾਸਤ-**

ਗਾਰਦ ਨੂੰ ਡਿਓਢੀ ਦੇ ਸਾਹਮਣੇ ਤੋਂ ਤਬਦੀਲ ਕਰਵਾਉਣ ਵਿਚ ਸਫਲਤਾ ਮਿਲ ਜਾਣ ਨਾਲ ਨਾਮਧਾਰੀ ਭਾਈਚਾਰੇ ਨੂੰ ਕਾਫੀ ਖੁਸ਼ੀ ਹੋਈ ਅਤੇ ਹੌਸਲਾ ਮਿਲਿਆ। ਅਜੇ ਇਕ ਕੰਮ ਗਾਰਦ ਨਾਲ ਸਬੰਧਤ ਬਾਕੀ ਸੀ ਅਤੇ ਉਹ ਸੀ ਗਾਰਦ ਵਿਚ ਰਹਿੰਦੇ ਸਿਪਾਹੀਆਂ ਦੀ ਹੁੱਕਾ ਖੋਰੀ ਨੂੰ ਰੋਕਣਾ। ਹੁੱਕਾ ਪੀਣ ਵਾਲੇ ਸਿਪਾਹੀਆਂ ਨੇ ਵੀ ਡੇਰੇ ਵਾਲਿਆਂ ਅਤੇ ਬਾਹਰ ਤੋਂ ਦਰਸ਼ਨ ਕਰਨ ਆਉਣ ਵਾਲਿਆਂ ਨੂੰ ਕਾਫੀ ਦੁਖੀ ਕਰੀ ਰੱਖਿਆ ਸੀ।

**ਮੁਸਲਮਾਨ ਗਾਰਦੀ-**

ਜਨਵਰੀ 1872 ਈ. ਵਿਚ ਸ੍ਰੀ ਭੈਣੀ ਸਾਹਿਬ ਅੰਗਰੇਜ਼ ਸਰਕਾਰ ਵਿਰੁੱਧ ਪ੍ਰਚਾਰ ਨੂੰ ਰੋਕਣ ਲਈ ਇਕ ਸਥਾਈ ਪੁਲਿਸ ਚੌਕੀ ਬਿਠਾ ਦਿੱਤੀ ਗਈ ਸੀ ਜੋ ਲਗਾਤਾਰ ਪੰਜਾਹ ਸਾਲ ਬੈਠੀ ਰਹੀ। ਹਿੰਦੁਸਤਾਨ ਦੇ ਸੁਤੰਤਰਤਾ ਸੰਘਰਸ਼ ਦੌਰਾਨ ਹੋਰ ਕਿਸੇ ਵੀ ਥਾਂ ਤੇ, ਕਿਸੇ ਵੀ ਲਹਿਰ ਦੇ ਹੈਡਕੁਆਟਰ ਤੇ ਏਨਾਂ ਲੰਮਾ ਸਮਾਂ ਪੁਲਿਸ ਚੌਕੀ ਨਹੀਂ ਬੈਠੀ, ਜਿੰਨਾਂ ਸ੍ਰੀ ਭੈਣੀ ਸਾਹਿਬ ਬੈਠੀ ਰਹੀ ਸੀ।

ਸਰਕਾਰ ਗਾਰਦ ਵਿਚ ਜੋ ਸਿਪਾਹੀ ਭੇਜਦੀ ਹੁੰਦੀ ਸੀ ਉਹ ਮੁਸਲਮਾਨ ਹੁੰਦੇ ਸਨ। ਪਤਾ ਨਹੀਂ ਕਿਉਂ ਹਿੰਦੂ ਜਾਂ ਸਿਖਾਂ ਨੂੰ ਇਹਨਾਂ ਵਿਚ ਨਹੀਂ ਸੀ ਭੇਜਦੀ ਸਰਕਾਰ। ਮੈਨੂੰ ਜਾਪਦਾ ਹੈ ਕਿ ਅੰਗਰੇਜ਼ ਸਰਕਾਰ ਨੂੰ ਇਹ ਭੈਅ ਪਿਆ ਹੋਇਆ ਸੀ ਕਿ ਹਿੰਦੂ ਜਾਂ ਸਿੱਖ ਭਾਵੇਂ ਫੌਜੀ ਹੋਣ, ਭਾਵੇਂ ਪੁਲਿਸ ਵਾਲੇ ਹੋਣ ਜਾਂ ਆਮ ਲੋਕ ਹੋਣ, ਉਹ ਕੂਕਿਆਂ ਦੀ ਰਾਏ 20 ਕਰ ਸਕਦੇ ਸਨ। ਭਰਮ ਤਾਂ ਸੀ ਹੀ, ਪਰ ਕੂਕਾ ਅੰਦੋਲਨ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਚਾਰ ਪ੍ਰਭਾਵ ਕਰਕੇ ਵੀ ਇਸ ਤਰ੍ਹਾਂ ਨਾਲ ਸੋਚਣ ਲਈ ਮਜ਼ਬੂਰ ਹੋਣਾ ਪਿਆ। ਇਸ ਭਰਮ ਬਾਰੇ ਕਈ ਪ੍ਰਮਾਣ ਮਿਲਦੇ ਹਨ।

**ਸਰਕਾਰ ਮੁਕੱਦਮੇ ਤੋਂ ਡਰੀ-**

ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਮੁੱਖ ਸੂਬਿਆਂ ਨੂੰ ਜਦੋਂ ਸਰਕਾਰ ਨੇ ਇਲਾਹਾਬਾਦ ਵਿਚ ਕੈਦ ਰੱਖਿਆ ਸੀ, ਉਸ ਸਮੇਂ ਸਰਕਾਰ ਨੇ ਨਾ ਤਾਂ ਸਤਿਗੁਰੂ ਜੀ ਉਤੇ ਅਤੇ ਨਾ ਹੀ ਸੂਬਿਆਂ ਉਤੇ ਮੁਕੱਦਮੇ ਚਲਾਉਣ ਦਾ ਹੀਆ ਕੀਤਾ। ਸੂਬਿਆਂ ਬਾਰੇ ਤਾਂ ਮੈਕਨਬ ਕਮਿਸ਼ਨ ਨੇ ਪੜਤਾਲੀਆ ਰਿਪੋਰਟਾਂ ਅਤੇ ਗਵਾਹੀਆਂ ਵੀ ਲੈ ਲਈਆਂ ਹੋਈਆਂ ਸਨ, ਪਰ ਫੇਰ ਵੀ ਅੰਗਰੇਜ਼ ਸਰਕਾਰ ਮੁਕੱਦਮੇ ਚਲਾਉਣ ਦਾ ਹੀਆ ਨਾ ਕਰ ਸਕੀ। ਸਰਕਾਰ ਨੂੰ ਹਿੰਦੂ ਸਿੱਖਾਂ ਤੇ ਭਰੋਸਾ ਨਹੀਂ ਸੀ ਕਿ ਉਹ ਗਵਾਹੀਆਂ ਦੇ ਵੀ ਦੇਣਗੇ, ਮੁੱਕਰ ਤਾਂ ਨਹੀਂ ਜਾਣਗੇ। ਸਰਕਾਰ ਨੂੰ ਲੋਕਾਂ ਤੇ ਪੂਰਾ ਯਕੀਨ ਨਹੀਂ ਸੀ ਅਤੇ ਇਸ ਕਰਕੇ ਅੰਗਰੇਜ਼ ਸਰਕਾਰ ਨੇ ਸਤਿਗੁਰੂ ਰਾਮ ਸਿੰਘ ਜੀ ਅਤੇ ਉਹਨਾਂ ਦੇ ਪ੍ਰਸਿੱਧ ਸੂਬਿਆਂ ਉਤੇ ਮੁਕੱਦਮੇ ਚਲਾਉਣ ਦੀ ਬਜਾਏ 1818 ਈ. ਦੇ ਬੰਗਾਲ ਰੈਗੂਲੇਸ਼ਨ ਦਾ ਸਹਾਰਾ ਲੈ ਕੇ ਨਜ਼ਰਬੰਦ ਕਰੀ ਰੱਖਿਆ ਸੀ।

ਹਿੰਦੁਸਤਾਨੀ ਪਲਟਨ ਤੇ ਬੇ-ਯਕੀਨੀ-ਇਕ ਹੋਰ ਬੇ-ਵਿਸ਼ਵਾਸੀ ਵਾਲੀ ਘਟਨਾ ਸੀ। ਜਦੋਂ ਸ੍ਰੀ ਸਤਿਗੁਰੂ ਜੀ ਅਤੇ ਸੂਬੇ ਸਾਹਿਬਾਨ ਇਲਾਹਾਬਾਦ ਦੇ ਕਿਲੇ ਵਿਚ ਭੇਜ ਦਿੱਤੇ ਗਏ ਸਨ, ਫਿਲੌਰ ਛਾਵਣੀ ਵਿੱਚ ਕੁਛ ਕੂਕੇ ਸਿੱਖ ਫੌਜੀਆਂ ਨਾਲ ਮਿਲਦੇ ਗੋਰੇ ਅਫ਼ਸਰਾਂ ਨੇ ਦੇਖ ਲਏ ਸਨ। ਇਸ ਦੀ ਖਬਰ ਲੈਫਟੀਨੈਂਟ ਗਵਰਨਰ ਤੱਕ ਦਿੱਤੀ ਗਈ। ਸਰਕਾਰ ਨੇ ਡਰ ਕੇ ਤੁਰੰਤ ਕਾਰਵਾਈ ਵਜੋਂ ਸਿੱਖ ਫੌਜੀਆਂ ਨੂੰ ਫਿਲੌਰ ਦੇ ਕਿਲੇ 'ਚੋਂ ਬਦਲ ਕੇ ਉਹਨਾਂ ਨੂੰ ਰਾਵਲਪਿੰਡੀ ਭੇਜ ਦਿੱਤਾ ਅਤੇ ਏਥੇ ਹਿੰਦੁਸਤਾਨੀ ਪਲਟਨ ਲਿਆਂਦੀ ਗਈ। ਪਰ ਅੰਗਰੇਜ਼ਾਂ ਨੂੰ ਉਹਨਾਂ 'ਤੇ ਵੀ ਭਰੋਸਾ ਨਾ ਬਣਿਆ ਅਤੇ ਨਤੀਜਨ ਹਿੰਦੁਸਤਾਨੀ ਪਲਟਨ ਨੂੰ ਵੀ ਬਦਲ ਕੇ ਗੋਰਾ ਪਲਟਨ ਕਿਲੇ ਵਿਚ ਲਿਆ ਬਿਠਾਈ। ਇਹ ਕਾਰਵਾਈ ਸਿੱਧ ਕਰਦੀ ਸੀ ਕਿ ਗੋਰਿਆਂ ਨੂੰ ਕਿਸੇ ਵੀ ਹਿੰਦੁਸਤਾਨੀ ਤੇ

ਵਿਸ਼ਵਾਸ ਨਹੀਂ ਸੀ ਰਿਹਾ।

**ਸਿੱਖ ਟੁਕੜੀ ਬਦਲੀ-**

ਸੂਬਾ ਹੁਕਮਾ ਸਿੰਘ ਅਤੇ ਮਾਨ ਸਿੰਘ ਚੁਨਾਰ ਦੇ ਕਿਲੇ ਵਿਚ ਕੈਦ ਸਨ। 1874 ਈ. ਵਿਚ ਇਸ ਕਿਲੇ ਵਿਚ ਡਿਓਢੀ ਤੇ ਇਕ ਸਿੱਖ ਪਲਟਨ ਆ ਗਈ। ਸਿੱਖ ਹੋਣ ਦੇ ਨਾਤੇ ਫੌਜੀਆਂ ਦੀ ਅਤੇ ਕੂਕੇ ਰਾਜਸੀ ਕੈਦੀਆਂ ਦੀ ਆਪਸ ਵਿਚ ਦੁਆ-ਸਲਾਮ ਹੋਈ, ਇਕੋ ਭਾਈਚਾਰਾ ਜੁ ਸੀ। ਬਸ ਏਸ ਤੇ ਡਰੀ ਹੋਈ ਅੰਗਰੇਜ਼ ਸਰਕਾਰ ਦਾ ਭੈਅ ਸਾਹਮਣੇ ਆ ਗਿਆ। ਕਲਕੱਤੇ ਲਾਟ ਨੂੰ ਲਿਖ ਕੇ ਤੁਰੰਤ ਹੀ ਚੁਨਾਰ ਦੇ ਕਿਲੇ 'ਚੋਂ ਸਿੱਖ ਫੌਜੀਆਂ ਨੂੰ ਤਬਦੀਲ ਕਰ ਦਿੱਤਾ ਗਿਆ। 1881 ਈ. ਵਿਚ ਇਕ ਵਾਰੀ ਫੇਰ ਜਾਟ ਰੈਜੀਮੈਂਟ ਦੇ ਫੌਜੀਆਂ ਦੀ ਡਿਊਟੀ ਚੁਨਾਰ ਦੇ ਕਿਲੇ ਵਿਚ ਲੱਗੀ। ਉਸ ਟੁਕੜੀ ਵਿਚ ਕੁਝ ਸਿੱਖ ਫੌਜੀ ਵੀ ਸਨ। ਕਿਲੇ ਦੇ ਕਮਾਂਡੈਂਟ ਨੇ ਇਕ ਵਾਰੀ ਫਿਰ ਪਿਛਲੀ ਗੱਲ ਕਲਕੱਤੇ ਗਵਰਨਰ-ਜਨਰਲ ਨੂੰ ਦੱਸ ਕੇ ਉਸ ਫੌਜੀ ਟੁਕੜੀ ਦੀ ਤੈਨਾਤੀ ਰੁਕਵਾ ਦਿੱਤੀ ਸੀ। ਇਸ ਤਰ੍ਹਾਂ ਅਸੀਂ ਦੇਖਦੇ ਹਾਂ ਕਿ ਕੂਕਾ ਲਹਿਰ ਦੇ ਸੰਦਰਭ ਵਿਚ ਅੰਗਰੇਜ਼ੀ ਸਰਕਾਰ ਨੂੰ ਹਿੰਦੂਆਂ ਅਤੇ ਸਿੱਖਾਂ ਤੇ ਯਕੀਨ ਨਹੀਂ ਸੀ। ਸ਼ਾਇਦ ਏਸੇ ਕਰਕੇ ਹੀ ਸ੍ਰੀ ਭੈਣੀ ਸਾਹਿਬ ਗਾਰਦ ਵਿਚ ਮੁਸਲਮਾਨ ਸਿਪਾਹੀ ਹੀ ਲਗਾਏ ਗਏ ਸਨ।

ਮੁਸਲਮਾਨ ਸਿਪਾਹੀ ਮਾਸ ਖਾਂਦੇ ਅਤੇ ਹੁੱਕੇ ਪੀਂਦੇ ਜਿਸ ਨਾਲ ਡੇਰੇ ਸਭ ਔਖੇ ਹੁੰਦੇ। ਜਦੋਂ ਵਾਤਾਵਰਨ ਸੁਖਾਵਾਂ ਹੋਇਆ ਤਾਂ ਪਹਿਲੋਂ ਗਾਰਦ ਦੀ ਥਾਂ ਬਦਲਵਾ ਲਈ ਗਈ ਅਤੇ ਹੁਣ ਗਾਰਦ ਵਿਚ ਹੁੱਕਾ ਪੀਣ ਵਾਲਿਆਂ ਵਿਰੁੱਧ ਦਰਖਾਸਤ ਦੇ ਦਿੱਤੀ ਗਈ।

**ਦਰਖਾਸਤ-**

ਪਿੰਡ ਲੱਲੀਆਂ, ਡਾਕਖਾਨਾ ਗੜ੍ਹਸ਼ੰਕਰ ਜ਼ਿਲਾ ਹੁਸ਼ਿਆਰਪੁਰ ਦੇ ਸ. ਹੀਰਾ ਸਿੰਘ ਵਲੋਂ ਪੰਜਾਬ ਦੇ ਲੈਫਟੀਨੈਂਟ ਗਵਰਨਰ ਨੂੰ, 5 ਅਗਸਤ 1910 ਈ. ਨੂੰ ਗਾਰਦ 'ਚੋਂ ਹੁੱਕਾ ਪੀਣ ਵਾਲਿਆਂ ਵਿਰੁਧ ਲਿਖਿਆ ਗਿਆ -

ਸ੍ਰੀਮਾਨ ਲੈਫਟੀਨੈਂਟ ਗਵਰਨਰ ਸਾਹਿਬ ਬਹਾਦਰ

ਸ੍ਰੀਮਾਨ ਜੀ, ਨਿਮਰਤਾ ਸਹਿਤ ਬੇਨਤੀ ਹੈ ਕਿ ਗੁਰਦੁਆਰਾ ਭੈਣੀ ਸਾਹਿਬ ਥਾਨਾ, ਸਾਹਨੇਵਾਲ, ਜ਼ਿਲਾ ਲੁਧਿਆਣਾ ਨਾਮਧਾਰੀਆਂ ਦਾ ਹੈ ਅਤੇ ਇਸ ਵਿਚ ਹਰ ਸਮੇਂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਹੁੰਦਾ ਹੈ ਅਤੇ ਸ਼ਬਦ ਕੀਰਤਨ ਸਵੇਰੇ ਸ਼ਾਮ ਹੁੰਦਾ ਹੈ। ਔਰ ਸਰਕਾਰ ਦੀ ਤਰਫੋਂ ਇਕ ਗਾਰਦ ਇਸ ਜਗਾ ਪਬੰਧ ਵਾਸਤੇ ਰਹਿੰਦੀ ਹੈ ਅਤੇ ਇਸ ਗਾਰਦ ਵਿਚ ਕੁਝ ਸਿਪਾਹੀ ਹੁੱਕਾ ਪੀਂਦੇ ਹਨ, ਜਿਸ ਕਰਕੇ ਗੁਰਦੁਆਰੇ ਦੀ ਬੇਅਦਬੀ ਹੁੰਦੀ ਹੈ। ਸਾਰੀ ਖਾਲਸਾ ਸੰਗਤ ਇਸ ਨੂੰ ਦੇਖਕੇ ਬਰਦਾਸ਼ਤ ਨਹੀਂ ਕਰ ਸਕਦੇ ਕਿਉਂਕਿ ਸਾਡੇ ਧਰਮ ਦੇ ਉਲਟ ਹੈ। ਇਸ ਵਾਸਤੇ ਹਜ਼ੂਰ ਨੂੰ ਬੇਨਤੀ ਹੈ ਕਿ 'ਹੁੱਕਾ ਨੋਸ਼ੀ' ਕਰਨ ਵਾਲੇ ਸਿਪਾਹੀ ਗੁਰਦੁਆਰੇ ਵਿਚੋਂ ਤਬਦੀਲ ਕਰਨ ਵਾਸਤੇ ਛੇਤੀਂ ਹੁਕਮ ਦਿੱਤਾ ਜਾਵੇ। ਹਜ਼ੂਰ ਦੀ ਬੜੀ ਮਿਹਰਬਾਨੀ ਹੋਵੇਗੀ। ਇਸ ਦੀ ਇਤਲਾਹ ਸੁਪਰਡੈਂਟ ਸਾਹਿਬ ਲੁਧਿਆਣਾ ਨੂੰ ਕੀਤੀ ਜਾਵੇ।

*ਦਾਸ ਹੀਰਾ ਸਿੰਘ ਵਲਦ ਸ. ਜਵਾਹਰ ਸਿੰਘ*

*ਵਾਸੀ ਲੱਲੀਆਂ, ਡਾਕਖਾਨਾ ਗੜ੍ਹਸ਼ੰਕਰ, ਜ਼ਿਲਾ ਹੁਸ਼ਿਆਰਪੁਰ*

*(ਦਸਤਾਵੇਜ਼ ਨੰ. 7)*

ਇਸ ਦਰਖਾਸਤ ਤੇ ਪੁਲਿਸ ਦੇ ਵੱਡੇ ਅਫਸਰ ਨੇ ਲਿਖਿਆ ਸੀ ਕਿ ਪੁਲਿਸ ਵਾਲੇ ਗੁਰਦੁਆਰੇ ਦੇ ਅੰਦਰ ਨਹੀਂ ਹੁੱਕਾ ਪੀਂਦੇ ਅਤੇ ਮੈਂ ਉਹਨਾਂ ਨੂੰ ਆਪਣੇ ਨਿਵਾਸ ਅੰਦਰ ਹੁੱਕਾ ਨਾ ਪੀਣ ਬਾਰੇ ਸ਼ਾਇਦ ਨਹੀਂ ਹੁਕਮ ਕਰ ਸਕਦਾ। ਮੈਂ ਕਈ ਵਾਰੀ ਭੈਣੀ ਆਂਦਾ ਜਾਂਦਾ ਰਹਿੰਦਾ ਹਾਂ ਅਤੇ ਮੈਂ ਹੁੱਕਾ ਪੀਣ ਬਾਰੇ ਕਦੇ ਕੋਈ ਸ਼ਿਕਾਇਤ ਨਹੀਂ ਸੁਣੀ। ਮੇਰਾ ਵਿਚਾਰ ਹੈ ਕਿ ਦਰਖਾਸਤ ਨੂੰ ਦਾਖਲ ਦਫਤਰ ਕਰ ਦਿੱਤਾ ਜਾਵੇ। ਪਰ ਡੀ. ਸੀ. ਨੇ ਹੀਰਾ ਸਿੰਘ ਨੂੰ ਹਾਜ਼ਰ ਹੋਣ ਦੇ ਹੁਕਮ ਜਾਰੀ ਕਰ ਦਿੱਤੇ। (ਦਸਤਾਵੇਜ਼ ਨੰ. 8)

ਨਾ ਹੁੱਕਾ ਪੀਣ ਵਾਲੇ ਗਾਰਦ ਦੇ ਸਿਪਾਹੀਆਂ ਦੀ ਤੈਨਾਤੀ ਬਾਰੇ ਕਾਰਵਾਈ ਕੁਝ ਕੁ ਸਾਲ ਚਲਦੀ ਰਹੀ ਅਤੇ ਆਖਿਰ ਮਜਬੂਰ ਹੋ ਕੇ 4 ਅਪ੍ਰੈਲ 1913 ਨੂੰ ਡੀ. ਸੀ. ਨੇ ਹੁਕਮ ਜਾਰੀ ਕਰ ਹੀ ਦਿੱਤੇ ਕਿ ਭੈਣੀ ਆਲਾ ਦੇ ਇਕ ਲੀਡਰ ਨੇ ਵੀ ਇਸ ਬਾਰੇ ਉਸ ਨੂੰ ਸ਼ਿਕਾਇਤ ਕੀਤੀ ਸੀ, ਪਰ ਕਈ ਵਾਰੀ ਹੁੱਕਾ ਨਾ ਪੀਣ ਵਾਲੇ ਮੁਸਲਮਾਨ ਤੈਨਾਤੀ ਲਈ ਲੱਭਦੇ ਨਹੀਂ ਸਨ।

ਡੀ. ਸੀ. ਨੇ ਇਹ ਵੀ ਲਿਖਿਆ ਕਿ ਗੁਰਦੁਆਰੇ ਦੇ ਤਿੰਨ ਤੋਂ ਚਾਰ ਸੌ ਮੀਟਰ ਦੇ ਦਾਇਰੇ ਵਿਚ ਹੁੱਕਾ ਨਹੀਂ ਪੀਤਾ ਜਾਣਾ ਚਾਹੀਦਾ। ਮੈਨੂੰ ਯਕੀਨ ਹੈ ਕਿ ਇਸ ਸ਼ਿਕਾਇਤ ਦੇ ਹੋਰ ਵੀ ਕਾਰਨ ਹੋ ਸਕਦੇ ਹਨ ਪਰ ਮੈਂ ਹੁਕਮ ਜਾਰੀ ਕਰ ਦਿੱਤੇ ਹਨ ਕਿ ਜਿੱਥੋਂ ਤੀਕ ਹੋ ਸਕੇ ਹੁੱਕਾ ਨਾ ਪੀਣ ਵਾਲੇ ਮੁਸਲਮਾਨ ਹੀ ਏਥੇ ਭੇਜੇ ਜਾਣ।

ਇਸ ਤਰ੍ਹਾਂ ਗਾਰਦ ਬਾਰੇ ਕਾਰਵਾਈ ਦਾ ਦੂਸਰਾ ਉਦਮ ਵੀ ਪੂਰਾ ਹੋ ਗਿਆ। ਡੀ. ਸੀ. ਦੇ ਉਪਰੋਕਤ ਪੱਤਰ ਤੋਂ ਮੁਸਲਮਾਨ ਸਿਪਾਹੀਆਂ ਨੂੰ ਹੀ ਗਾਰਦ ਵਿਚ ਰੱਖੇ ਜਾਣ ਦੀ ਪੁਸ਼ਟੀ ਵੀ ਹੋ ਜਾਂਦੀ ਹੈ। ਇਸ ਤਰ੍ਹਾਂ ਇਹ ਉਦਮ ਅੱਗੇ ਚਲਕੇ 1923 ਈ. ਵਿੱਚ ਪੂਰਾ ਹੁੰਦਾ ਹੈ ਜਦੋਂ ਸ੍ਰੀ ਭੈਣੀ ਸਾਹਿਬ ਤੋਂ ਪੂਰੀ ਤਰ੍ਹਾਂ ਪੁਲਿਸ ਚੌਕੀ ਚੁੱਕ ਲਈ ਜਾਂਦੀ ਹੈ, 51 ਸਾਲ ਬਾਅਦ।

ਅੰਤ ਵਿਚ ਮੈਂ ਮਾਸਟਰ ਅਮਰੀਕ ਸਿੰਘ ਅਤੇ ਸਾਧੂ ਸਿੰਘ ਕਿਸਾਨ ਦਾ ਧੰਨਵਾਦ ਕਰਦਾ ਹਾਂ, ਜਿਹਨਾਂ ਨੇ ਉਰਦੂ ਦੇ ਦਸਤਾਵੇਜ਼ ਪੜ੍ਹਕੇ ਇਹ ਲੇਖ ਲਿਖਣ ਵਿਚ ਮੇਰੀ ਮਦਦ ਕੀਤੀ ਹੈ।

[illegible]

[illegible]

29 ... 1910

The men do not smoke outside the house placed at their disposal and do not enter the grounds of the Gurdwara. Ordinarily men who smoke are detailed for duty at Bhaini ala and I do not think I could issue orders that they should not smoke in what may be considered their residence. I have frequently visited Bhaini ala and have not heard any complaints of the men smoking. [illegible]complaint I think might be filed

D.C. — [signature]

Please send for [illegible] — 1/9/11

[illegible] 12/9/10 [illegible] DC 2/9/10

[illegible]

ਦਸਤਾਵੇਜ਼ ਨੰ 8

others in the village who are smokers -
I am sure there are other reasons
for making this report - but
orders have been issued to Pork as
far as possible non smokers
Mohammedans.

D. Dunnall
4/4/73

Seen, filed
M
4/4

(ਬਾਕੀ 9 ਦੀ)

# ਸ੍ਰੀ ਭੈਣੀ ਸਾਹਿਬ – ਅਤੀਤ ਅਤੇ ਵਰਤਮਾਨ ਦੇ ਝਰੋਖੇ 'ਚੋਂ

✍ ਸੁਵਰਨ ਸਿੰਘ ਵਿਰਕ

***[illegible] ਇਤਿਹਾਸਕਾਰਾਂ ਦਾ ਇਹ ਮਤ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਇਸ [illegible] ਚਾਹੁੰਦੇ ਸਨ। ਹਕੀਕਤ ਵਿਚ [illegible] ਸਿੰਘ ਲਈ [illegible] ਕਰਦੇ [illegible] ਬਾਰੇ ਵੀ [illegible] ਸਰਕਾਰ ਨੂੰ ਭੁਲੇਖੇ ਵਿਚ ਰੱਖਣਾ ਚਾਹੁੰਦੇ ਸਨ, ਇਹ ਨਾਮ ਵਰਤ ਕੇ।***

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਤੋਂ ਲੈ ਕੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੱਕ, ਚਾਰ ਸਤਿਗੁਰੂ ਸਾਹਿਬਾਨ ਦੀ ਚਰਨ ਛੋਹ ਨਾਲ ਪਵਿੱਤਰ ਹੋਣ ਵਾਲੀ ਨਗਰੀ, ਸ੍ਰੀ ਭੈਣੀ ਸਾਹਿਬ ਪੰਜਾਬ ਦੇ ਇਤਿਹਾਸਕ-ਸਥਾਨਾਂ ਵਿਚ ਇਕ ਉੱਚਾ ਮੁਕਾਮ ਰੱਖਦੀ ਹੈ। ਸਤਿਗੁਰੂ ਜੀ ਦੇ ਪ੍ਰਕਾਸ਼ ਤੋਂ ਪਹਿਲਾਂ, ਇਹ ਇਕ ਛੋਟਾ ਜਿਹਾ ਦੋ ਕੁ ਪੱਤੀਆਂ ਦਾ ਸੁੱਤ-ਉਨੀਂਦਾ ਜਿਹਾ ਪਿੰਡ ਸੀ। ਜਿਸ ਨੂੰ ਕੌਮਾਂਤਰੀ ਪ੍ਰਸਿੱਧੀ, ਸਤਿਗੁਰੂ ਰਾਮ ਸਿੰਘ ਦੁਆਰਾ ਇੱਥੇ ਨਿਵਾਸ ਰੱਖਣ ਕਰਕੇ ਪ੍ਰਾਪਤ ਹੋਈ। ਸਤਿਗੁਰੂ ਜੀ ਦਾ ਪਰਿਵਾਰ ਰਾਈਆਂ ਦੇ ਗੁਆਂਢ ਵੱਸੇ ਇਸ ਛੋਟੇ ਜਿਹੇ ਪਿੰਡ ਵਿਚ, ਭੈਣੀ ਭੂੰਦੜ ਜਾਂ ਭੈਣੀ ਆਲਾ ਦੇ ਕਿਸਾਨ ਪਰਵਾਰਾਂ ਦੀ ਬੇਨਤੀ ਤੇ ਆਇਆ ਸੀ ਕਿ ਉਹਨਾਂ ਦੇ ਖੇਤੀ ਧੰਦੇ ਲਈ ਹਲ ਫਲ ਚੰਡਣ, ਰੰਬਾ ਸਤੀ ਸੋਧਣ ਲਈ, ਇਕ ਰਾਮਗੜ੍ਹੀਏ ਦਸਤਕਾਰ ਪਰਵਾਰ ਦੀ ਰਿਹਾਇਸ਼ ਲੋੜੀਂਦੀ ਸੀ। ਫਿਰ ਜਦੋਂ ਸਤਿਗੁਰੂ ਰਾਮ ਸਿੰਘ ਜੀ ਲਾਹੌਰ ਦੇ ਫੌਜੀ ਜੀਵਨ ਸਮੇਂ ਗੁਰੂ ਬਾਲਕ ਸਿੰਘ ਜੀ ਦੀ ਸਰਨ ਹਜਰੋਂ ਸਾਹਿਬ (ਜ਼ਿਲ੍ਹਾ ਕੈਂਬਲਪੁਰ) ਵਿਖੇ ਜਾਂਦੇ ਹਨ ਤਾਂ ਵਡੇਰੀਆਂ ਜ਼ਿੰਮੇਵਾਰੀਆਂ ਆਪ ਨੂੰ ਸੌਂਪਣ ਬਾਅਦ ਗੁਰੂ ਬਾਲਕ ਸਿੰਘ ਜੀ ਹੁਕਮ ਕਰਦੇ ਹਨ:

*"ਅਬ ਭੈਣੀ ਸਾਹਿਬ ਕੋ ਜਾਵੋ।*
*ਛੋਡ ਨੌਕਰੀ ਦੇਗ ਚਲਾਵੋ।"*[1]

ਇਉਂ ਜਿੱਥੇ ਉਹਨਾਂ ਦੇ ਸੁਪਨਿਆਂ ਦੇ ਠਾਕੁਰ ਜੀ ਨਿਵਾਸ ਕਰਦੇ ਹਨ, ਗੁਰੂ ਬਾਲਕ ਸਿੰਘ ਜੀ ਹੀ ਸਭ ਤੋਂ ਪਹਿਲਾਂ ਉਸ ਭੈਣੀ ਜੋ 'ਭੂੰਦੜ' ਇਸ ਦੇ ਮੋਹੜੀ-ਗੱਡ ਦੇ ਨਾਂ ਤੋਂ ਜਾਣੀ ਜਾਂਦੀ ਸੀ, ਉਸ ਨੂੰ ਹੁਣ ਅੱਗੇ ਤੋਂ ਸਾਹਿਬਾਂ ਦੇ ਨਾਮ ਨਾਲ ਜਾਣੀ ਜਾਣ ਸਦਕਾ ਭੈਣੀ ਸਾਹਿਬ ਕਰ ਦਿੱਤਾ। ਭੈਣੀ ਦਾ ਭੈਣੀ ਸਾਹਿਬ ਵਿਚ ਰੂਪਾਂਤਰਣ ਇਕ ਵੱਡੀ ਇਤਿਹਾਸਕ ਘਟਨਾ ਸੀ ਜਿਸ ਨੂੰ ਇਸ ਤਬਦੀਲੀ ਨੂੰ ਮੁਕੰਮਲ ਕਰਨ ਲਈ ਅਤੇ ਆਪਣੀ ਸਾਹਿਬੀ ਨੂੰ ਕਾਇਮ ਰੱਖਣ ਲਈ ਭਾਰੀ ਕੀਮਤ ਵੀ ਅਦਾ ਕਰਨੀ ਸੀ।

ਸਾਡੇ ਨਾਮਧਾਰੀ ਇਤਿਹਾਸ ਵਿਚ ਇਸ ਨਿੱਕੜੇ ਪਿੰਡ ਦੇ ਉੱਜਲ ਭਵਿੱਖ ਬਾਰੇ ਬਾਲ ਸਤਿਗੁਰੂ ਰਾਮ ਸਿੰਘ ਜੀ ਦੇ ਨਾਲ ਆਪਣੀ ਪੁੱਤਰੀ, ਬੀਬੀ ਜੱਸਾਂ ਦੀ ਮੰਗਣੀ ਕਰ ਆਏ ਭਾਈ ਸਾਹਬੂ ਤਰਖਾਣ ਨੂੰ ਜੋ ਪਿੰਡ ਧਰੌੜ (ਲੁਧਿਆਣਾ) ਦਾ ਸੀ, ਉਸਦੀ ਪਤਨੀ ਨਾਲ ਹੁੰਦੇ ਵਾਰਤਾਲਾਪ ਵਿਚ ਵੀ ਪ੍ਰਗਟ ਕੀਤਾ ਗਿਆ ਹੈ।[1] ਕਹਿਣੇ ਲਗਾ ਸਾਹਬੂ ਕਿ ਮੈਂ ਤਾਂ ਇਸ ਲੜਕੇ ਨੂੰ ਸਾਕ ਦੇ ਚੁਕਿਆ ਹਾਂ। ਜਾਂ ਘਰ ਜਾਇ ਗੱਲ ਕੀਤੀ ਤਾਂ ਕੁੜੀ ਦੀ ਮਾਂ ਨੇ ਸੁਣਕੇ ਕਿਹਾ ਕਿ ਓਹ ਤਾਂ ਪਿੰਡ ਛੋਟਾ ਹੈ। ਸਾਡੇ ਪਿੰਡ ਕੇ ਉਥੇ ਵੱਗ ਚਰ ਕੇ ਆਉਂਦੇ ਹੈਂ। ਸਾਹਬੂ ਨੇ ਕਿਹਾ ਕਿ ਮੈਨੂੰ ਤਾਂ ਪਿੰਡ ਵੱਡਾ ਦਿਸਿਆ ਹੈ।[2]

ਵੈਸੇ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਹੁਕਮਨਾਮਿਆਂ ਵਿਚ ਆਪਣੇ ਪਿੰਡ ਲਈ 'ਰਾਮਦਾਸਪੁਰਾ'

ਨਾਮ ਵੀ ਵਰਤਿਆ ਹੈ। ਭਾਈ ਸੰਤੋਖ ਸਿੰਘ ਬਾਹੋਵਾਲ ਆਪਣੇ ਇਤਿਹਾਸਕ ਗਰੰਥ "ਸਤਿਗੁਰੂ ਬਿਲਾਸ" ਵਿਚ ਵੀ ਸਤਿਗੁਰੂ ਜੀ ਦੇ ਆਸ਼ੇ ਨੂੰ ਮੁੱਖ ਰੱਖ ਕੇ, ਅਨੇਕ ਥਾਵਾਂ ਤੇ ਸ੍ਰੀ ਭੈਣੀ ਸਾਹਿਬ ਲਈ "ਰਾਮਦਾਸਪੁਰਾ" ਹੀ ਲਿਖਦੇ ਹਨ। ਕੁਝ ਇਤਿਹਾਸਕਾਰਾਂ ਦਾ ਇਹ ਮਤ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਇਸ ਦਾ ਨਾਮ 'ਰਾਮਦਾਸਪੁਰਾ' ਪ੍ਰਚਲਿਤ ਕਰਨਾ ਚਾਹੁੰਦੇ ਸਨ। ਹਕੀਕਤ ਵਿਚ ਸਤਿਗੁਰੂ ਜੀ ਹੁਕਮਨਾਮੇ ਵਿਚ ਜਿਵੇਂ ਆਪਣੇ ਅਤੇ ਸੇਵਕ ਨਾਨੂੰ ਸਿੰਘ ਲਈ ਛਦਮ ਨਾਵਾਂ ਦਾ ਉਪਯੋਗ ਕਰਦੇ ਹਨ ਇਵੇਂ ਹੀ ਆਪਣੇ ਨਗਰ ਬਾਰੇ ਵੀ ਫਰੰਗੀ ਸਰਕਾਰ ਨੂੰ ਭੁਲੇਖੇ ਵਿਚ ਰੱਖਣਾ ਚਾਹੁੰਦੇ ਸਨ, ਇਹ ਨਾਮ ਵਰਤ ਕੇ।

ਭੈਣੀ ਸਾਹਿਬ ਦੀ ਮਹਾਨਤਾ ਸਾਡੇ ਸਾਰੇ ਇਤਿਹਾਸ ਉਤੇ ਵਿਦਮਾਨ ਨਜ਼ਰ ਆਉਂਦੀ ਹੈ। ਇਕ ਹੋਰ ਪਰੰਸਗ ਹੈ ਜਦੋਂ ਮਾਤਾ ਜੱਸਾਂ ਆਪਣੀਆਂ ਕੁਝ ਘਰੇਲੂ ਵਸਤਾਂ ਦੇ ਚੁਰਾਏ ਜਾਣ ਤੇ ਸ਼ੋਕਗ੍ਰਸਤ ਹਨ। ਸਤਿਗੁਰੂ ਜੀ ਮਾਤਾ ਜੀ ਨੂੰ ਧੀਰਜ ਬੰਨ੍ਹਾਉਂਦੇ ਹਨ, ਨਾਲੇ ਉਹਨਾਂ ਦੀ ਝੋਲੀ ਵਿਚ ਬਖਸ਼ਿਸ਼ਾਂ ਦੀ ਵਰਖਾ ਕਰਦੇ ਹਨ। "ਦਿਨ ਚੜ੍ਹੇ ਮਾਈ ਜੱਸਾਂ ਨੇ ਦੇਖਕੇ ਬੜਾ ਅਫਸੋਸ ਕੀਤਾ ਕਿ ਮੇਰੇ ਭਾਂਡੇ ਕੱਪੜੇ ਲੈ ਗਏ ਹੈਂ। ਸਤਿਗੁਰੂ ਜੀ ਬਚਨ ਕੀਤਾ ਏਹ ਥਾਲੀਆਂ ਕੀ ਅਨੇਕਾਂ ਥਾਲੀਆਂ ਏਥੇ ਹੋਣਗੀਆਂ। ਬਸਤਰਾਂ ਦਾ ਤੂੰ ਕੀ ਫਿਕਰ ਕਰਦੀ ਹੈ, ਬਸਤਰਾਂ ਦਾ ਕੋਈ ਅੰਤ ਨਹੀਂ ਰਹਿਣਾ। ਬਹੁਤ ਬਸਤਰ ਹੋਣਗੇ।"[3]

ਭਾਈ ਰੁਲਦੂ, ਰਾਇ ਗੋਤ ਦੇ ਜੱਟ, ਨਿਵਾਸੀ ਭੈਣੀ ਸਾਹਿਬ ਦਾ ਪੁੱਤਰ, ਲਹਿਣਾ ਸਿੰਘ ਸਤਿਗੁਰੂ ਜੀ ਦਾ ਬਾਲ ਸਖਾਈ ਮਿੱਤਰ ਸੀ। ਫੌਜੀ ਨੌਕਰੀ ਤੋਂ ਬਾਦ ਸਤਿਗੁਰੂ ਜੀ ਰਾਈਆਂ ਦੇ ਜੀਵਨ ਸਿੰਘ ਜੱਟ ਨਾਲ ਖੇਤੀ ਕਰਨੀ ਸ਼ੁਰੂ ਕਰ ਦਿੱਤੀ। ਲਹਿਣਾ ਸਿੰਘ ਦੇ ਮਨ ਵਿਚ ਆਪ ਜੀ ਨੂੰ ਵਾਪਸ ਭੈਣੀ ਸਾਹਿਬ ਲਿਆ ਕੇ ਖੇਤੀ. ਕਰਨ ਦਾ ਫੁਰਨਾ ਫੁਰਿਆ। ਉਸ 'ਬੁੱਗ' ਤੇ 'ਖੇਮਾ' ਨਾਮ ਦੇ ਦੋ ਹੋਰ ਇਸੇ ਪਿੰਡ ਦੇ ਜੱਟ ਨਾਲ ਲਏ ਅਤੇ ਸਤਿਗੁਰੂ ਜੀ ਨੂੰ ਆਪਣੇ ਨਾਲ ਭੈਣੀ ਸਾਹਿਬ ਚੱਲਣ ਲਈ ਜਾ ਕੇ ਅਰਜ਼ ਕੀਤੀ। ਸਾਡਾ ਪਹਿਲਾ ਇਤਿਹਾਸਕਾਰ ਲਿਖਦਾ ਹੈ "ਲਹਿਣਾ ਸਿੰਘ ਨੇ ਅਰਜ਼ ਕੀਤੀ ਜੀ ਤੁਸੀਂ ਰਾਮਦਾਸਪੁਰੇ ਈ ਚੱਲੋ। ਮੇਰੀਆਂ ਤਿੰਨ ਜਗ੍ਹਾ ਹੈਨ, ਜਿੱਥੇ ਮਰਜ਼ੀ ਹੈ ਉੱਥੇ ਜਗਾ ਪਾਇ ਲੈਣੀ।....ਸ੍ਰੀ ਸਤਿਗੁਰੂ ਜੀ ਬਚਨ ਕੀਤਾ ਲਹਿਣਾ ਸਿੰਘ ਨਿਬਾਹੇਂਗਾ ਵੀ? ਲਹਿਣਾ ਸਿੰਘ ਨੇ ਕਹਾ, "ਜੀ ਨਿਬਾਹਣੇ ਵਾਲਾ ਤਾਂ ਤੂੰ ਹੀ ਹੈਂ। ਮੈਨੂੰ ਇਹ ਫੁਰਦੀ ਹੈ ਕਿ ਮੇਰੀਆਂ ਤਿੰਨ ਜਗ੍ਹਾਂ ਹੈਨ, ਇਕ ਦੇ ਦੇਵਾਂਗਾ। ਸ੍ਰੀ ਸਤਿਗੁਰੂ ਜੀ ਜਿਸ ਜਗ੍ਹਾ ਤਖਤ ਰਚਣਾ ਸੀ ਉਸ ਜਗ੍ਹਾ ਕਾ ਨਾਮ ਲਿਆ। ਤੇਰੇ ਘਰਾਂ ਦੇ ਪਿਛੇ ਸ਼ਾਮਲਾਟ ਥਾਂ ਹੈ ਤਿਸ ਵਿਚ ਜਗ੍ਹਾ ਪਾਇ ਲਈਏ। ਲਹਿਣਾ ਸਿੰਘ ਨੇ ਕਹਿਆ ਜੀ ਸਤਿ ਬਚਨ, ਓਥੇ ਹੀ ਪਾਇ ਲਵੋ, ਏਥੋਂ ਚੱਲੋ। ਸ੍ਰੀ ਸਤਿਗੁਰੂ ਜੀ ਕੋ ਨਾਲ ਲੈ ਕੇ ਆਏ ਰਾਮਦਾਸਪੁਰੇ ਸਾਹਿਬ ਮੇ। ਜਿੱਥੇ ਕਹੀ ਸੀ ਓਹੀ ਜਗਾ ਵਿਖਾਇ ਦਿਤੀ। ਦੋਹਾਂ ਭਾਈਆਂ ਨੇ ਇੱਟਾਂ ਪੱਥ ਕੇ ਢੋਏ ਕੇ ਢੇਰ ਲਾਇਆ। ਦੋਨੋਂ ਕੋਠੜੀਆਂ ਕੇ ਆਗੇ ਸੁਫ਼ਾ ਬਣਾਇਆ ਥੋੜਾ ਸਾ। ਜਿਨਾਂ ਕੋਠੜੀਆਂ ਕੇ ਵਿਚਾਲੇ ਥੜ੍ਹਾ ਸਾਹਿਬ ਹੈ, ਛੱਤ ਪਾਇਕੇ ਵਸਣੇ ਰਸਣੇ ਲਗੇ।"[4]

ਜਿੰਨਾ ਚਿਰ ਮਹੀਨੇ ਦੋ ਮਹੀਨੇ ਕੋਠਿਆਂ ਦੀ ਛਤਾਈ ਦਾ ਕੰਮ ਚੱਲਦਾ ਰਿਹਾ, ਮਿੱਤਰ ਖੇਮੇ ਨੇ ਸਤਿਗੁਰੂ ਜੀ ਦਾ ਮੰਜਾ ਆਪਣੇ ਘਰ ਜਾ ਡਾਹਿਆ। ਉਸਾਰੀ ਮੁਕੰਮਲ ਹੋਣ ਤੇ ਆਪਣੇ ਮੰਦਰਾਂ ਵਿਚ ਆ ਗਏ। ਇਸ ਮੁੱਢਲੀ ਉਸਾਰੀ ਦੇ ਵੇਰਵੇ ਵੀ ਸੰਤ ਬਾਹੋਵਾਲ ਕਾਨੀਬੰਦ ਕਰ ਗਏ ਹਨ:

"ਪਹਿਲੇ ਦੱਖਣ ਵੰਨੀ ਦਰਵਾਜ਼ਾ ਸੀ। ਫੇਰ ਵੇਹੜੇ ਕੀ ਕੰਧ ਵਗਲ ਕੇ ਪਹਾੜ ਨੂੰ ਦਰਵਾਜ਼ਾ ਲਾਇਆ। ਸੱਜੇ ਪਾਸੇ ਹੱਟੀ ਪਾਈ। ਖੱਬੇ ਪਾਸੇ ਲੰਗਰ ਵਾਸਤੇ ਥੋੜੀ ਜਿਹੀ ਜਗ੍ਹਾ ਪਾਈ, ਜਿੱਥੇ ਥੜਾ ਹੈ ਏਥੇ ਥੋੜਾ ਥੜਾ ਬਣਾਇਕੇ ਉੱਪਰ ਭਜਨ ਕਰਨ ਲੱਗੇ। ਖੇਤੀ ਦਾ ਭੀ ਕੁਝ ਉੱਦਮ ਕੀਤਾ। ਜਿੱਥੇ ਤਬੇਲਾ ਹੈ ਏਥੇ ਰੇਤ ਦਾ ਟਿੱਬਾ ਹੁੰਦਾ ਸੀ। ਉਸ ਪਰ ਵਾੜਾ ਵਲ ਕੇ ਗਊ ਭੈਸ ਬੰਨ੍ਹਣ ਲੱਗੇ, ਨਾਲੇ ਪਾਥੀਆਂ ਪੱਥਣ ਲਗੇ।"[5]

ਇਸੇ ਤਰ੍ਹਾਂ ਫਿਰ ਆਪ ਨੇ 1867 ਈ. ਵਿਚ ਤਬੇਲੇ ਛੱਤਣ ਦਾ ਹੁਕਮ ਦਿਤਾ ਅਤੇ ਸੁੱਖੂ ਨੰਬਰਦਾਰ ਨੂੰ ਕੁਝ ਸ਼ਾਮਲਾਟ ਜ਼ਮੀਨ ਵਿਚੋਂ ਹੋਰ ਥਾਂ ਤਬੇਲਾ ਛੱਤਣ ਲਈ ਮੰਗੀ ਜਾਂ ਉਸਦੇ ਨਾ ਦੇਣ ਤੇ ਉਸਨੂੰ 'ਸ਼ਹੀਦੀ ਫੌਜਾਂ' ਦੀ ਕਰੋਪੀ ਸਹਾਰਨੀ ਪਈ ਅਤੇ ਜਗ੍ਹਾ ਮਿਲ ਗਈ:

"ਤਬੇਲੇ ਛੱਤਣੇ ਕਾ ਹੁਕਮ ਦਿਤਾ। ਪੈਹਲੇ ਦੱਖਣ

***ਸਤਿਗੁਰੂ ਜੀ ਨੇ ਸੁੱਖੂ ਨੂੰ ਆਪਣੇ ਪੰਥ ਦੀ ਸਰਬ ਵਿਆਪਕਤਾ ਦਾ ਅਹਿਸਾਸ ਕਰਵਾ ਕੇ, ਇਸ ਦੀ ਉਸਾਰੀ ਵਿਚ ਭੂਮੀ ਦਾਨ ਦੁਆਰਾ ਉਸ ਦੇ ਯੋਗਦਾਨ ਦੀ ਮੰਗ ਕੀਤੀ ਸੀ। ਪਰ ਉਹ ਆਖੇ ਭਾਈ ਇਹ ਤਾਂ ਗੱਲ ਹੀ ਨਾ ਕਰ। ਨਾ ਲਹਿੰਦਿਉਂ ਨਾ ਚੜ੍ਹਦਿਉਂ ਮੈਂ ਭੂਮੀ ਨਹੀਂ ਦਿਆਂਗਾ। ਹੁਣ ਉਹ ਇਹ ਤੇ ਕਹਿ ਬੈਠਾ ਸੀ ਕਿ ਭੂਮੀ ਤਕੜਾਈ ਨਾਲ ਖੋਹੀ ਜਾ ਸਕਦੀ ਹੈ। ਨਵੇਂ ਪੰਥ ਦੀਆਂ ਲੋੜਾਂ ਨੂੰ ਮੁੱਖ ਰੱਖਦਿਆਂ, ਡੇਰੇ ਦੀ ਉਸਾਰੀ ਲਈ ਜ਼ਮੀਨ ਸੁੱਖੂ ਦੇ ਸੁਝਾਏ ਢੰਗ ਨਾਲ ਹੀ ਪ੍ਰਾਪਤ ਕਰਨ ਦੀ ਵਿਉਂਤ ਬਣ ਗਈ। ਹੋਇਆ ਇੰਜ ਕਿ ਇਕ ਦਿਨ ਸੁੱਖੂ ਨੂੰ ਬਾਹਰ ਖੇਤਾਂ ਵਿਚ ਫਿਰਦਿਆਂ ਨੂੰ 'ਸ਼ਹੀਦੀ ਫੌਜਾਂ' ਨੇ ਘੇਰ ਲਿਆ।***

ਕੀ ਤਰਫ ਕੀ ਬਾਹੀ ਛੱਤੀ। ਸੁੱਖੂ ਪਾਸੋਂ ਤਬੇਲੇ ਵਾਸਤੇ ਜਗ੍ਹਾ ਮੰਗੀ। ਨਾ ਦਿਤੀ ਤਾਂ ਸ਼ਹੀਦਾਂ ਨੇ ਫੜ੍ਹ ਲਿਆ। ਬਹੁਤ ਕੁੱਟਿਆ। ਫੇਰ ਸੁੱਖੂ ਨੇ ਜਗ੍ਹਾ ਦਿਤੀ। ਜੇਠ ਕਾ ਮਹੀਨਾ ਸੀ, ਕੰਧਾਂ ਉਸਾਰਦੇ ਸੀ ਤਬੇਲੇ ਕੀਆਂ। ਇਕ ਬਾਹੀ ਛੱਤੀ ਸੀ, ਹੋਰ ਉਸਾਰ ਰਹੇ ਸੀ।"[6]

ਭਾਈ ਧਿਆਨ ਸਿੰਘ ਕਾਦਰਾਬਾਦੀ ਨੇ ਸਤਿਗੁਰੂ ਜੀ ਦੁਆਰਾ ਨੰਬਰਦਾਰ ਤੋਂ ਭੂਮੀ ਮੰਗਣ, ਨਿਰਮਾਣ ਕਾਰਜਾਂ ਦੀ ਗਾਥਾ, ਥੋਹੜੇ ਵਿਸਥਾਰ ਵਿਚ ਬੜੇ ਰੌਚਕ ਢੰਗ ਨਾਲ ਬਿਆਨ ਕੀਤੀ ਹੈ। ਹੁਣ ਕਿਉਂਕਿ ਸ੍ਰੀ ਭੈਣੀ ਸਾਹਿਬ ਵਿਚ ਸੰਗਤਾਂ ਦੀਆਂ ਵਹੀਰਾਂ ਦਰਸ਼ਨ ਦੀਦਾਰਿਆਂ ਲਈ ਤੁਰੀਆਂ ਰਹਿੰਦੀਆਂ ਸਨ ਤਾਂ ਜਦੋਂ ਸੁੱਖੂ ਆਇਆ ਤਾਂ ਉਸ ਨੂੰ ਸਤਿਗੁਰੂ ਜੀ ਨੇ ਲੰਗਰ ਅਤੇ ਘੋੜਿਆਂ ਦੇ ਤਬੇਲੇ, ਲਈ ਕੁਝ ਜਗ੍ਹਾ ਦੇਣ ਲਈ ਕਿਹਾ ਕਿਉਂਕਿ-

*"ਅੰਨ ਖਾਹਿ ਨਰ ਸੈਂਕੜੇ ਗਾਡੀ ਊਟ ਤਰੰਗ।*
*ਆਵਹਿੰਗੇ ਈਹਾਂ ਚਲੇ ਭੂਮੀ ਥੋੜੀ ਤੰਗ।7।*
*ਬੋਲਾ ਸੁਖੁ ਹੰਸ ਕਰ ਸੁਣ ਭਾਈ ਰਾਮਿਆ ਬਾਤ।*
*ਪੈਰਾਂ ਉਪਰ ਚਲਾ ਜਾਹ ਤੂੰ ਬਾਢੀ ਕੇ ਤਾਤ।8।*
*ਲੰਗਰ ਘੋੜੇ ਬੈਲ ਕਹਾਂ ਪੈਨ ਗਾਡੀਆਂ ਭੂਰ।*
*ਕੇ ਦਿਨ ਕੇ ਇਹ ਚਾਰ ਨਰ ਭੀ ਹੋ ਜਾਸਨ ਦੂਰ।9।*
*ਮੈਂ ਭੂਮੀ ਨਹੀਂ ਦੇਵਨੀ ਸਾਚੀ ਸਾਚੀ ਬਾਤ।*
*ਇਸ ਪੀਛੇ ਲੜ ਮਰਤ ਹੈਂ ਚਚਾ ਭਤੀਜਾ ਭ੍ਰਾਤ।10।*
*ਤ੍ਰਿਅ ਧਰਤੀ ਕੋ ਮਾਂਗਬੇ ਸਿਆਣੇ ਨਰ ਕਹਾਂ ਦੇਤ।*
*ਡਾਢਾ ਭਾਂਵੇ ਖੋਹ ਲਵੇ ਪ੍ਰਾਨ ਨਿਕਾਸੇ ਖੇਤ।11।"*

ਸੁੱਖੂ ਨੇ ਬੜੇ ਅਭਿਮਾਨ ਵਿਚ ਹੋ ਕੇ ਸਤਿਗੁਰੂ ਜੀ ਨੂੰ ਆਪਣੇ ਪਿੰਡ ਦੇ ਤਰਖਾਣ ਦਾ ਪੁੱਤਰ ਦੱਸਦਿਆਂ ਕਿਹਾ ਕਿ ਜਿਹੜੇ ਚਾਰ ਬੰਦੇ ਇੱਥੇ ਆਉਂਦੇ ਹਨ ਉਹ ਵੀ ਹਟ ਜਾਣੇ ਹਨ। ਇਸ ਜ਼ਮੀਨ ਪਿਛੇ ਚਾਚਾ, ਭਤੀਜਾ, ਭਰਾ ਲੜ ਮਰਦੇ ਹਨ। ਇਸ ਲਈ ਮੰਗਿਆਂ ਜ਼ਮੀਨ ਨਹੀਂ ਮਿਲੇਗੀ ਇਹ ਤਾਂ ਜੇ ਕੋਈ ਦੂਜੇ ਤੋਂ ਤਕੜਾ ਹੈ ਤਾਂ ਖੋਹ ਕੇ ਲੈ ਸਕਦਾ ਹੈ। ਸਤਿਗੁਰੂ ਜੀ ਨੇ ਉਸ ਦੀ ਗਲਤ ਫ਼ਹਿਮੀ ਦੂਰ ਕਰਨ ਲਈ, ਉਹਨੂੰ ਆਪਣੇ ਪੰਥ ਦੀ ਮਹੱਤਤਾ ਤੋਂ ਜਾਣੂ ਕਰਵਾਇਆ:

*"ਇਹ ਅਕਾਲ ਕਾ ਪੰਥ ਹੈ ਕਬੀ ਨਾ ਹੋਵੇ ਦੂਰ।*
*ਕੇਤੀ ਝਖ ਝਖ ਇਨੋਂ ਸੰਗ ਹੁਟ ਮਰੈ ਹੋਇ ਧੂਰ।13।*
*ਜੈਕਾਰਾ ਸੁਨ ਇਨੋ ਕਾ ਸਭ ਕਰ ਹੈਂ ਜੈਕਾਰ।*
*ਵਾਦੀ ਹੋਇ ਜੋ ਮੂੜ ਜਨ ਇਤ ਉਤ ਹੋਸੀ ਖੁਾਰ।14।*
*ਸੁਖੁ ਆਖੇ ਚੁਪ ਭਈ ਫੇਰ ਨ ਕਹੁ ਇਹ ਬਾਤ।*
*ਮੈਂ ਧਰਤੀ ਨਹਿ ਦੇਵਨੀ ਪੂਰਬ ਰਵਿ ਅਸਤਾਤ।15।*
*ਗੁਰੂ ਰਾਮ ਸਿੰਘ ਪੁਨ ਕਹਾ ਜੋ ਪ੍ਰਭ ਭਾਣਾ ਹੋਇ।*
*ਆਪੇ ਦੇਵੈਗਾ ਤਦੋਂ ਸਮਾਂ ਨਿਕਟਿ ਹੈ ਸੋਇ।16।"*[7]

ਸਤਿਗੁਰੂ ਜੀ ਨੇ ਸੁੱਖੂ ਨੂੰ ਆਪਣੇ ਪੰਥ ਦੀ ਸਰਬ ਵਿਆਪਕਤਾ ਦਾ ਅਹਿਸਾਸ ਕਰਵਾ ਕੇ, ਇਸ ਦੀ ਉਸਾਰੀ ਵਿਚ ਭੂਮੀ ਦਾਨ ਦੁਆਰਾ ਉਸ ਦੇ ਯੋਗਦਾਨ ਦੀ ਮੰਗ ਕੀਤੀ ਸੀ। ਪਰ ਉਹ ਆਖੇ ਭਾਈ ਇਹ ਤਾਂ ਗੱਲ ਹੀ ਨਾ ਕਰ। ਨਾ ਲਹਿੰਦਿਉਂ ਨਾ ਚੜ੍ਹਦਿਉਂ ਮੈਂ ਭੂਮੀ ਨਹੀਂ ਦਿਆਂਗਾ। ਹੁਣ ਉਹ ਇਹ ਤੇ ਕਹਿ ਬੈਠਾ ਸੀ ਕਿ ਭੂਮੀ ਤਕੜਾਈ ਨਾਲ ਖੋਹੀ ਜਾ ਸਕਦੀ ਹੈ। ਨਵੇਂ ਪੰਥ ਦੀਆਂ ਲੋੜਾਂ ਨੂੰ ਮੁੱਖ ਰੱਖਦਿਆਂ, ਡੇਰੇ ਦੀ ਉਸਾਰੀ ਲਈ ਜ਼ਮੀਨ ਸੁੱਖੂ ਦੇ ਸੁਝਾਏ ਢੰਗ ਨਾਲ ਹੀ ਪ੍ਰਾਪਤ ਕਰਨ ਦੀ ਵਿਉਂਤ ਬਣ ਗਈ। ਹੋਇਆ ਇੰਜ ਕਿ ਇਕ ਦਿਨ ਸੁੱਖੂ ਨੂੰ ਬਾਹਰ ਖੇਤਾਂ ਵਿਚ ਫਿਰਦਿਆਂ ਨੂੰ 'ਸ਼ਹੀਦੀ ਫੌਜਾਂ' ਨੇ ਘੇਰ ਲਿਆ। ਜਦੋਂ ਉਸਨੂੰ 'ਗੁਪਤ ਫੌਜਾਂ' ਦੀ ਮਾਰ ਨੇ ਬੇਹੋਸ਼ ਕਰ ਦਿੱਤਾ ਤਾਂ ਉਸਦੀ ਮਾਤਾ, ਜਿਹਨੂੰ ਜ਼ਮੀਨ ਮੰਗਣ ਵਾਲੀ ਗੱਲ ਦਾ ਕੁਝ ਪਤਾ ਸੀ, ਸੁੱਖੂ ਨੂੰ ਮੰਜੀ ਤੇ ਲਿਟਾ ਕੇ ਘਰ ਲੈ ਆਈ ਅਤੇ ਆਪ ਜਿੱਥੇ ਗੁਰੂ ਰਾਮ ਸਿੰਘ ਆਪਣੇ ਗ੍ਰਿਹ ਵਿਖੇ ਸ੍ਰੀ ਆਦਿ ਗਰੰਥ ਸਾਹਿਬ ਦਾ ਪਾਠ ਕਰ ਰਹੇ ਸਨ, ਉਥੇ ਸੁੱਖੂ ਦੀ ਮੰਜੀ ਲੈ ਕੇ ਪੁੱਜ ਗਈ ਅਤੇ ਆਪਣੇ ਪੁੱਤਰ ਦੇ ਲੰਮੇ ਜੀਵਨ ਬਦਲੇ ਮੂੰਹ ਮੰਗੀ ਜ਼ਮੀਨ ਦੀ ਪੇਸ਼ਕਸ਼ ਕਰਦੀ ਹੈ ਅਤੇ ਸਤਿਗੁਰੂ ਜੀ ਉਸ ਨੂੰ ਇਸ ਧਰਤੀ ਨੂੰ ਕਿੰਡੇ ਕਿੰਡੇ ਬਲੀ ਛੱਡ ਗਏ ਹਨ, ਪਰ ਇਹ ਧਰਤੀ ਤਾਂ ਇਕ ਭਲੇ ਕਾਰਜ ਵਿਚ ਵਰਤੀ ਜਾਣੀ ਹੈ, ਇਸ ਤਰ੍ਹਾਂ ਦੇ ਸ਼ੁਭ ਬਚਨਾਂ ਦੁਆਰਾ, ਸੁੱਖੂ ਨੂੰ ਅਭੈ ਦਾਨ ਦਿੰਦੇ ਹਨ ਅਤੇ ਆਪਣੇ ਹੱਥੀਂ ਕਿਲੇ ਘੜ ਕੇ ਲੰਗਰ, ਤਬੇਲੇ ਦੀ ਨਿਸ਼ਾਨਦੇਹੀ ਕਰਦੇ ਹਨ। ਇਸ ਦਾ ਰੌਚਕ ਵਰਣਨ ਭਾਈ ਕਾਦਰਾਬਾਦੀ ਜੀ ਦੇ ਰੰਗ ਵਿਚ ਇਉਂ ਕੀਤਾ ਗਿਆ ਹੈ:

*"ਵੇ ਰਾਮਿਆ ਪੁੱਤ ਜੀਵੇ ਮੇਰਾ।*
*ਲੈ ਭੂਮੀ ਜੇਤਾ ਜੀ ਤੇਰਾ।*
*ਬੋਲੇ ਪ੍ਰਭ ਪਰਮੇਸਰ ਭਾਣਾ।*
*ਲਖੇ ਸੋਇ ਜੋ ਹੋਇ ਸਿਆਣਾ।*
*ਥੋਰੇ ਦਿਨ ਜੀਵਨ ਕੇ ਕਾਰਨ।*
*ਮੈਂ ਮੇਰੀ ਕਰ ਚਕੈ ਭਾਰ ਨਾ।28।*
*ਛੋਡ ਧਰਤ ਕੌ ਤੇਤੇ ਗਏ।*
*ਸਿੰਧ ਜਿਨੋ ਰਥ ਰੌਸਿਨ ਭਏ।*
*ਗੁਰ ਪ੍ਰਮੇਸਰ ਆ ਗਿਆ ਮਾਨ।*
*ਈਹਾਂ ਰੋਜ ਕਿਛ ਕੀਜੈ ਭਾਨ।29।*

. . . . . . . . . . . . . . . .

*ਤੂੰ ਪੂਰਾ ਸਾਈਂ ਦਾ ਪਿਆਰਾ।*
*ਜਿਵ ਭਾਵੈ ਕਰ ਪਾਰ ਉਤਾਰਾ।*
*ਬਖਸ਼ ਲੈਹੁ ਇਸ ਥੀਂ ਭੁਲ ਹੋਈ।*
*ਤੁਧ ਬਾਝੋਂ ਅਬ ਥਾਉਂ ਨ ਕੋਈ।32।*

. . . . . . . . . . . . . . . .

ਮੇਰਾ ਸੁਤ ਉਠੈ ਇਕ ਵੇਰੀ।
ਦੇਵੇ ਭੂਮਿ ਬਿਨਾ ਹੀ ਦੇਰੀ।33।
. . . . . . . . . . . . . . . . . .
ਏਤੀ ਬਾਤ ਸੁਣੀ ਬਹੁ ਦੀਨ।
ਤੇ ਉਠੇ ਸਤਿਗੁਰ ਪ੍ਰਬੀਨ।34।
ਸ੍ਰੀ ਗ੍ਰੰਥ ਥੇ ਪੜਤੇ ਬਾਣੀ।
ਪਾਸ ਰਖਾਯਾ ਗਡਵਾ ਪਾਣੀ।
ਸੋ ਜਲ ਤਿਸ ਕੇ ਮੁਖ ਮੈ ਪਾਯੋ।
ਤਤ ਛਿਨ ਉਠਾ ਮਨੋ ਸੁਪਨਾਯੋ।35।
ਉਠਤ ਹੀ ਗੁਰ ਕੇ ਪਗ ਲਾਗਾ।
ਸੁਖੂ ਰਾਮ ਭਯੋ ਵਡ ਭਾਗਾ।
ਕਰੀ ਬਿਨੈ ਧਰਤੀ ਅਬ ਲੀਜੈ।
ਇੱਛਾ ਜੇਤੀ ਤਿਤੀ ਭਨੀਜੈ।36।
ਕਰੋ ਦਾਗ ਜਾਂ ਕੋਈ ਨਿਸ਼ਾਨੀ।
ਕਾਰ ਚਲੈ ਜਾਮੇ ਮਨ ਭਾਨੀ।
ਕੀਲੇ ਨਿਜ ਕਰ ਸੇ ਤਬ ਘਰੇ।
ਬੀਚ ਭੂਮ ਗਡਵਾਵਨ ਕਰੇ।37।
ਏਤੇ ਲੰਗਰ ਇਤੋ ਤਬੇਲਾ।
ਬਣੇ ਹਮਾਰੋ ਸਹਿਜ ਸੁਹੇਲਾ।
ਸਤਿ ਬਚਨ ਸੁਖੂ ਜੀ ਭਾਖਾ।
ਤੂੰ ਡਾਢਾ ਮੈਂ ਖਰਾ ਪਰਾਖਾ।38।
. . . . . . . . . . . . . . . . . .
ਸੁੰਦਰ ਮੰਦਰ ਤਹਿ ਚਿਨਵਾਇ।
ਆਪ ਕਤਾ ਰਾਖੋ ਸਮੁਦਾਇ।
ਸਬਦ ਸੁਨਾਵਤ ਨਿਤ ਪ੍ਰਤਿ ਕਾਨ।
ਬਨੇ ਸੈਂਕੜੇ ਸਿੰਘ ਮਹਾਨ।41।"

ਇਉਂ ਭਾਈ ਧਿਆਨ ਸਿੰਘ ਆਪਣੇ ਪੁਸਤਕ ਦੇ ਛੇਵਾਂ ਅਧਿਆਇ ਵਿਚ 'ਸ੍ਰੀ ਭੈਣੀ ਸਾਹਿਬ ਗੁਰਦੁਆਰਾ ਰਚਨ ਪ੍ਰਸੰਗ' ਨੂੰ ਹੋਰ ਵਿਸਥਾਰਿਤ ਕਰਦੇ ਹੋਏ ਬੜੇ ਸੁੰਦਰ ਕਾਵਿ ਅਤੇ ਮਨੋਹਰ ਛੰਦ ਚਾਲ ਵਿਚ ਤਕਰੀਬਨ ਡੇਢ ਸਦੀ ਪਹਿਲਾਂ ਰਚੇ ਗਏ ਨਾਮਧਾਰੀ ਕੇਂਦਰ ਦੀ ਗਾਥਾ ਬਿਆਨ ਕਰਦੇ ਹਨ। ਲੰਗਰ ਦੇ ਪਾਸ ਸੀਤਲ ਜਲ ਵਾਲੇ ਖੂਹੇ ਪਾਸ ਇਕ ਬਾਰੀ ਜਾਂ ਅਲਮਾਰੀ ਹੈ ਜਿਥੋਂ 24 ਘੰਟਿਆਂ ਵਿਚ ਕਿਸੇ ਵਕਤ ਵੀ, ਬੇਸ਼ਕ ਅੱਧੀ ਰਾਤ ਹੋਵੇ ਅਭਿਆਗਤ ਨੂੰ ਪਰਸ਼ਾਦਾ ਪਾਣੀ ਮਿਲਦਾ ਹੈ। ਚੁਬਾਰੇ ਵਿਚ ਸ੍ਰੀ ਆਦਿ ਗਰੰਥ ਸਾਹਿਬ ਜੀ ਦਾ ਪਰਕਾਸ਼ ਹੈ। ਸਿੰਘ ਅੰਦਰਲੇ ਖੂਹ ਵਿਚੋਂ ਇਸ਼ਨਾਨ ਕਰਕੇ, ਪਾਠ ਕਰਦੇ ਹਨ ਨਾਮ ਜਪਦੇ ਹਨ, ਲੰਗਰ ਦੀ ਸੇਵਾ ਕਰਦੇ ਹਨ। ਉਸੇ ਚੁਬਾਰੇ ਵਿਚ ਹੀ ਸਵੇਰੇ ਆਸਾ ਦੀ ਵਾਰ ਲੱਗਦੀ ਹੈ। ਘੋੜਿਆਂ ਦੇ ਤਬੇਲੇ ਵਿਚ ਉਹ ਨਿਹਾਰੀਆਂ ਚਰ ਰਹੇ ਹਨ। ਗਊਆਂ, ਮੱਝਾਂ, ਬੈਲ ਆਦਿ ਖਰਾਸ ਅਤੇ ਗੱਡਿਆਂ ਦੇ ਕੰਮ ਲਈ ਹਨ। ਜਿਹੜੇ ਗੁਰੂ ਕੇ ਪ੍ਰੇਮੀ ਸਿੱਖ ਸੇਵਾ ਵਿਚ ਜੁਟੇ ਹਨ, ਕਵੀ ਜੀ ਲਿਖਦੇ ਹਨ ਕਿ ਮਨੁੱਖਾ ਜਨਮ ਦੀ ਸਹੀ ਕੀਮਤ ਉਹਨਾਂ ਹੀ ਪਾਈ ਹੈ। ਅੰਮ੍ਰਿਤ ਸਰੋਵਰ ਵਿਚ ਸਿੰਘ ਤਾਰੀਆਂ ਲਾਉਂਦੇ ਹਨ, ਤਨ ਮਨ ਦੀ ਮੈਲ ਉਤਰ ਰਹੀ ਹੈ। ਲੰਗਰ ਵਿਚੋਂ ਭੁੱਖ ਪਿਆਸ ਦੂਰ ਹੁੰਦੀ ਹੈ। ਨਾਮਧਾਰੀ ਪੰਥ ਰੂਪੀ ਜਹਾਜ਼ ਤੇ ਸਵਾਰੀ ਕਰਨ ਵਾਲਿਆਂ ਨੂੰ ਜਮਾਂ ਦੀ ਕਾਨ ਨਹੀਂ ਰਹੀ। ਸੱਚਾ ਵੈਦ ਮਿਲ ਗਿਆ ਹੈ ਜਿਸਨੇ ਦ੍ਰਿਸ਼ਟੀ ਦੇ ਸਾਰੇ ਭਰਮ ਹਟਾ ਦਿਤੇ ਹਨ। ਸਤਿਗੁਰੂ ਰਾਮ ਸਿੰਘ ਜੀ ਦੇ ਉਸ ਸਮੇਂ ਵਿਚ ਵੀ ਦਰਸ਼ਨ ਨਾ ਕਰ ਸਕਣ ਵਾਲੇ, ਅਭਾਗਿਆਂ ਦੇ ਪੱਲੇ ਤਾਂ, ਰੋਣ ਧੋਣ ਹੀ ਰਹਿਣਾ ਹੈ। ਕਵੀ ਜੀ ਦੇ ਸ਼ਬਦਾਂ ਵਿਚ ਸ੍ਰੀ ਭੈਣੀ ਸਾਹਿਬ ਤੀਰਥ ਸਥਾਪਨਾ ਦਾ ਸੁੰਦਰ ਇਤਿਹਾਸ ਇਉਂ ਕਾਨੀਬੱਧ ਕੀਤਾ ਗਿਆ ਹੈ:

"ਕਰੀ ਯੌਂ ਤਿਆਰੀ; ਗੁਰੂ ਮੋਹਨ ਮੁਰਾਰੀ;
ਰਚੇ ਧਾਮ ਹਿਤਧਾਰੀ; ਕਰ ਸੁੰਦਰ ਬਿਓਂਤ ਹੈ।
ਕਰੀ ਦੇਗ ਜਾਰੀ; ਪਾਸ ਕੂਪ ਸੀਤ ਬਾਰੀ;
ਛਕੇ ਅਚੇ ਨਰ ਨਾਰੀ;
ਭੂਖ ਪਿਆਸ ਸਾਰੀ ਖੋਤ ਹੈ।
**ਸਬਦ ਅਧਾਰੀ; ਪਰਲੋਕ ਭੀ ਸਵਾਰੀ;**
**ਛੂਟੈ ਕਾਨ ਜਾਮ ਜਾਰੀ; ਨਾਮਧਾਰੀ ਪੰਥ ਪੋਤ ਹੈ।**
ਬੰਦਨਾ ਹਮਾਰੀ; ਕਟੀ ਨੈਨਨ ਬਿਮਾਰੀ;
ਐਸੋ ਮਿਲਾ ਵੈਦ ਕਾਰੀ;
ਬਾਝ ਓਸ ਸਾਰੀ ਰੋਤ ਹੈ।42।
. . . . . . . . . . . . . . . . . .
ਲੰਗਰ ਕੇ ਮੰਦਰ ਬਣੇ ਹੈ ਸਭ ਸੁੰਦਰ ਸੁ,
ਅੰਦਰ ਹੀ ਖੂਹ ਸਿੰਘ ਨਾਇ੍ ਬਾਣੀ ਰੱਟ ਹੈਂ।
ਅਜਬ ਚੁਬਾਰੇ; ਬੀਚ ਗ੍ਰੰਥ ਅਸਵਾਰੇ,
ਪ੍ਰਾਤ ਹੋਤ ਆਸਾ ਵਾਰੇ, ਸ੍ਰੋਤ ਕਿਯੇ ਪਾਪ ਕਟੇ ਹੈਂ।
ਏਕ ਦਿਸ਼ਾ ਘੋਰਨ ਤਬੇਲਾ ਜੋ ਮਹੇਲਾ ਖਾਤ,
ਗਊ ਮੈਖੀ ਬੈਲ ਜੇ ਖਰਾਸ ਗਾਡੀ ਡਟੇ ਹੈਂ।
ਸੇਵਾਦਾਰ ਧੰਨ ਤਨ ਮਨ ਤੇ ਜੋ ਕਰੇ ਸੇਵ,
ਜਨਮ ਮੁਲਖ ਕੇ ਸੋ ਸਿੰਘ ਦਾਮ ਵਟੇ ਹੈਂ।45।"

ਇਹ ਭੈਣੀ ਸਾਹਿਬ ਰੂਪੀ ਗੁਰਧਾਮ ਦੀ ਸਜਾਵਟ ਬੂਹੇ ਅੱਗੇ ਬੋਹੜ ਦਾ ਵੱਡਾ ਰੁੱਖ ਅਤੇ ਰਾਮਸਰ ਸਰੋਵਰ ਦੇ ਆਸ ਪਾਸ ਉਹ ਪਿੱਪਲ ਹਨ, ਜੋ ਸੰਗਤਾਂ ਦੇ ਵਿਸ਼ਰਾਮ ਲਈ ਸਤਿਗੁਰੂ ਜੀ ਨੇ ਆਪ ਹੱਥੀਂ ਲਾ ਕੇ, ਸਰੋਵਰ ਵਿਚੋਂ ਜਲ ਪਾ ਪਾ ਕੇ ਉਹਨਾਂ ਨੂੰ ਪਾਲਿਆ ਸੀ। ਕਾਦਰਾਬਾਦੀ ਜੀ ਨੇ ਇਹਨਾਂ ਰੁੱਖਾਂ ਵਿਚੋਂ ਹੀ ਪਰਦੇਸ ਗਵਨ ਤੋਂ ਬਾਅਦ, ਸੰਗਤਾਂ ਨੂੰ ਆਪਣੇ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਆਭਾਸ ਹੋਣਾ ਵੀ ਸੂਖਮ ਭਾਵ ਵਿਚ ਬਿਆਨਿਆ ਹੈ:

"ਫਰ ਪਾਰ ਬਰ ਤਰ ਤਰ ਰਾਮ ਸਰ,

**ਆਪਣੀ ਬੰਦਗੀ ਕਰਨ ਵਾਲੀ ਜਗ੍ਹਾ ਤੇ ਆਪਣੇ ਪੰਥ ਸਾਜਣ ਦੇ ਲਾਗੇ ਚਾਗੇ ਹੀ ਸ੍ਰੀ ਭੈਣੀ ਸਾਹਿਬ ਤੋਂ ਦੱਖਣ ਪਾਸੇ 'ਅਕਾਲ ਬੁੰਗੇ' ਦੀ ਸਥਾਪਨਾ ਕੀਤੀ ਸੀ। ਇਕ ਕੱਚਾ ਕੋਠਾ ਸੀ ਜਿਸ ਦੇ ਆਲੇ ਦੁਆਲੇ ਜਲ ਦੀ ਖਾਈ ਭਰੀ ਰਹਿੰਦੀ ਸੀ ਤਾਂ ਕਿ ਕੋਈ ਕੀੜਾ ਪਤੰਗਾ ਬਿਰਤੀ ਭੰਗ ਨਾ ਕਰੇ। ਇਕ ਰੁੱਖ ਹੇਠਾਂ ਥੜਾ ਬਣਵਾਕੇ ਉਸ ਤੇ ਵੀ ਬੰਦਗੀ ਕਰਦੇ ਸਨ ਜੋ ਅਕਾਲ ਬੁੰਗੇ ਦੇ ਲਾਗੇ ਹੀ ਹੈ।**

*ਪੀਪਰ ਸਪਾਨ ਸੁ ਛਾਇ।*
*ਤਰ ਨਰ ਕਰ ਹਰਿ ਦਰਸ ਵਰ,*
*ਦਰ ਪਰ ਬਾਢੀ ਰਾਇ।47।"*

ਜਿਵੇਂ ਜਿਵੇਂ ਸੰਗਤ ਦਾ ਪ੍ਰਵਾਹ, ਭੈਣੀ ਸਾਹਿਬ ਨੂੰ ਚੱਲਣ ਲੱਗ ਪਿਆ ਮਕਾਨਾਂ ਆਦਿ ਦੀ ਜ਼ਰੂਰਤ ਵਧਦੀ ਗਈ ਅਤੇ ਉਸ ਦੇ ਮੁਤਾਬਿਕ ਲੋੜ ਅਨੁਸਾਰ ਪਹਿਲੀਆਂ ਥਾਵਾਂ ਦੀ ਉਧੇੜ-ਬੁਣ ਵੀ ਹੁੰਦੀ ਰਹੀ ਅਤੇ ਨਵੀਆਂ ਵੀ ਬਣਦੀਆਂ ਰਹੀਆਂ। ਭਾਈ ਸੰਤੋਖ ਸਿੰਘ ਬਾਹੋਵਾਲ ਨੇ ਇਹ ਨਿਕੇ ਨਿਕੇ ਵੇਰਵੇ ਸੁਰੱਖਿਅਤ ਕਰ ਛੱਡੇ ਹਨ: "ਪਹਿਲੇ ਦੋ ਕੋਠੜੀਆਂ ਸੀਆਂ। ਤੇਰ੍ਹੇ ਚੌਦੇ (1856-57 ਈ:) ਮੈਂ ਉਧੇੜ ਕੇ ਸੁਫ਼ਾ ਬਧਾਇ ਪਾਇਆ। ਭਜਨ ਕਰਨੇ ਕੋ ਥੜਾ ਸਾਹਿਬ ਬਣਾਇਆ। ਜਾਂ ਹਰਿਮੰਦਰ ਉੱਚਾ ਹੋਇਆ ਇੱਕੀਏ ਸਾਲ ਮੈ, ਏਹ ਅੰਦਰ ਨੀਵਾਂ ਹੋਇ ਗਿਆ। ਹੁਕਮ ਹੋਇਆ ਕਿ ਹਰਿਮੰਦਰ ਕੇ ਬਰਾਬਰ ਕਰਕੇ ਛੱਤ ਪਾਓ। ਉਧੇੜ ਕੇ ਦੋ ਥਮਲੇ ਬਣਾਇਕੇ ਫੇਰ ਛਤਿਆ। ਉਤੇ ਚੁਬਾਰੇ ਮੇ ਪਾਠ ਹੁੰਦੇ ਸੇ। ਜਾਂ ਹਰਿਮੰਦਰ ਬਣਿਆ ਤਾਂ ਹਰਿਮੰਦਰ ਮੈ ਪਾਠ ਕਰਨੇ ਲਗੇ। ਗੁਰੂ ਜੀ ਜਾਂ ਪਾਠ ਕਰਦੇ ਹੈਂ ਮਾਨੋਂ ਮੋਤੀ ਮੁਖੋਂ ਕਿਰਦੇ ਹੈਂ। ਨਾਮ ਨੂੰ ਆਪੇ ਈ ਰਸਨਾ ਜਪਦੀ ਹੈ।"[10]

ਭੈਣੀ ਸਾਹਿਬ ਦੇ ਭਵਿਖ ਨਕਸ਼ੇ ਬਾਰੇ ਵੀ ਸਤਿਗੁਰੂ ਜੀ ਵਿਚਾਰਾਂ ਕਰਦੇ ਰਹਿੰਦੇ ਹਨ ਅਤੇ ਆਪਣੇ ਮਿਸ਼ਨ ਦੀ ਪੂਰਤੀ ਹਿਤ ਉਹ ਕਿਹੋ ਜਿਹੀ ਸਮਾਜਿਕ, ਆਰਥਿਕ, ਰਾਜਨੀਤਕ ਵਿਵਸਥਾ ਚਾਹੁੰਦੇ ਹਨ, ਜਿਸ ਵਿਚ ਇਕ ਮਨੁੱਖ ਦੂਜਿਆਂ ਮਨੁੱਖਾਂ ਦੀ ਮਿਹਨਤ ਦੇ ਸਿਰ ਤੇ ਪਲਣ ਵਾਲਾ ਨਾ ਹੋਵੇ। ਲੁੱਟ ਖਸੁੱਟ ਰਹਿਤ ਪ੍ਰਬੰਧ, ਇਸ ਦਾ ਜ਼ਿਕਰ ਵੀ ਉਪਰੋਕਤ ਗਰੰਥ ਵਿਚ, ਭੈਣੀ ਸਾਹਿਬ ਦੇ ਬਦਲਦੇ ਸਰੂਪ ਦੇ ਨਾਲ ਨਾਲ, ਸਾਡਾ ਲੇਖਕ ਕਰਦਾ ਹੈ: "ਸਤਿਗੁਰੂ ਜੀ ਪ੍ਰਸੰਨ ਹੋ ਕੇ ਏਕ ਦਿਨ ਬਚਨ ਕੀਤਾ ਜਿਤਨਾ ਹਰਿਮੰਦਰ ਹੈ ਇਤਨਾ ਭਰਤ ਪੁਆਵਾਂਗੇ, ਏਤਨਾ ਉਪਰ ਤਖਤ ਰਚਾਵਾਂਗੇ। ਉਪਰ ਉਸ ਤਖਤ ਦੇ ਅਦਾਲਤ ਹੋਵੇਗੀ। ਉਸ ਸਮੇਂ ਛਤਰ ਦਾ ਦਰਸ਼ਨ ਹੋਵੇਗਾ। ਨੰਗਾ ਭੁੱਖਾ ਅਰਥੀਆ ਖਾਲੀ ਕੋਈ ਨਾ ਜਾਏਗਾ।....

"ਅਕਾਲ ਅਕਾਲ ਹੋਵੇਗਾ ਝਾੜ ਬੂਟੇ ਨਾਲ। ਰਿੱਧੀਆਂ ਸਿਧੀਆਂ ਹਾਜ਼ਰ ਖੜੀਆਂ ਰਹਿਣਗੀਆਂ। ਸਿੰਘਾਂ ਦੇ ਘਰੀਂ ਲੱਛਮੀ ਨਿਵਾਸ ਕਰੇਗੀ। ਸੰਤ ਖ਼ਾਲਸੇ ਦੇ ਹੱਥੀਂ ਵਰਤੇਗੀ। ਜੇਹੜਾ ਗੱਫਾ ਸਾਨੂੰ ਮਿਲਿਆ ਹੈ ਸੋ ਧੁਆਨੂੰ ਵੰਡ ਛਕਿਆ ਹੈ। ਫੇਰ ਜੇਹੜਾ ਲਿਆਵਾਂਗੇ ਸੋ ਭੀ ਵਰਤਾਇਕੇ ਛਕਾਂਗੇ। ਬੜੇ ਸੁਖ ਦੇਵਾਂਗੇ।.... ਐਸਾ ਸਮਾਂ ਆਵੇਗਾ ਬਾਰ੍ਹੀਂ ਕੋਹੀਂ ਦੀਵਾ ਬਲੇਗਾ। ਬਾਰ੍ਹੀਂ ਕੋਹੀਂ ਪੜਾਉ ਹੋਵੇਗਾ। ਏਕ ਜਗਾ ਲੰਗਰ ਹੋਵੇਗਾ। ਅਦਾਲਤ ਭੀ ਏਕ ਜਗ੍ਹਾ ਹੋਵੇਗੀ। ਐਸੀ ਸਜਾਇ ਦੇਵਾਂਗੇ ਸਾਰੀ ਪਿਰਥੀ ਪਰ ਪਾਪ ਹਟ ਜਾਏਗਾ।....ਏਕ ਕੋ ਸਜਾਇ ਦੇਵਾਂਗੇ ਸਾਰੀ ਧਰਤੀ ਪਰ ਧਰਮ ਚਲ ਜਾਵੇਗਾ। ਜੇਹਲਖਾਨੇ ਨਹੀਂ ਰਹਿਣਗੇ। ਹੋਰ ਹੀ ਵਰਤਾਰਾ ਵਰਤੇਗਾ।....ਉਦੇ ਅਸਤ ਤਾਈਂ ਧਰਮ ਵਰਤਾਵਾਂਗੇ।"[11]

ਸਤਿਗੁਰੂ ਜੀ ਭੈਣੀ ਸਾਹਿਬ ਵਿਚ ਸਾਰੀ ਜਗ੍ਹਾ ਤੇ ਬੁੰਗੇ ਪੈ ਜਾਣ ਦਾ ਬਚਨ ਵੀ ਕਰਿਆ ਕਰਦੇ ਸਨ। ਮੋਟੇ ਅੱਖਰਾਂ ਵਿਚ ਗਰੰਥ ਸਾਹਿਬ ਛਪਵਾਉਣ ਦਾ ਵੀ ਸੰਕਲਪ ਸੀ ਕਿ ਘੱਟ ਨਿਗਾਹ ਵਾਲਾ ਵੀ ਪੜ੍ਹ ਲਵੇ। ਆਪਣੀ ਬੰਦਗੀ ਕਰਨ ਵਾਲੀ ਜਗ੍ਹਾ ਤੇ ਆਪਣੇ ਪੰਥ ਸਾਜਣ ਦੇ ਲਾਗੇ ਚਾਗੇ ਹੀ ਸ੍ਰੀ ਭੈਣੀ ਸਾਹਿਬ ਤੋਂ ਦੱਖਣ ਪਾਸੇ 'ਅਕਾਲ ਬੁੰਗੇ' ਦੀ ਸਥਾਪਨਾ ਕੀਤੀ ਸੀ। ਇਕ ਕੱਚਾ ਕੋਠਾ ਸੀ ਜਿਸ ਦੇ ਆਲੇ ਦੁਆਲੇ ਜਲ ਦੀ ਖਾਈ ਭਰੀ ਰਹਿੰਦੀ ਸੀ ਤਾਂ ਕਿ ਕੋਈ ਕੀੜਾ ਪਤੰਗਾ ਬਿਰਤੀ ਭੰਗ ਨਾ ਕਰੇ। ਇਕ ਰੁੱਖ ਹੇਠਾਂ ਥੜਾ ਬਣਵਾਕੇ ਉਸ ਤੇ ਵੀ ਬੰਦਗੀ ਕਰਦੇ ਸਨ ਜੋ ਅਕਾਲ ਬੁੰਗੇ ਦੇ ਲਾਗੇ ਹੀ ਹੈ।

ਸਤਿਗੁਰੂ ਜੀ ਨੂੰ ਇਹ ਤਾਂ ਅਨੁਭਵ ਹੋ ਚੁੱਕਾ ਸੀ ਕਿ ਜਿਸ ਅੰਗਰੇਜ਼ ਸਰਕਾਰ ਵਿਰੁੱਧ, ਉਹਨਾਂ ਨੇ ਪੰਜਾਬ ਵਿਚ ਇਕ ਵਿਸ਼ਾਲ ਤੇ ਸਫਲ ਅੰਦੋਲਨ ਦਾ ਸੂਤਰਪਾਤ ਕੀਤਾ ਹੈ ਇਸ ਦਾ ਮੰਤਕੀ ਨਤੀਜਾ, ਉਹਨਾਂ ਦੇ ਦੇਸ ਨਿਕਾਲੇ ਵਿਚ ਲਾਜ਼ਮੀ ਨਿਕਲੇਗਾ। "ਜਾਣੇ ਸੇ ਆਠ ਦਿਨ ਅਗਾਊਂ ਬਚਨ ਕੀਤਾ ਬਿੱਲੇ ਹੁਣ ਸਾਨੂੰ ਏਥੇ ਨਹੀਂ ਰਹਿਣ ਦੇਂਦੇ ਹੈ ਏਸੇ ਸਮੇਂ ਲੈ ਜਾਣਗੇ। ਜਾਂ ਸਾਡੀਆਂ ਸਿੜੀਆਂ ਹੋਣਗੀਆਂ ਜਾਂ ਬਿਲਿਆਂ ਕੀਆਂ ਹੋਣਗੀਆਂ।"[12]

ਸਤਿਗੁਰੂ ਜੀ ਦੇ ਮਹਿਲ ਮਾਤਾ ਜੱਸਾਂ ਜੀ ਨਮਿਤ ਪਾਠਾਂ ਦੇ ਭੋਗ 12 ਜਨਵਰੀ 1872 ਈ. ਨੂੰ ਸ੍ਰੀ ਭੈਣੀ ਸਾਹਿਬ ਵਿਖੇ ਹੀ ਪਏ ਸਨ। ਇਸ ਸਮੇਂ ਸਤਿਗੁਰ ਜੀ

ਨੇ ਭੈਣੀ ਸਾਹਿਬ ਦੇ ਭਾਵੀ ਸਰੂਪ ਬਾਰੇ ਵਿਸਤਰਿਤ ਵੇਰਵੇ ਇਉਂ ਦਿੱਤੇ ਸਨ: "ਜਿਸ ਦਿਨ ਮਾਈ ਜੱਸਾਂ ਕੇ ਭੋਗ ਪਏ, ਉਸ ਦਿਨ ਘੋੜੀ ਤੇ ਚੜ੍ਹਕੇ ਚਮਕੌਰ ਸਾਹਿਬ ਬੰਨ੍ਹੇ ਮੂੰਹ ਕੀਤਾ। ਤਿੰਨਾਂ ਕੋਹਾਂ ਤੇ ਹੋ ਕੇ ਆਏ। ਆਇਕੇ ਬਚਨ ਕੀਤਾ ਜਿਥੋਂ ਤੋੜੀ ਘੋੜੀ ਅੱਜ ਫੇਰ ਆਏ ਹੈਂ ਓਥੋਂ ਤੀਕ ਰਾਮਸਰ ਕੀਆਂ ਬਾਰੀਆਂ ਹੋਣਗੀਆਂ। ਤਿੰਨ ਕੋਸ ਤੱਕ ਲੰਬੀਆਂ। ਬਾਰਾਂ ਕੋਹ ਕੇ ਗੇੜ ਮੈਂ ਹੋਵੇਗਾ ਰਾਮਦਾਸਪੁਰਾ।"[11]

ਹੁਣ ਜਦੋਂ ਸਰਕਾਰੀ ਅਮਲਾ ਫੈਲਾ ਭੈਣੀ ਸਾਹਿਬ ਵੱਲ ਧਾਵਾ ਕਰ ਰਿਹਾ ਹੈ, ਮਲੇਰਕੋਟਲੇ ਦੇ ਸਾਕੇ ਤੋਂ ਬਾਅਦ, ਸਤਿਗੁਰੂ ਜੀ ਤੇ ਸੂਬਿਆਂ ਦੀ ਜਲਾਵਤਨੀ ਵਾਪਰ ਜਾਂਦੀ ਹੈ, 18 ਜਨਵਰੀ 1872 ਈ. ਨੂੰ। ਉਸੇ ਦਿਨ ਸ੍ਰੀ ਭੈਣੀ ਸਾਹਿਬ ਡੇਰੇ ਨੂੰ ਫੌਜ ਦਾ ਘੇਰਾ ਪੈ ਜਾਂਦਾ ਹੈ। ਸਿੰਘ ਸਮਝਦੇ ਹਨ ਕਿ ਇਹ ਸਾਡਾ ਡੇਰਾ ਵੀ ਤੋਪਾਂ ਨਾਲ ਉਡਾ ਦੇਣਗੇ। ਕੁਹਾੜੇ ਪਿੰਡ ਤੋਪਾਂ ਬੀੜੀਆਂ ਗਈਆਂ ਸਨ ਇਸ ਮਨੋਰਥ ਲਈ। ਡੇਰੇ ਦੀ ਧਨ, ਪਦਾਰਥ ਅਤੇ ਹਥਿਆਰਾਂ ਲਈ ਪਾਣੀ ਹਾਂਡੇ ਤੱਕ ਪੁਟਾਈ ਵੀ ਕੀਤੀ ਗਈ। ਗੋਰਖਾ ਫੌਜਾਂ ਸਣੇ ਬੂਟਾਂ ਲੰਗਰ ਵਿਚ, ਜਿੱਥੇ ਸਤਿਗੁਰੂ ਜੀ ਦੇ ਹਸਤ ਕਵਲਾਂ ਦੁਆਰਾ ਰੱਡੀ ਲੋਹ ਤੇ ਪਰਸ਼ਾਦੇ ਪੱਕ ਰਹੇ ਸਨ, ਜਾ ਘੁਸੀਆਂ ਅਤੇ ਭੋਜਨ ਸਮਗਰੀ ਵੀ ਲੁੱਟ ਲਈ। ਕਵੀ ਧਿਆਨ ਸਿੰਘ ਕਾਦਰਾਬਾਦੀ ਇਸ ਸੰਕਟ ਸਮੇਂ ਨਾਮਧਾਰੀ ਸਿੱਖਾਂ ਦੀ ਸਤਿਗੁਰੂ ਰਾਮ ਸਿੰਘ ਜੀ ਨਾਲ ਇਕ ਕਾਵਿਕ ਅੰਦਾਜ਼ ਵਿਚ ਵਾਰਤਾਲਾਪ ਇਉਂ ਕਰਵਾਕੇ, ਉਹਨਾਂ ਨੂੰ ਸਤਿਗੁਰੂ ਜੀ ਦੁਆਰਾ ਚੜ੍ਹਦੀ ਕਲਾ ਵਿਚ ਰਹਿਣ ਦਾ ਸੰਦੇਸ਼ ਦ੍ਰਿੜ ਕਰਵਾਉਂਦਾ ਹੈ:

*"ਆਗੇ ਸੁਣੋ ਪ੍ਰਸੰਗ ਜਬ ਸਿੰਘਨ ਸੀਸ ਝਗਾਇ।*
*ਪਰੀ ਹਲ ਚਲ ਰਾਜ ਮੇਂ*
*ਕਿਤਕ ਦਿਵਸ ਇਤ ਭਾਇ।7।*
*ਫੌਜ ਫਰੰਗੀ ਕੀ ਚਢੀ ਗੁਰ ਨਗਰੀ ਕੋ ਆਇ।*
*ਪਾਯੋ ਘੇਰਾ ਕਹਿਓ ਅਬ ਡੇਰਾ ਦੇਹੁ ਉਡਾਇ।8।*
*ਚੌਪਾਈ।।*
*ਯੌਂ ਜਬ ਆਇ ਉਤਾਰੀ ਫੌਜ।*
*ਸ੍ਰੀ ਗੁਰੂ ਸਦਾ ਅਨੰਦ ਨਿਜ ਮੋਜ।*
*ਕਹੌਂ ਲੂਟ ਲੇਹੁ ਇਨ ਡੇਰਾ।*
*ਸਿੰਘਨ ਡਾਕਾ ਜਦਲ ਘਨੇਰਾ।9।*
*ਕੂਕਾ ਸਿਖ ਨਾ ਕੋਈ ਛੋਰੋ।*
*ਫਾਂਸੀ ਕੈਦ ਤੋਪ ਨਦ ਬੋਰੋ।*
*ਇਸ ਮਰਾ ਕਾ ਕੋਈ ਰਹਿਣ ਨਾ ਪਾਵੈ।*
*ਪੰਥ ਫਸਾਦੀ ਇਹ ਦ੍ਰਿਸ਼ਟਾਵੈ।10।*
*ਸੁਣ ਸਿਖਨ ਸਤਿਗੁਰ ਢਿਗ ਪ੍ਰਾਹੀ।*
*ਯੌਂ ਕਹਿੰ ਗੋਰੇ ਸੰਗ ਸਿਪਾਹੀ।*
*ਗੁਰੂ ਰਾਮ ਸਿੰਘ ਪੂਰਨ ਕਲਾ।*
*ਕਹੇ ਵਾਕ ਜੋ ਸਦਾ ਅਟਲਾ।11।*
*ਸਿੰਘ ਪਿਆਰਿਓ ਖੇਲ ਗੁਰੂ ਕੋ।*
*ਸੂਰ ਚੜੇ ਨ ਦਿਸੈ ਉਰੂ ਕੋ।*
*ਪੰਥ ਦਿਨੋ ਦਿਨ ਹੋਇ ਸਵਾਯਾ।*
*ਇਹ ਨਹਿ ਜਿਸ ਸੋ ਜਾਇ ਹਟਾਯਾ।12।*
*ਕੇਤੀ ਹੁਦਸੀ ਪਾ ਪਾ ਝੇਰੇ।*
*ਸਦਾ ਅਰਾਦ ਖਾਲਸੇ ਡੇਰੇ।*
*ਦੂਤੀ ਦੁਸਟ ਨ ਆਵੈ ਨੇਰੇ।*
*ਨਾਮ ਜਪੋ ਤੁਮ ਸਾਂਝ ਸਵੇਰੇ।13।*
*ਦੇਖੀ ਸਭ ਛੈ ਹੋਵੈ ਨਿੰਦਕ।*
*ਪਾਠ ਕਰੇ ਸਦ ਗ੍ਰੰਥ ਸੁ ਬਿੰਦਕ।*
*ਕੋਇਕ ਦਿਨ ਮੈਂ ਪੰਥ ਸੁ ਫੈਲੇ।*
*ਅਬ ਹਮ ਜਏ ਬਿਦੇਸਨ ਸੈਲੇ।14।"*

ਸਤਿਗੁਰੂ ਜੀ ਨੇ ਜਦੋਂ ਸੰਗਤ ਵਿਚੋਂ ਆਪਣੇ ਨਾਲ ਚੱਲਣ ਲਈ ਇਕ ਸਿੰਘ ਦੀ ਮੰਗ ਕੀਤੀ ਤਾਂ ਮਹਾਰਾਜ ਬੁੱਧ ਸਿੰਘ ਜੀ ਛੋਟੇ ਭਰਾਤਾ ਨੇ ਇਹ ਸੇਵਾ ਸਵੀਕਾਰਨ ਦੀ ਪੇਸ਼ਕਸ਼ ਕੀਤੀ। ਉਹ ਤਾਂ ਇਹ ਵੀ ਕਹਿੰਦੇ ਸਨ ਕਿ ਮੈਂ ਹਾਕਮਾਂ ਨੂੰ ਵੀ ਕਹਿ ਦਿੰਦਾ ਹਾਂ ਕਿ ਮਲੇਰਕੋਟਲੇ ਮਸਤਾਨਿਆਂ ਨੂੰ ਮੈਂ ਹੀ ਤੋਰਿਆ ਹੈ। ਸੂਬਿਆਂ ਦੇ ਬਦੇਸ਼ੀ ਸੰਪਰਕਾਂ ਪਿਛੇ ਵੀ ਮੈਂ ਹੀ ਹਾਂ। ਪਰ ਸਤਿਗੁਰੂ ਜੀ ਨੇ ਉਹਨਾਂ ਨੂੰ ਡੇਰੇ ਵਿਚ ਹੀ ਰਹਿ ਕੇ ਸੰਗਤ ਦੀ ਸਾਰ ਸੰਭਾਲ ਕਰਨ ਦਾ ਹੁਕਮ ਦਿਤਾ। ਇਹ ਮਹਾਰਾਜ ਬੁੱਧ ਸਿੰਘ ਜੀ ਹੀ, ਸਤਿਗੁਰੂ ਜੀ ਦੇ ਹੁਕਮ ਅਨੁਸਾਰ ਗੁਰੂ ਹਰੀ ਸਿੰਘ ਜੀ ਦੇ ਰੂਪ ਵਿਚ ਪ੍ਰਕਾਸ਼ਮਾਨ ਹੋਏ।

ਭੈਣੀ ਸਾਹਿਬ ਦੇ ਇਤਿਹਾਸ ਵਿਚ ਵਾਪਰਨ ਵਾਲਾ ਸਭ ਤੋਂ ਦਰਦਨਾਕ ਕਾਂਡ ਚੀਨੀ ਵਾਲੇ ਪਾਤਸ਼ਾਹ ਦਾ ਸੰਗਤ ਨੂੰ ਪੈਣ ਵਾਲਾ ਲੰਮਾ ਵਿਛੋੜਾ ਹੈ। ਜਿਸ ਭੈਣੀ ਸਾਹਿਬ ਦੇ ਕਣ ਕਣ ਵਿਚ ਆਪ ਦੀ ਅਗੀਮੀ ਛੋਹ ਦੇ ਝਰਨਾਟੇ ਉਠਦੇ ਮਹਿਸੂਸ ਹੁੰਦੇ ਹਨ, ਜਿਸ ਭੈਣੀ ਸਾਹਿਬ ਦੇ ਹਰ ਬਿਰਖ ਬੂਟੇ ਤੇ ਘਾਹ ਪੱਤਿਆਂ ਤੇ ਆਪ ਦੀ ਇਲਾਹੀ ਨਦਰ ਜਲਵਾਗਰ ਹੁੰਦੀ ਰਹੀ ਹੈ, ਉਹ ਸਭ ਆਪ ਤੋਂ ਬਗੈਰ ਚੇਤਨ ਅਵਸਥਾ ਵਿਚ ਕਿੰਜ ਰਹਿਣਗੇ। ਸਤਿਗੁਰੂ ਵਿਛੋੜੇ ਦੇ ਇਹ ਸੱਲ, ਕੂਕਿਆਂ ਦੀਆਂ ਚਾਰ ਪੰਜ ਪੀਹੜੀਆਂ, ਹੌਕਿਆਂ ਹਾਵਿਆਂ ਨਾਲ ਬਰਦਾਸ਼ਤ ਕਰਦੀਆਂ ਆ ਰਹੀਆਂ ਹਨ। ਨਾਮਧਾਰੀ ਸ਼ਾਇਰਾਂ ਨੇ ਕੂਕੇ ਮਸਤਾਨਿਆਂ ਦੀ ਇਸ ਮਨੋਦਸ਼ਾ ਨੂੰ ਆਪਣੀਆਂ ਰਚਨਾਵਾਂ ਦਾ ਵਿਸ਼ਾ ਬਣਾਇਆ ਹੈ। ਜਦੋਂ 1875 ਜਨਵਰੀ ਮਹੀਨੇ ਬਾਬਾ ਦਰਬਾਰਾ ਸਿੰਘ ਰਾਇਪੁਰ (ਲੁਧਿਆਣਾ) ਸਤਿਗੁਰੂ ਜੀ ਦੇ ਦਰਸ਼ਨ ਰੰਗੂਨ ਜਾ ਕੇ ਕਰਦਾ ਹੈ ਤਾਂ ਆਪ ਪੁੱਛਦੇ ਹਨ, "ਦਰਬਾਰਾ ਸਿੰਘ!

ਸਾਥੋਂ ਬਾਅਦ ਭੈਣੀ ਸਾਹਿਬ ਤੇ ਕਿਵੇਂ ਬੀਤੀ? ਤਾਂ ਬਾਬਾ ਜੀ ਦਾ ਜੁਆਬ ਬਗੁਲੀ ਵਾਲੇ ਭਾਈ ਹਰਨਾਮ ਸਿੰਘ ਦੇ ਸ਼ਬਦਾਂ ਵਿਚ:

*"ਤੇਰੇ ਨਾਲ ਵਿਛੋੜੇ ਦੇ ਸਿੰਘ ਸਿਦਕੀ,*
*ਦਿਨ ਰਾਤ ਰੋਂਦੇ ਭੁੱਬਾਂ ਮਾਰ ਦੂਲੋ*
*ਕਈ ਹੋ ਬੌਰੇ ਭੱਜੇ ਜੰਗਲਾਂ ਨੂੰ,*
*ਦਿਤੇ ਛੱਡ ਵੱਸਦੇ ਘਰ ਬਾਰ ਦੂਲੋ*
*ਕਈ ਮਸਤ ਮਸਤਾਨੜੇ ਕੂਕਦੇ ਸੀ,*
*ਤੇਰਾ ਨਾਮ ਲੈ ਲੈ ਹੂੱਕੇ ਮਾਰ ਦੂਲੋ*
*ਰੋਟੀ ਖਾਧੀ ਨਾਂ ਰੱਜ ਕੇ ਕੂਕਿਆਂ ਨੇ,*
*ਨਾਂ ਕੋਈ ਖੁਸ਼ੀ ਦੇ ਕਰੇ ਬਿਹਾਰ ਦੂਲੋ*
*ਬੁੱਧ ਸਿੰਘ ਮਹਾਰਾਜ ਜੀ ਵੀਰ ਤੇਰਾ,*
*ਗਮੀਆਂ ਸੋਗਾਂ ਦਾ ਹੋਇਆ ਸ਼ਿਕਾਰ ਦੂਲੋ*
*ਭੁੱਖ ਨੀਂਦ ਤਿਆਗੀ ਬਗੁਲੀ ਵਾਲਿਆਂ ਨੇ,*
*ਖਾਕੇ ਪ੍ਰੇਮ ਵਿਛੋੜੇ ਦੀ ਮਾਰ ਦੂਲੋ*
*ਭੈਣੀ ਸਾਹਿਬ ਨੂੰ ਲੁੱਟ ਲਿਆ ਜ਼ਾਲਮਾਂ ਨੇ,*
*ਚੀਜਾਂ ਲੈ ਗਏ ਬਿਨਾਂ ਸ਼ੁਮਾਰ ਦੂਲੋ*
*ਚੌਕੀ ਪੁਲਸ ਦੀ ਇਕ ਬਿਠਾਲ ਦਿਤੀ,*
*ਹੋਈਆਂ ਸੰਗਤਾਂ ਬਹੁਤ ਲਾਚਾਰ ਦੂਲੋ*
*ਬ੍ਰਿਟਿਸ਼ ਰਾਜ ਨੇ ਆਪਕੇ ਪੰਥ ਉਤੇ,*
*ਕੀਤੇ ਬੜੇ ਭਾਰੀ ਅਤਿਆਚਾਰ ਦੂਲੋ*
*ਭੋਗ ਪਾਠ ਗਮੀਆਂ ਖੁਸ਼ੀਆਂ ਵਿਚ ਕਿਧਰੇ,*
*ਕੂਕੇ ਹੋਣ ਨਾ ਕਠੇ ਭੀ ਚਾਰ ਦੂਲੋ*
*ਤੇਰੇ ਸੱਟ ਵਿਛੋੜੇ ਦੇ ਨਾਲ ਘੋੜੇ,*
*ਹੋਏ ਕੁੱਲ ਦੇ ਕੁੱਲ ਬੀਮਾਰ ਦੂਲੋ*
*ਦਾਣਾ ਘਾਸ ਤਿਆਗ ਤਾ ਡੰਗਰਾਂ ਨੇ,*
*ਤੈਨੂੰ ਯਾਦ ਕਰਦੇ ਵਾਰ ਵਾਰ ਦੂਲੋ*
*ਭੈਣੀ ਸਾਹਿਬ ਦੀ ਜੂਹਾਂ ਦੇ ਪਸ਼ੂ ਪੰਛੀ,*
*ਕਰਨਾ ਚਾਹੁੰਦੇ ਤੇਰਾ ਦੀਦਾਰ ਦੂਲੋ*
*ਤੇਰੀ ਚੀਨੀ ਨਾ ਕਿਸੇ ਦੇ ਹੱਥ ਆਈ,*
*ਭੱਜ ਗਈ ਕਿਧਰੇ ਛਾਲਾਂ ਮਾਰ ਦੂਲੋ*
*ਭੈਣੀ ਸਾਹਿਬ ਦੀ ਜੂਹਾਂ ਦੇ ਵਿਚ ਰੋਂਦੀ,*
*ਮਰ ਗਈ ਚੀਨੀ ਆਖਰਕਾਰ ਦੂਲੋ*
*ਭੈਣੀ ਸਾਹਿਬ ਦੀ ਮਾਈਆਂ ਬੀਬੀਆਂ ਨੇ,*
*ਕੀਤੇ ਕਦੇ ਨਾਂ ਹਾਰ ਸ਼ਿੰਗਾਰ ਦੂਲੋ*
*ਜਟਾਂ ਕਰ ਲਏ ਕੇਸ ਹਰਨਾਮ ਸਿੰਘਾ,*
*ਖੁਸ਼ੀਆਂ ਦਿਤੀਆਂ ਕੁੱਲ ਬਿਸਾਰ ਦੂਲੋ।"*[15]

ਗੁਰੂ ਹਰੀ ਸਿੰਘ ਜੀ ਦੇ ਗੁਰਤਾ ਕਾਲ (1872-1906) ਸਮੇਂ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਤੇ ਲੰਮਾਂ ਸਮਾਂ ਸਰਕਾਰੀ ਦਮਨ ਦੀ ਸਾੜ੍ਹਸਤੀ ਛਾਈ ਰਹੀ। ਸੋ ਉਸ ਸਮੇਂ ਹਾਲਤਾਂ ਦਾ ਮੁਕਾਬਲਾ ਕਰਦਿਆਂ ਵੀ ਆਪ ਨੇ ਇਸ ਦੇ ਨਿਰਮਾਣ ਕਾਰਜਾਂ ਵੱਲ ਵੀ ਕਾਫੀ ਧਿਆਨ ਦਿਤਾ। ਬੇਸ਼ਕ 19 ਜਨਵਰੀ 1872 ਈ. ਤੋਂ 12 ਮਈ 1923 ਈ. ਤੱਕ ਲੰਮਾ ਸਮਾਂ ਇਕ ਪੁਲੀਸ ਚੌਕੀ ਭੈਣੀ ਸਾਹਿਬ ਗੁਰਦੁਆਰੇ ਦੇ ਮੁੱਖ ਦਰਵਾਜ਼ੇ ਅੱਗੇ ਰਹੀ। ਮਕਸਦ, ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਉਣ ਵਾਲੇ ਨਾਮਧਾਰੀ ਸਿੰਘਾਂ ਦੀ ਗਿਣਤੀ ਨੂੰ ਪਹਿਲੋਂ ਅੱਠਾਂ ਪਹਿਰਾਂ ਵਿਚ ਪੰਜ ਅਤੇ ਫਿਰ ਦਸ ਤੇ ਸੀਮਤ ਰੱਖਣਾ। ਸਿੱਖ ਸਾਧ ਤਾਂ ਤੁਰੇ ਹੀ ਰਹਿੰਦੇ ਸਨ। ਪੁਲਿਸ ਵਾਲਿਆਂ ਦਾ ਵੱਢ ਖਾਣਾ ਰਵੱਈਆ, ਉਹਨਾਂ ਲਈ ਭੈਣੀ ਸਾਹਿਬ ਯਾਤਰਾ ਨੂੰ ਨਿਰ ਉਤਸ਼ਾਹਿਤ ਕਰਨ ਲਈ ਹੁੰਦਾ ਸੀ ਪਰ ਕੂਕੇ ਕਿਸੇ ਵੱਖਰੀ ਮਿੱਟੀ ਦੇ ਬਣੇ ਸਨ। ਉਹ ਟੋਇਆਂ ਟਿੱਬਿਆਂ ਵਿਚ ਰਾਤਾਂ ਕੱਟ ਕੇ, ਜੰਗਲੀ ਜਾਨਵਰਾਂ ਅਤੇ ਸਰਕਾਰੀ ਬੰਦਿਆਂ ਤੋਂ ਨਿਰਭੈ ਹੋ ਕੇ ਰੋਜ਼ ਤੁਰੇ ਹੀ ਰਹਿੰਦੇ ਸਨ। ਗੁਰੂ ਕੇ ਲੰਗਰ ਵਿਚੋਂ ਚੋਰੀ ਛਿਪੇ ਉਹਨਾਂ ਨੂੰ ਪਰਸ਼ਾਦਾ ਪਾਣੀ ਵੀ ਪੁਚਾਇਆ ਜਾਂਦਾ। ਰਾਮਸਰ ਸਰੋਵਰ, ਜਿਸ ਦਾ ਪੁਰਾਣਾ ਨਾਂ ਕੁੱਪਾਂ ਵਾਲਾ ਛੱਪੜ ਹੁੰਦਾ ਸੀ, ਗੁਰੂ ਹਰੀ ਸਿੰਘ ਜੀ ਨੇ ਉਸਦੀ ਕਾਰ ਸੇਵਾ ਫਰਵਰੀ, ਮਾਰਚ 1898 ਈ. ਵਿਚ ਕਰਵਾਈ। ਇਸ ਸਮੇਂ ਪਿੰਡ ਵਾਲਿਆਂ ਨੇ ਸਰਕਾਰੇ ਦਰਬਾਰੇ ਰੌਲਾ ਵੀ ਪਾਇਆ ਪ੍ਰੰਤੂ ਹੁਣ ਉਹਨਾਂ ਦੀ ਦਾਲ ਗੁਰੂ ਹਰੀ ਸਿੰਘ ਜੀ ਦੇ ਤੇਜ ਪਰਤਾਪ ਅੱਗੇ ਨਾ ਗਲੀ। ਕਿਉਂਜੁ ਅਨੇਕਾਂ ਸਖਤੀਆਂ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਅਤੇ ਉਹਨਾਂ ਦੇ ਪੰਥ ਦੇ ਪ੍ਰਭਾਵ ਖੇਤਰ ਵਿਚ ਵਾਧਾ ਹੋ ਚੁੱਕਾ ਸੀ। ਕੂਕਾ ਲਹਿਰ ਦੇ ਕੌਮਾਂਤਰੀ ਸੰਬੰਧਾਂ ਤੋਂ ਭੈ-ਭੀਤ ਅੰਗਰੇਜ਼ ਸਰਕਾਰ, ਹੁਣ ਬਿਨਾਂ ਵਜਹਾ ਟਕਰਾਉ ਮੁੱਲ ਲੈਣ ਤੋਂ ਟਾਲਾ ਵੱਟਣ ਲੱਗ ਪਈ ਸੀ। ਪਹਿਲੋਂ ਪਹਿਲ 1874 ਈ. ਵਿਚ ਬਾਬਾ ਜੱਸਾ ਸਿੰਘ (ਪਿਤਾ ਸਤਿਗੁਰੂ ਰਾਮ ਸਿੰਘ ਅਤੇ ਗੁਰੂ ਹਰੀ ਸਿੰਘ ਜੀ) ਹੋਰਾਂ ਦਾ ਸਸਕਾਰ ਪਿੰਡ ਵਾਲਿਆਂ ਰਾਮਸਰ ਤੇ ਨਹੀਂ ਸੀ ਕਰਨ ਦਿਤਾ ਅਖੇ ਅਸੀਂ ਇੱਥੇ ਆਪਣੀਆਂ ਫਸਲਾਂ ਦੇ ਪਿੜ ਲਾਉਂਦੇ ਹਾਂ ਤੇ ਦਾਣਿਆਂ ਵਿਚ ਹੱਡੀਆਂ ਰਲਣਗੀਆਂ। ਇਸੇ ਤਰ੍ਹਾਂ ਜਦੋਂ ਪਸ਼ੂਆਂ ਲਈ ਤਬੇਲੇ ਨੂੰ ਸਾਂਝੀ ਜਗ੍ਹਾ ਵੱਲ ਹੋਰ ਵਧਾਇਆ ਗਿਆ ਤਾਂ ਉਸ ਸਮੇਂ ਵੀ ਇਕ ਕਿਸਾਨ ਨੇ ਅਰਜ਼ੀ ਪਾਈ, ਪਰ ਉਸਦੀ ਗੱਲ ਸਿਰੇ ਨਾ ਚੜ੍ਹੀ। ਹੁਣ ਰਾਮਸਰ ਸਰੋਵਰ ਦੇ ਕੰਢੇ ਵਸੋਂ ਵਾਸਤੇ ਸਿੰਘਾਂ ਨੇ ਕੱਚੀਆਂ ਕੋਠੜੀਆਂ ਅਤੇ ਛੱਪਰ ਵਗੈਰਾ ਬੰਨ੍ਹਣੇ ਸ਼ੁਰੂ ਕਰ ਲਏ। ਤਿੰਨ ਖੂਹੀਆਂ ਲੱਗਣ ਦਾ ਜ਼ਿਕਰ ਵੀ ਭਾਈ ਸੰਤੋਖ ਸਿੰਘ ਬਾਹੋਵਾਲ ਗਰੰਥ ਦੇ ਦੂਜੇ ਭਾਗ ਵਿਚ ਕਰਦੇ ਹਨ। ਗੁਰੂ ਹਰੀ ਸਿੰਘ ਜੀ ਦੇ ਸਮੇਂ ਰਾਮ ਸਰੋਵਰ ਦੇ ਨਜ਼ਦੀਕ 8-9 ਕਿਲੇ ਜ਼ਮੀਨ ਆਪ ਨੇ ਪ੍ਰਾਪਤ ਕਰਕੇ ਸਰੋਵਰ ਦੇ ਦੱਖਣ ਵੱਲ ਪਹਿਲਾ ਬਾਗ ਲਵਾਇਆ। ਫਿਰ ਇਸੇ ਬਾਗ ਵਿਚ ਆਪਣੀ ਰਿਹਾਇਸ਼ ਲਈ

ਬਾਰਾਂਦਰੀ ਪੱਕੀਆਂ ਇੱਟਾਂ ਦੀ ਕੋਠੀ, 1896 ਈ. ਵਿਚ ਪਾ ਲਈ। ਇਸ ਕੋਠੀ ਤੋਂ ਚੜ੍ਹਦੇ ਪਾਸੇ ਸੰਗਤ ਸਿੰਘ ਰਵਿਦਾਸੀਏ ਨੇ, ਸੂਰਤ ਸਿੰਘ (ਦੋਹਿਤਾ ਸਤਿਗੁਰੂ ਰਾਮ ਸਿੰਘ- ਬੀਬੀ ਨੰਦਾਂ ਦਾ ਵੱਡਾ ਪੁੱਤਰ) ਨੇ ਅਤੇ ਪ੍ਰੇਮ ਸਿੰਘ ਸੁਖਈ ਨੇ ਤਿੰਨ ਖੂਹੀਆਂ ਥੋਹੜੀ ਥੋਹੜੀ ਵਿੱਥ ਤੇ 1899 ਈ. ਵਿਚ ਕਾਲ ਦੇ ਸਮੇਂ ਆਉਣ ਵਾਲੇ ਲੋਕਾਂ ਦੇ ਜਲ ਪਾਣੀ ਦੀ ਲੋੜ ਨੂੰ ਮੁੱਖ ਰੱਖ ਲਾ ਲਈਆਂ। ਪ੍ਰੇਮ ਸਿੰਘ ਸੁਖਈ ਨੇ ਚੇਤ ਸਿੰਘ ਆਸਲ ਆਦਿ ਨਾਲ ਮਿਲ ਕੇ ਕੁਝ ਛੱਪਰ ਬੰਨ੍ਹ ਕੇ ਇੱਥੇ 'ਸ਼ਹੀਦੀ ਬੁੰਗਾ' ਵੀ ਉਸਾਰ ਲਿਆ। ਸੋ ਇਸ ਸਮੇਂ ਤੱਕ ਰਾਮਸਰ ਦੇ ਆਲੇ ਦੁਆਲੇ ਪਿੰਡ ਦੇ ਕੁਝ ਦਸਤਕਾਰਾਂ ਤੇ ਹੋਰ ਪ੍ਰੇਮੀ ਸਿੰਘਾਂ ਦੇ 35-36 ਘਰ ਬਣ ਗਏ। ਕੁਝ ਅਨਮਤੀ ਵੀ ਇਹਨਾਂ ਵਿਚ ਆ ਵੱਸੇ। ਜਿਹਨਾਂ ਦੀ ਖੁੱਲੀ ਮਰਿਆਦਾ ਤੋਂ ਪਰੇਸ਼ਾਨ ਹੋ ਕੇ, ਸਿੰਘਾਂ ਨੇ ਗੁਰੂ ਹਰੀ ਸਿੰਘ ਜੀ ਪਾਸ, ਇਹਨਾਂ ਨੂੰ ਇਥੋਂ ਉਠਾਉਣ ਦੀ ਬੇਨਤੀ ਕੀਤੀ। ਗੁਰੂ ਜੀ ਦਾ ਜੁਆਬ ਸੀ, ਅਜੇ ਕੁਝ ਦੇਰ ਰੁਕੋ, ਉਹ ਵਕਤ ਵੀ ਆ ਜਾਏਗਾ। ਉਹਨਾਂ ਦਾ ਇਸ਼ਾਰਾ ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਵੱਲ ਸੀ, ਜਦੋਂ ਇਸ ਤਰ੍ਹਾਂ ਦੇ ਮਨਮਤੀਆਂ ਨਾਲ ਸਿੱਝਣ ਦਾ ਵਕਤ ਆਉਣ ਵਾਲਾ ਸੀ। ਗੁਰੂ ਹਰੀ ਸਿੰਘ ਜੀ ਦੇ ਸਮੇਂ ਹੀ ਇਕ ਵੇਰ ਡੇਰੇ ਲਈ ਸਰਕੜਾ ਵੱਢਣ ਗਏ ਸਿੰਘ ਦੀ ਗਰਦਨ ਵਿਚ ਪਿੰਡ ਵਾਲਿਆਂ ਨੇ ਮੁੱਕੇ ਮਾਰੇ। ਗੁਰੂ ਹਰੀ ਸਿੰਘ ਜੀ ਨੇ ਉਸਨੂੰ ਹੌਸਲਾ ਦਿੰਦਿਆਂ ਕਿਹਾ ਸੀ "ਸਾਡੀ ਗਰਦਨ ਅਠਾਈ ਸਾਲ ਦੀ ਨੀਵੀਂ ਹੈ, ਭਾਵ 1872 ਈ. ਦੀ। ਇਹਨਾਂ ਦੀਆਂ ਗਰਦਨਾਂ ਵਿਚ ਹੰਕਾਰ ਦੇ ਕਿਲੇ ਗੱਡੇ ਹੋਏ ਹੈਨ। ਸਮਾਂ ਆਵੇਗਾ ਜਦੋਂ ਇਹਨਾਂ ਨਾਲ ਹਿਸਾਬ ਕਿਤਾਬ ਕਰਾਂਗੇ।"

ਭਾਈ ਠਾਕਰ ਸਿੰਘ ਬਾਠਾਂ ਵਾਲਾ (ਸਿਆਲਕੋਟ) ਨੇ ਗੁਰੂ ਕੇ ਲੰਗਰ ਦੀ ਨਿਤ ਪ੍ਰਤੀ ਆਟੇ ਦੀ ਵਧਦੀ ਲੋੜ ਨੂੰ ਵੇਖਕੇ, ਜਦੋਂ ਹੱਥ-ਚੱਕੀਆਂ ਨਾਲ ਹੀ ਮਾਈਆਂ ਬੀਬੀਆਂ ਆਟਾ ਪੀਂਹਦੀਆਂ ਸਨ, 25 ਸਤੰਬਰ 1895 ਈ. ਨੂੰ ਡੇਰੇ ਵਿਚ ਖਰਾਸ ਲਾ ਦਿਤਾ। ਸਦਾ ਜਿਉਂ ਪਿੰਡ ਦੇ ਜੱਟ ਭਾਈਚਾਰੇ ਦੇ ਵਿਰੋਧ ਦੇ ਚੱਲਦਿਆਂ, ਇਹ ਖਰਾਸ ਵੀ ਰਾਤ ਬਰਾਤੇ ਸਿੰਘ ਇਕੱਠੇ ਕਰ ਕੇ ਲਾ ਦਿਤਾ ਗਿਆ ਸੀ। ਬਿਕਰਮੀ 1956 (1899) ਦੇ ਭਿਆਨਕ ਕਾਲ ਸਮੇਂ ਇਹ ਖਰਾਸ ਡੇਰੇ ਵਿਚ ਲੱਗੇ, ਵੱਡੇ ਖੂਹ ਜਿਉਂ ਹੀ ਕਾਲ ਪੀੜਤਾਂ ਦੀ ਸਹਾਇਤਾ ਲਈ ਬੜਾ ਕੰਮ ਆਇਆ। 1897 ਵਿਚ ਇਸੇ ਭਾਈ ਠਾਕਰ ਸਿੰਘ ਨੇ ਧੂੰਆਂ ਰਹਿਤ ਚੁੱਲ੍ਹੇ ਵੀ ਲੰਗਰ ਵਿਚ ਬਣਾ ਦਿੱਤੇ। ਇਹ ਨਾਮਧਾਰੀ ਦਰਬਾਰ ਦੇ ਪ੍ਰਧਾਨ ਸ. ਹਰਵਿੰਦਰ ਸਿੰਘ ਹੰਸਪਾਲ ਦਾ ਵਡੇਰਾ ਸੀ। ਇਸ ਤੋਂ ਕੁਝ ਸਮਾਂ ਪਹਿਲਾਂ, ਮੁਕਤਸਰ ਇਲਾਕੇ ਦੇ ਨਾਮਧਾਰੀ ਸਿੰਘ ਜੋ ਇੱਥੇ ਵਾਹਵਾ ਗਿਣਤੀ ਵਿਚ ਉਸ ਸਮੇਂ ਆ ਰਹੇ ਜਦੋਂ ਸਰਹਿੰਦ ਨਹਿਰ ਦੀ ਖੁਦਾਈ ਦਾ ਕੰਮ ਚੱਲਦਾ ਸੀ, ਉਹਨਾਂ ਨੇ ਡੇਰੇ ਦੀ ਉਸਾਰੀ ਕਾਰਨ ਮਿੱਟੀ ਦੀ ਲੋੜ ਲਈ ਬਣੇ ਟੋਏ, ਟਿਬਿਆਂ ਤੋਂ ਸਿਰਾਂ ਤੇ ਰੇਤ ਲਿਆ ਲਿਆ ਕੇ ਭਰ ਦਿਤੇ ਸਨ ਕਿਉਂਕਿ ਗੁਰੂ ਹਰੀ ਸਿੰਘ ਜੀ ਡੇਰੇ ਵਿਚ ਰਹਿਕੇ ਸੇਵਾ ਕਰਨ ਵਾਲਿਆਂ ਨੂੰ ਬਹੁਤ ਖੁਸ਼ੀਆਂ ਦਿਆ ਕਰਦੇ ਸਨ। ਆਪ ਟਹਿਲੇ ਵਾਲਿਆਂ ਨੂੰ ਬੇਅੰਤ ਵਰ ਦਿਆ ਕਰਦੇ ਸਨ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਪੁੱਤਰੀ ਬੀਬੀ ਨੰਦਾਂ ਨੂੰ ਸਾਦਰ ਹੁੰਦਿਆਂ ਲਿਖਿਆ ਸੀ ਕਿ ਬੀਬੀ ਤੇ ਕਹਿੰਦੀ ਹੈ ਮੁੰਡੇ ਤੇਰੇ ਕਹਿਣੇ ਵਿਚ ਨਹੀਂ (ਸੂਰਤ ਸਿੰਘ, ਹਰਨਾਮ ਸਿੰਘ, ਬਸੰਤ ਸਿੰਘ)। ਇਹਨਾਂ ਨੂੰ ਆਖਦੇ ਹਨ: "ਹੋਰ ਬਸੰਤ ਸਿੰਘ, ਕੁੜੀ ਨੰਦਾਂ ਨੇ ਲਿਖਾ ਹੈ ਮੁੰਡੇ ਮੇਰੇ ਆਖੇ ਨਹੀਂ ਲਗਦੇ। ਨਾ ਪੋਥੀ ਪੜਦੇ ਹੈ ਨਾ ਗਰੰਥ ਪੜਦੇ ਹੈਨ। ਸੋ ਭਾਈ ਕੇ ਤਾ ਪਿਛਾ ਰਾਤ ਸਵਾ ਪਹਰੁ ਰਹੀ ਤੇ ਹਮੇਸ ਭਜਨ ਬਾਣੀ ਕੀਤਾ, ਮਾਲਾ ਫੇਰੀ, ਦਿਨ ਰਾਤ ਭਜਨ ਬਾਣੀ ਕਰਿਆ ਕਰੋ। ਜੇ ਨਹੀਂ ਭਜਨ ਬਾਣੀ ਹੋਇ ਸਕਦਾ ਤਾਂ ਰੋਟੀਆਂ ਪਕਾਇਆ ਕਰੋ, ਘਾਹੁ ਖੋਤਿਆ ਕਰੋ। ਜੇ ਦੋ ਮੈ ਤੇ ਕੁਛੁ ਨਹੀ ਕਰਿਨਾ ਤਾਂ ਡੇਰੇ ਤੇ ਚਲੇ ਜਾਣਾ ਸਿਮਰੁ ਪਾਸ। ਜੋ ਥੁਆਨੂੰ ਤਿਨਾਂ ਬਾਤਾਂ ਮੈ ਤੇ ਅਛੀ ਲਗੇ ਸੋ ਕਰਿ ਲੈਣੀ। ਹੋਰ ਭੀ ਭਜਨੁ ਵਾਣੀ ਨਾ ਕਰੇ, ਉਸਕੋ ਬੀ ਡੇਰੇ ਤੇ ਨਿਕਾਲ ਦੇਣਾ। ਜੋ ਡੇਰੇ ਰਹਿ ਕੇ ਚੋਰੀ ਜਾਰੀ ਕਰੇ, ਸਭ ਕੋ ਡੇਰੇ ਤੇ ਕਢਿ ਦੇਣਾ, ਜਨਾਨਾ ਹੋਵੇ ਭਾਮੇ ਮਰਦਾਨਾ ਹੋਵੇ।"[16]

ਇਸ ਤਰ੍ਹਾਂ ਇਸ ਹੁਕਮਨਾਮੇ ਵਿਚ ਆਪਣੇ ਦੋਹਤਿਆਂ ਨੂੰ ਵੀ ਨਸੀਹਤ ਕਰਦੇ ਹਨ ਅਤੇ ਸਭਨਾਂ ਵਿਚ ਰਹਿਣ ਵਾਲਿਆਂ ਲਈ ਨੈਤਿਕ ਕਦਰਾਂ ਕੀਮਤਾਂ ਦੀ ਪਾਲਣਾ ਕਰਨ ਦੀ ਵੀ ਕਰੜਾਈ ਕਰਦੇ ਹਨ। ਡੇਰਾ ਮਖੱਟੂਆਂ ਦਾ, ਵਿਹਲੜਾਂ ਦਾ ਅੱਡਾ ਨਾ ਬਣੇ, ਇਸ ਲਈ ਆਪ ਬਹੁਤ ਸੁਚੇਤ ਹਨ। ਵਿਹਲਾ ਮਨ ਖੁਰਾਫਾਤਾਂ ਸੋਚਦਾ ਹੈ। ਇਸ ਲਈ ਸਤਿਗੁਰੂ ਜੀ ਇਕ ਹੋਰ ਹੁਕਮਨਾਮੇ ਵਿਚ ਡੇਰੇ ਦੀ ਸੰਗਤ ਨੂੰ ਇਉਂ ਸੰਬੋਧਿਤ ਹੁੰਦੇ ਹਨ:

"ਕੋਈ ਬੇਲਾ ਨਾ ਰਹੇ ਡੇਰੇ ਮੈਂ। ਕੰਮ ਕਰੇ, ਨਹੀਂ ਪਾਠੁ ਕਰੇ ਸਾਰਾ ਦਿਨ ਗ੍ਰੰਥ ਸਾਹਿਬ ਦਾ।"[17]

1893 ਈ. ਵਿਚ ਜਦੋਂ ਰਾਮਸਰ ਪਹਿਲੀ ਖੂਹੀ ਲੱਗੀ ਤਾਂ ਉਦੋਂ ਘੁਮੰਡਾ ਲੰਬੜਦਾਰ ਤਾਂ ਗੁਜ਼ਰ ਚੁੱਕਾ ਸੀ ਹੁਣ ਗੁਰੂ ਕੇ ਕਾਰਜਾਂ ਦਾ ਵਿਰੋਧ ਕਰਨ ਦਾ ਕੰਮ ਵੀ ਆਪਣੇ ਪਿਤਾ ਦੀ ਲੰਬੜਦਾਰੀ ਜਿਉਂ ਉਸ ਦੇ ਪੁੱਤਰ ਗੁਰਦਿਤੇ ਨੇ ਸੰਭਾਲ ਲਿਆ ਸੀ। ਗੁਰੂ ਹਰੀ ਸਿੰਘ ਜੀ ਨੂੰ ਕਹਿਣ ਲੱਗਾ ਤੁਸਾਂ ਜੋਰ ਨਾਲ ਖੂਹੀ ਲਾ ਲਈ ਹੈ,

ਪਰ ਉਸ ਦੀ ਪੇਸ਼ ਨਾ ਗਈ। ਬਾਗ ਵਾਲੇ ਖੂਹ ਦੀ ਆਡ ਬਨਾਉਣ ਲਈ ਵੀ ਗੁਆਂਢੀ ਰੌਲਾ ਕਰਦੇ ਰਹੇ ਪਰ ਭਾਈ ਸੰਤੋਖ ਸਿੰਘ ਦੇ ਗਰੰਥ ਅਨੁਸਾਰ ਸਿੰਘਾਂ ਨੇ ਰਸਤੇ ਦੇ ਨਾਲ ਨਾਲ ਆਡ ਬੰਨ੍ਹ ਲਈ। ਜਦੋਂ ਤਬੇਲੇ ਦਾ ਦੂਜਾ ਹਿਸਾ ਛੱਤਿਆ ਇਸਦਾ ਬੂਹਾ ਕੋਠੀ ਵੱਲ ਕੱਢਿਆ ਤਾਂ ਪੁਲੀਸ ਵਾਲਿਆਂ ਨੇ ਰੌਲਾ ਪਾਇਆ ਸੀ ਕਿ ਅਸੀਂ ਹੁਣ ਇਹਨਾਂ ਦੀ ਰਾਖੀ ਕਿਵੇਂ ਕਰਾਂਗੇ। ਇਸ ਬੂਹੇ ਦੀਆਂ ਚਾਬੀਆਂ ਵੀ ਅਧਿਕਾਰੀ ਆ ਕੇ ਪੁਲੀਸ ਗਾਰਦ ਨੂੰ ਦੁਆ ਗਏ। ਇਸੇ ਨਵੇਂ ਤਬੇਲੇ ਵਿਚ ਇਕ ਛਪਰੀ ਬੰਨ੍ਹ ਕੇ ਸਾਡਾ ਇਤਿਹਾਸਕਾਰ ਭਾਈ ਸੰਤੋਖ ਸਿੰਘ ਬਾਹੋਵਾਲ ਰਹਿੰਦਾ ਸੀ। ਸੰਨ 1896 ਵਿਚ ਇਸ ਛਪਰੀ ਨੂੰ ਅੱਗ ਲੱਗ ਗਈ। ਸੰਤੋਖ ਸਿੰਘ ਬਹੁਤ ਪਰੇਸ਼ਾਨ ਹੋਇਆ ਕਿ ਉਸ ਦੀ ਕਈ ਸਾਲਾਂ ਦੀ ਗਰੰਥ ਲਿਖਣ ਦੀ ਮਿਹਨਤ ਬੇਕਾਰ ਗਈ। ਹਸਤ ਲਿਖਤ ਗਰੰਥ ਸੜ ਗਿਆ ਹੋਵੇਗਾ। ਪਰ ਜਦੋਂ ਰਸਾਲੇ ਖੋਹਲੇ ਤਾਂ ਹਾਸ਼ੀਏ ਦੇ ਅੰਦਰ ਗਰੰਥ ਦਾ ਇਕ ਵੀ ਅੱਖਰ ਨਹੀਂ ਸੀ ਸੜਿਆ। ਗੁਰੂ ਹਰੀ ਸਿੰਘ ਜੀ ਫੁਰਮਾਇਆ- "ਭਾਈ ਇਹ ਸਤਿਗੁਰਾਂ ਦੇ ਬਚਨ ਹੈਨ ਜਿਹੜੇ ਅਗਨੀ ਸੇ ਬਚ ਰਹੇ।"[18]

ਉਹਨਾਂ ਦਿਨਾਂ ਵਿਚੋਂ ਪੰਜਾਬ ਦੇ ਦੂਰ ਦਰਾਜ਼ ਦੇ ਬਹੁਤ ਇਲਾਕਿਆਂ ਦੇ ਸਿੰਘ ਬੜੇ ਉਤਸ਼ਾਹ ਨਾਲ ਡੇਰੇ ਦੀ ਸੇਵਾ ਕਰਨ ਲਈ ਆਇਆ ਕਰਦੇ ਸਨ। ਅਨੇਕਾਂ ਨੇ ਜਾਇਦਾਦਾਂ ਵੇਚ ਕੇ ਗੁਰੂ ਕਾ ਲੰਗਰ ਚੱਲਦਾ ਰੱਖਣ ਲਈ ਯੋਗਦਾਨ ਪਾਇਆ। ਅਨੇਕਾਂ ਨੇ ਆਪਣਾ ਸਰੀਰ ਸੇਵਾ ਲਈ ਦਾਨ ਕਰ ਦਿਤਾ। ਸਿਰਹਾਲੀ (ਅੰਮ੍ਰਿਤਸਰ) ਤੋਂ ਭਾਈ ਨੱਥਾ ਸਿੰਘ ਮਜ਼ਬੀ ਲੰਗਰ ਲਈ ਅੱਕ ਪੁੱਟਿਆ ਕਰਦਾ ਸੀ। ਉਹ ਰਾਤ ਨੂੰ ਖੇਤਾਂ ਵਿਚ ਹੀ ਆਸਰਾ ਬਣਾ ਕੇ ਟਿਕ ਰਹਿੰਦਾ। ਪਰਸ਼ਾਦਾ ਲੰਗਰ ਵਿਚੋਂ ਸਿੰਘ ਦੇ ਆਉਂਦੇ। ਹਾਲਾਤ ਇਹ ਸਨ ਕਿ ਭੈਣੀ ਸਾਹਿਬ ਤਾਂ ਕੀ ਕਿਸੇ ਗੁਆਂਢੀ ਪਿੰਡ ਵਿਚ ਵੀ ਕੂਕਾ ਰਾਤ ਨਹੀਂ ਸੀ ਕੱਟ ਸਕਦਾ: "ਨੱਥਾ ਸਿੰਘ ਮਜ਼ਬੀ ਅੱਕ ਪੁੱਟਦਾ ਹੁੰਦਾ ਸੀ। ਪਟੜੀ ਰਾਹ ਛੱਡ ਕੇ ਦੂਰ ਪੈਲਾਂ ਲਾਇ ਲੈਣੀਆਂ ਤੇ ਰਹਿਣਾ। ਪਿੰਡਾਂ ਕੇ ਲੋਕ ਨਾ ਥੇ ਡਰਦੇ ਕਿਸੇ ਨੂੰ ਰਹਿਣ ਦਿੰਦੇ ਕਿਉਂਕਿ ਠਾਣੇਦਾਰ ਕਰੜਾਈ ਕਰਦਾ ਸੀ ਨੰਬਰਦਾਰਾਂ ਕੋ ਤੇ ਚੌਕੀਦਾਰਾਂ ਕੋ ਰਾਈਆਂ ਮੇਂ ਕੋਟ ਮੇਂ, ਕੁਰਕੀ, ਕਟਾਣੀ, ਲਾਟੋ, ਚੱਕ, ਟੇਢੇਵਾਲ, ਏਨਾ ਪਿੰਡਾਂ ਵਿਚ ਨਾਮਧਾਰੀਆਂ ਰਾਤ ਕੋ ਨਾ ਦਿਨ ਕੋ ਕੋਈ ਰਹੇ।"19 ਇਹ ਸਭ ਭੈਣੀ ਸਾਹਿਬ ਦੇ ਗੁਆਂਢੀ ਪਿੰਡ ਸਨ ਜਿੱਥੇ ਕੂਕਿਆਂ ਦਾ ਦਾਖਲਾ ਸਰਕਾਰ ਨੇ ਆਪਣੇ ਹੁਕਮਾਂ ਨਾਲ ਮਨ੍ਹਾਂ ਕੀਤਾ ਹੋਇਆ ਸੀ। ਪਰ ਗੁਰੂ ਕੇ ਪਿਆਰੇ ਫਿਰ ਵੀ ਸਾਰੀਆਂ ਸਖਤੀਆਂ ਤੋਂ ਬੇਪਰਵਾਹ ਹੋ ਕੇ ਇਹਨਾਂ ਪਿੰਡਾਂ ਦੀਆਂ ਝਾੜਾਂ ਬੂਟਿਆਂ,

*ਗੁਰੂ ਹਰੀ ਸਿੰਘ ਜੀ ਦੇ ਦਰਸ਼ਨ ਕਰਨ ਆਉਣ ਵਾਲੇ ਨਾਮਧਾਰੀ ਸਿੰਘਾਂ ਦੀ ਗਿਣਤੀ ਨੂੰ ਪਹਿਲੋਂ ਅੱਠਾਂ ਪਹਿਰਾਂ ਵਿਚ ਪੰਜ ਅਤੇ ਫਿਰ ਦਸ ਤੇ ਸੀਮਤ ਰੱਖਣਾ। ਸਿੱਖ ਸਾਧ ਤਾਂ ਤੁਰੇ ਹੀ ਰਹਿੰਦੇ ਸਨ। ਪੁਲਿਸ ਵਾਲਿਆਂ ਦਾ ਵੱਢ ਖਾਣਾ ਰਵੱਈਆ, ਉਹਨਾਂ ਲਈ ਭੈਣੀ ਸਾਹਿਬ ਯਾਤਰਾ ਨੂੰ ਨਿਰ ਉਤਸ਼ਾਹਿਤ ਕਰਨ ਲਈ ਹੁੰਦਾ ਸੀ ਪਰ ਕੂਕੇ ਕਿਸੇ ਵੱਖਰੀ ਮਿੱਟੀ ਦੇ ਬਣੇ ਸਨ। ਉਹ ਟੋਇਆਂ ਟਿੱਬਿਆਂ ਵਿਚ ਰਾਤਾਂ ਕੱਟ ਕੇ, ਜੰਗਲੀ ਜਾਨਵਰਾਂ ਅਤੇ ਸਰਕਾਰੀ ਬੰਦਿਆਂ ਤੋਂ ਨਿਰਭੈ ਹੋ ਕੇ ਰੋਜ਼ ਤੁਰੇ ਹੀ ਰਹਿੰਦੇ ਸਨ।*

ਢੱਕੀਆਂ ਟਿੱਬਿਆਂ ਵਿਚ ਲੁਕ ਕੇ ਦਿਨ ਕਟੀ ਕਰਦੇ ਅਤੇ ਗੁਰਧਾਮ ਦੇ ਦਰਸ਼ਨਾਂ ਲਈ ਆਪਣੀ ਵਾਰੀ ਦਾ ਇੰਤਜ਼ਾਰ ਕਰਦੇ।

1899 ਈ. ਵਿਚ ਬੀਰ ਸਿੰਘ ਚੁੰਨ੍ਹੀ ਵਾਲੇ ਦੀ ਅਰਜ਼ ਤੇ ਲੰਗਰ ਵਿਚ ਅੰਦਰ ਪਹਿਲੀ ਖੂਹੀ ਦਾ ਜਲ ਘਟਣ ਕਾਰਨ ਇਕ ਹੋਰ ਖੂਹੀ ਡੂੰਘੀ ਟੋਬ ਕੇ ਲਾ ਦਿਤੀ ਗਈ। ਇਸੇ ਸਾਲ ਛੇ ਮਹੀਨਿਆਂ ਤੱਕ ਲਗਾਤਾਰ ਬਾਗੜ ਦੇਸ ਦੇ ਕਾਲ ਪੀੜਤਾਂ ਨੇ ਭੈਣੀ ਸਾਹਿਬ ਲੰਗਰ ਵਿਚ ਹਰ ਰੋਜ਼ ਹਜ਼ਾਰਾਂ ਦੀ ਗਿਣਤੀ ਵਿਚ ਬੈਠ ਕੇ ਅੰਨ ਜਲ ਵੀ ਛਕਿਆ ਤੇ ਪਸ਼ੂਆਂ ਲਈ ਨੀਰਾ ਪੱਠਾ ਵੀ ਲਿਆ। ਸਾਡਾ ਕਵੀ ਲਿਖਦਾ ਹੈ:

*"ਦੂਰੋਂ ਦੂਰੋਂ ਲੰਗਰ ਸੁਣਕੇ ਲੋਕ ਔਂਦੇ,*
*ਭੈਣੀ ਹੋਈ ਮਸ਼ਹੂਰ ਸੰਸਾਰ ਸਾਰੇ*
*ਭੈਣੀ ਮਿਲੂ ਰੋਟੀ ਲੋਕੀਂ ਗੀਤ ਗੌਂਦੇ,*
*ਇਰਦ ਗਿਰਦ ਭੈਣੀ ਲੱਗੀ ਲਾਰ ਸਾਰੇ*
*ਬਾਗੜ ਦੇਸ਼ ਮਸ਼ਹੂਰ ਹੋ ਗਈ ਭੈਣੀ,*
*'ਓਟੂ' 'ਨੋਹਰ' ਤੇ 'ਹਾਂਸੀ' 'ਹਿਸਾਰ' ਸਾਰੇ*
*ਮਾਰਵਾੜੀਏ ਲੋਕ ਹਰਨਾਮ ਸਿੰਘਾ*
*ਬੈਠੇ ਆਣ ਭੈਣੀ ਤਰਫ ਚਾਰ ਸਾਰੇ"*[20]

21 ਮਾਰਚ 1902 ਨੂੰ ਪੁਲਿਸ ਦਾ ਵੱਡਾ ਅੰਗਰੇਜ਼ ਅਫਸਰ ਭੈਣੀ ਸਾਹਿਬ ਉਸ ਪੁਲ ਦੀ ਪੜਤਾਲ ਕਰਨ ਲਈ ਆਇਆ ਜੋ ਤਬੇਲੇ ਅਤੇ ਗੁਰੂ ਕੇ ਮੰਦਰਾਂ ਵਿਚਕਾਰਲੀ ਗਲੀ ਉਪਰ ਪਾਇਆ ਗਿਆ ਸੀ। ਦਰਅਸਲ ਬਾਲਕ ਸਤਿਗੁਰੂ ਪਰਤਾਪ ਸਿੰਘ ਜੀ ਪਸ਼ੂ ਤਬੇਲੇ ਤੇ ਬਣੇ ਇਕ ਕੱਚੇ ਚੁਬਾਰੇ ਵਿਚ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ, ਗੁਰੂ ਕੇ ਉਠਾਂ ਵਾਲੇ ਉਗਰਾਹੀਆਂ ਦੇ ਮੁਖੀ ਸਿੱਖਾਂ ਬਾਬਾ ਵੀਹ ਸਿੰਘ, ਸੁਰਜਨ ਸਿੰਘ ਭੋਮਾ ਵਡਾਲਾ ਅਤੇ ਸੰਤਾ ਸਿੰਘ ਘੁੱਕੇ ਵਾਲੀਏ ਕੋਲ ਬਰਾਜਿਆ ਕਰਦੇ ਸਨ। ਪੁਲ ਪਹਿਲਾਂ ਵੀ ਸੀ

ਉਸ ਦਾ ਛਤੀਰ ਟੁੱਟ ਗਿਆ ਸੀ, ਉਹਦੀ ਜਗ੍ਹਾ ਨਵੀਂ ਲਟੈਣ ਪਾ ਕੇ ਇਹ ਪੁਲ ਬਣਾਇਆ ਗਿਆ ਤਾਂਕਿ ਸਾਹਿਬਜ਼ਾਦਾ ਪਰਤਾਪ ਸਿੰਘ ਆਪਣੀ ਇਸ ਰਹਾਇਸ਼ ਤੋਂ ਗੁਰੂ ਕੇ ਪਰਿਵਾਰ ਦੀ ਮੰਦਰਾਂ ਵਾਲੀ ਰਿਹਾਇਸ਼ ਵੱਲ ਸਿੱਧੇ ਜਾ ਸਕਣ, ਬਿਨਾਂ ਪੁਲੀਸ ਗਾਰਦ ਦੀ ਟੋਕਾ ਟੋਕਾਈ ਦੇ। ਨਾਲ ਆਪਣੇ ਕਿਸੇ ਮਿੱਤਰ ਬੇਲੀ ਨੂੰ ਵੀ ਲੰਘਾ ਸਕਣ, ਲੰਗਰ ਵਿਚ ਜਾਣ ਲਈ। ਅਧਿਕਾਰੀ ਕਹਵੇ ਕਿ ਪਹਿਲਾਂ ਪੁਲ ਸਰਕਾਰ ਦੇ ਹੁਕਮ ਨਾਲ ਗਿਰਾਇਆ ਸੀ। ਬਾਗੀ ਲੋਕ ਡੇਰੇ ਦੇ ਅੰਦਰ ਇਸ ਦੁਆਰਾ ਚੋਰੀ ਜਾਂਦੇ ਸਨ, ਹੁਣ ਤੁਸੀਂ ਫਿਰ ਬਣਾਇਆ ਹੈ ਇਹ ਵੀ ਗਿਰਾਇਆ ਜਾਏਗਾ। "ਦਾਨ ਸਿੰਘ ਨੇ ਕਹਾ ਕਿ ਬਣਿਆਂ ਨੂੰ ਬਹੁਤ ਚਿਰ ਹੋਇਆ ਹੈ। ਸਾਡੇ ਤਾਂ ਦਸ ਸਿੰਘ (ਜਿਹਨਾਂ ਦਾ ਰੋਜ਼ ਦਰਸ਼ਨ ਕਰਨਾ ਮਨਜ਼ੂਰਸ਼ੁਦਾ ਸੀ) ਭੀ ਪੂਰੇ ਨਹੀਂ ਹੁੰਦੇ ਅਸਾਂ ਚੋਰੀ ਕਿਉਂ ਲੰਘਣਾ ਹੈ?...ਗੁਰੂ ਜੀ ਬਚਨ ਕੀਤਾ ਐਵੇਂ ਟੱਕਰਾਂ ਮਾਰਦੇ ਫਿਰਦੇ ਹੈਂ। ਢਹਾ ਦੇਣਗੇ ਤਾਂ ਸਾਡਾ ਕੀ ਹਰਜਾ ਹੈ..."[21]

'ਰਾਮਸਰ' ਨੂੰ ਸਤਿਜੁਗ (ਤ੍ਰੇਤਾ ਜੁਗ-ਸੰਪਾਦਕ) ਵਿਚ ਸ੍ਰੀ ਰਾਮਚੰਦਰ ਦੁਆਰਾ ਹਵਨ ਕਰਨ ਦੀ ਜਗ੍ਹਾ ਹੋਣ ਬਾਰੇ ਵੀ, ਗੁਰੂ ਹਰੀ ਸਿੰਘ ਜੀ ਸੰਗਤ ਨੂੰ ਬਚਨ ਸੁਣਾਇਆ ਕਰਦੇ ਸਨ।[22] ਉਹ ਇਸ ਦੀ ਪੌਰਾਣਿਕ ਮਹੱਤਤਾ ਨੂੰ ਪ੍ਰਗਟ ਕਰਨਾ ਚਾਹੁੰਦੇ ਸਨ। ਸੰਨ 1904 ਈ. ਵਿਚ ਨਵੇਂ ਤਬੇਲੇ ਵਿਚ ਗੁਰੂ ਜੀ ਦੀ ਬੱਘੀ ਖੜ੍ਹੀ ਕਰਨ ਲਈ ਬੱਘੀ ਖਾਨਾ ਬਣਿਆ ਤਾਂ ਇਸ ਬਾਰੇ ਵੀ ਗਾਰਦ ਦੇ ਰੀਪੋਰਟ ਕਰਨ ਤੇ ਤਸੀਲਦਾਰ ਨੇ ਸੱਦ ਭੇਜਿਆ ਲੁਧਿਆਣੇ। ਦਰੋਗਾ ਸਹੇਲ ਸਿੰਘ ਗਿਆ ਅਤੇ ਮਾਮਲਾ ਰਫਾ ਦਫਾ ਕਰ ਆਇਆ।

ਖੇਮੇ ਅਤੇ ਲਹਿਣਾ ਸਿੰਘ ਦੇ ਪਰਿਵਾਰਾਂ ਦੇ ਨਾਲ ਭੈਣੀ ਸਾਹਿਬ ਵਿਚ ਤੀਜਾ ਜੱਟਾਂ ਦਾ ਪਰਿਵਾਰ, ਮਾਈ ਨੰਦਾਂ ਦੇ ਪੁੱਤਰਾਂ ਕਰਮ ਸਿੰਘ ਅਤੇ ਉਤਮ ਸਿੰਘ ਹੋਰਾਂ ਦਾ ਸੀ ਜੋ ਗੁਰੂ ਹਰੀ ਸਿੰਘ ਜੀ ਦੇ ਸਮੇਂ ਆਪ ਦੇ ਹੁਕਮ ਨਾਲ ਕਛਿਹਰੇ ਪਾ ਕੇ ਨਾਮਧਾਰੀ ਸਿੰਘ ਸਜ ਗਏ ਅੰਤ ਫਿਰ ਗੁਰੂ ਕੀ ਲੋਹ ਝੋਕਣ ਦੀ ਸੇਵਾ ਵੀ ਬਹੁਤ ਚਿਰ ਕਰਦੇ ਰਹੇ। ਪਿੰਡ ਵਿਚ ਇਨਾਂ ਦੀ ਅੱਲ ਕਾਲੇਕੇ ਸੀ। ਕਛਿਹਰੇ ਪਾਉਣ ਬਾਅਦ ਹੋਰਨਾਂ ਜੱਟਾਂ ਤੋਂ ਉਲਟ ਇਹਨਾਂ ਤਮਾਕੂ ਦੀ ਖੇਤੀ ਛੱਡ ਦਿਤੀ। ਇਸ ਤੋਂ ਬਾਅਦ ਕਰਮ ਸਿੰਘ ਦਾ ਵਿਆਹ ਵੀ ਹੋ ਗਿਆ ਅਤੇ ਖੇਤੀ ਦਾ ਕੰਮ ਵੀ ਠੀਕ ਚੱਲ ਪਿਆ। "ਪਿੰਡ ਦੇ ਲੋਕ ਕਹਿੰਦੇ ਹੈਂ ਜਿਸ ਪਾਰ ਗੁਰੂ ਦੀ ਕਿਰਪਾ ਹੁੰਦੀ ਹੈ ਸੋ ਨਿਰਧਨ ਸੇ ਧਨਵਾਨ ਹੋਇ ਜਾਂਦਾ ਹੈ ਅਰ ਜਿਸ ਨੂੰ ਸਰਾਫ ਹੋ ਜਾਂਦਾ ਹੈ ਬੁਰੇ ਹਾਲ ਬੌਕੇ ਦਿਹਾੜੇ ਹੋ ਜਾਂਦੇ ਹਨ।"[23] ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਅਤੇ ਵਰਤਮਾਨ ਸਤਿਗੁਰੂ ਜੀ ਦੇ ਵਕਤ ਵਿਚ ਵੀ ਮਾਈ ਨੰਦਾਂ ਦੇ ਪੋਤਰੇ, ਜਵੰਦ ਸਿੰਘ, ਈਸ਼ਰ ਸਿੰਘ, ਨਾਹਰ ਸਿੰਘ ਠੇਕੇਦਾਰ, ਸੁਖਦੇਵ ਸਿੰਘ ਆਦਿ ਚਾਰੇ ਆਪ ਦੇ ਸ਼ਰਧਾਲੂ ਸਿੱਖ ਸਨ। ਅੱਜ ਕੱਲ੍ਹ ਜਵੰਦ ਸਿੰਘ ਹੋਰਾਂ ਦਾ ਪੁੱਤਰ ਸ. ਗੁਰਦਿਆਲ ਸਿੰਘ 'ਰਾਇ' ਬਹੁਤ ਵਧੀਆ ਖੇਤੀਬਾੜੀ ਕਰਨ ਵਾਲਾ, ਸਾਊ ਗੁਰਸਿੱਖ ਹੈ, ਜਿਸ ਦੀ ਸਤਿਗੁਰੂ ਜੀ ਦੇ ਚਰਨਾਂ ਨਾਲ ਅਥਾਹ ਪ੍ਰੀਤ ਹੈ।

17 ਮਈ 1906 ਈ. ਨੂੰ ਪਿਛਲੇ ਪਹਿਰ ਗੁਰੂ ਹਰੀ ਸਿੰਘ ਜੀ ਦਾ ਸਰੀਰ ਸ਼ਾਂਤ ਹੋ ਗਿਆ। ਆਪ ਦਾ ਸਰੀਰ ਕੋਠੀ ਦੇ ਚੜ੍ਹਦੇ ਪਾਸੇ ਥੋੜ੍ਹੀ ਵਿੱਥ ਤੇ ਅਗਨ ਭੇਟ ਕੀਤਾ। ਜਿੱਥੇ ਹੁਣ 'ਹਰੀ ਮੰਦਰ' ਬਣਿਆ ਹੋਇਆ ਹੈ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ ਦੀ ਵਾਗਡੋਰ ਸੰਭਾਲੀ ਅਤੇ ਪਿਤਾ ਗੁਰਦੇਵ ਦੇ ਅੰਗੀਠੇ ਵਾਲੇ ਸਥਾਨ ਤੇ ਇਕ ਵੱਡਾ ਛੱਪਰ ਬੰਨ੍ਹ ਕੇ ਹਰੀਮੰਦਰ ਪਹਿਲੇ ਰੂਪ ਵਿਚ ਆਪ ਨੇ ਹੀ ਉਸਾਰਿਆ ਸੀ।

ਇਹ ਵੀ ਨੋਟ ਕਰਨ ਯੋਗ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਜਦੋਂ ਲੰਗਰ, ਤਬੇਲੇ ਆਦਿ ਦੀ ਉਸਾਰੀ ਡੇਰਾ ਪ੍ਰਬੰਧਕ ਸੂਬਾ ਗੋਪਾਲ ਸਿੰਘ ਮੋੜਾਂ ਵਾਲੇ, ਜੋ ਗੁਰੂ ਕੀ ਹੱਟੀ ਦੇ ਵੀ ਇੰਚਾਰਜ ਸਨ, ਦੀ ਅਗਵਾਈ ਵਿਚ ਹੋ ਰਹੀ ਸੀ ਤਾਂ ਵੱਖ ਵੱਖ ਜ਼ਿਲ੍ਹਿਆਂ ਤੋਂ ਪੰਜ ਪੰਜ ਸੌ ਸਿੰਘਾਂ ਦਾ ਜਥਾ ਆਉਂਦਾ ਅਤੇ ਤਿੰਨ ਦਿਨ ਸੇਵਾ ਕਰਕੇ ਮੁੜਦਾ। ਸੰਤ ਉਤਮ ਸਿੰਘ ਰਾਇਸਰੀਏ ਦੀ ਸੇਵਾ ਪ੍ਰਮੁੱਖ ਲਿਖੀ ਗਈ ਹੈ, ਜੱਸ ਜੀਵਨ ਵਿਚ ਵਹਿਮੀ ਜੀ ਦੁਆਰਾ: "ਲੰਗਰ ਤਬੇਲੇ ਦੀ ਉਸਾਰੀ ਸਮੇਂ ਇਹ ਚਾਲੀ ਸਿੰਘਾਂ ਦਾ ਜਥਾ ਲੈ (ਰਾਮ ਸਿੰਘ) ਜੀ ਸੱਦ ਕਿਹਾ, ਤੁਸਾਂ ਕੰਮ ਸਿਰੇ ਚਾੜ੍ਹ ਕੇ ਜਾਣਾ। ਜਥੇ ਦੇ ਮੁਖੀ ਬਾਬਾ ਗੁਰਮੁਖ ਸਿੰਘ ਜੀ ਨਥਾਣਾ, (ਸੂਬਾ) ਮਾਨ ਸਿੰਘ ਸੈਦੋਕੇ, ਗੁਰਬਖਸ਼ ਸਿੰਘ, ਹਜਾਰਾ ਸਿੰਘ ਰਾਇਸਰ ਸਨ। ਕਾਰ ਇਨ੍ਹਾਂ ਜਿੰਨੀ ਕੋਈ ਨਾ ਕਰ ਸਕਦਾ ਸੀ। ਦੌਹ ਦਾ ਬਾਟਾ ਇਨ੍ਹਾਂ ਨੂੰ ਮਿਲਦਾ ਸੀ। ਕੰਮ ਸਿਰੇ ਚਾੜ੍ਹ ਕੇ ਗਏ। ਤਬੇਲੇ ਦੀਆਂ ਚੌੜੀਆਂ ਕੰਧਾਂ ਇਨ੍ਹਾਂ ਦੀ ਯਾਦ ਏ।[24] ਹੇਠਾਂ ਫੁੱਟ ਨੋਟ ਵਿਚ ਵਹਿਮੀ ਜੀ ਲਿਖਦੇ ਹਨ:

"ਕੰਧ: 2024 ਬਿ: (1967 ਈ:) ਵਿਚ ਢਾਹ ਪੱਕੀ ਦੁਆਲ ਕਰ, ਦਰਵਾਜ਼ਾ ਵੱਡਾ ਰਾਮਸਰ ਨੂੰ ਲਾ, ਗੁਰੂ ਜਗਜੀਤ ਸਿੰਘ ਜੀ ਪੰਜੇ ਖੂਹ ਅੰਦਰ ਕਰ, ਆਮ ਰਸਤਾ ਰੋਕ (ਜੋ ਤਬੇਲੇ ਤੇ ਮੰਦਰਾਂ ਦੇ ਵਿਚਾਲੇ ਸੀ, ਕਿਉਂਕਿ ਜਿਹਨਾਂ ਘਰਾਂ ਨੂੰ ਇਹ ਗਲੀ ਜਾਂਦੀ ਸੀ, ਉਹ ਸਾਰੇ ਗੁਰੂ ਘਰ ਨੇ ਖਰੀਦ ਕੇ ਡੇਰੇ ਨਾਲ ਰਲਾ ਲਏ ਸਨ) ਡਿਓੜ੍ਹੀ ਅੱਗੋਂ ਇਕ ਵੱਡਾ ਵਲਗਣ ਕੀਤਾ ਹੈ। 2022-23 ਵਿਚ ਰਾਮ ਸਰ ਦੇ ਕੱਚੇ ਕੋਠੇ ਮਜ਼ਬੀਆਂ ਵਾਲੇ ਤੇ ਹੋਰ ਢਾਹ ਪੱਕੇ ਕੋਠੇ ਪਾਏ ਹਨ। ਤੇ ਸੰਤ

ਇੰਦਰ ਸਿੰਘ ਚੱਕਰਵਰਤੀ ਦੀ ਪੁਸਤਕਾਲੇ ਭੀ ਬਣਾਈ ਹੈ, ਜੋ ਉਹਨਾਂ ਭੇਟ ਕੀਤੀ ਸੀ।"[24]

ਸ੍ਰੀ ਭੈਣੀ ਸਾਹਿਬ ਅੰਦਰਲੇ ਮੰਦਰ ਤੋਂ ਚੜ੍ਹਦੇ ਦੱਖਣ ਪਾਸੇ ਖੂਹ ਦੇ ਨਾਲ ਵਾਲੀ ਕੰਧ ਤੇ ਬਣੇ ਕੋਠਿਆਂ ਤੇ ਦੋ ਚੁਬਾਰੇ ਸਨ, ਜਿਹਨਾਂ ਵਿਚੋਂ ਇਕ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਪੁੱਤਰੀ ਬੀਬੀ ਨੰਦਾਂ ਪਰਿਵਾਰ ਸਣੇ ਰਹਿੰਦੀ ਸੀ। ਬੀਬੀ ਤੋਂ ਬਾਅਦ ਆਪਦਾ ਪੁੱਤਰ ਸੂਰਤ ਸਿੰਘ ਦੇਸ਼ ਬਟਵਾਰੇ ਤੋਂ ਬਾਦ ਵੀ ਇਸ ਚੁਬਾਰੇ ਵਿਚ ਰਹਿੰਦਾ ਰਿਹਾ। ਦੂਜੇ ਚੁਬਾਰੇ ਵਿਚ ਗੁਰੂ ਹਰੀ ਸਿੰਘ ਜੀ ਦੇ ਸਮੇਂ ਦੇ ਡੇਰੇ ਦੇ ਮੁਖਤਾਰ ਮਹੰਤ ਸੇਵਾ ਸਿੰਘ ਸੁਧਾਰੀ ਮਾਜਰਾ ਰਹਿੰਦੇ ਸਨ। ਮਹੰਤ ਜੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪਹਿਰੇ ਵਿਚ ਹੀ ਸ੍ਰੀ ਭੈਣੀ ਸਾਹਿਬ ਹੁਕਮ ਸੱਤ ਹੋਏ। ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਰਾਮ ਸਰ ਦੇ ਆਸੇ ਪਾਸੇ ਹੋਰ ਉਸਾਰੀ ਹੋਈ। ਕਈ ਸਾਧਾਂ ਦੇ ਡੇਰੇ ਇਧਰ ਲੱਗੇ। ਹੋਰ ਖੂਹੀਆਂ ਵੀ ਲੱਗੀਆਂ। ਰਾਮ ਸਰ ਤੋਂ ਪਹਾੜ ਪਾਸੇ ਪਿਛਲੀ ਸਦੀ ਦੇ ਤੀਜੇ ਦਹਾਕੇ ਦੇ ਅਖੀਰ ਵਿਚ ਇਕ ਪੱਕੀ ਬਿਲਡਿੰਗ ਵਿਦਿਆਲੇ ਲਈ ਬਣਾਈ ਗਈ। ਸਤਿਜੁਗ ਜਦੋਂ ਲਾਹੌਰ ਤੋਂ ਸ੍ਰੀ ਭੈਣੀ ਸਾਹਿਬ ਛਪਣ ਲਈ 1929 ਈ: ਵਿਚ ਇੱਥੇ ਆਇਆ ਤਾਂ 'ਸ੍ਰੀ ਸਤਿਗੁਰੂ ਰਾਮ ਹਰੀ ਪ੍ਰਿੰਟਿੰਗ ਪ੍ਰੈਸ' ਵੀ ਰਾਮਸਰ ਦੇ ਉੱਤਰ ਵਾਲੀਆਂ ਅੱਧ ਪੱਕੀਆਂ ਇਮਾਰਤਾਂ ਵਿਚ ਲਿਆਂਦਾ ਗਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਤਿਗੁਰੂ ਰਾਮ ਸਿੰਘ ਜੀ ਦੇ ਪਾਵਨ ਕਰ ਕਮਲਾਂ ਦੁਆਰਾ ਲਾਏ ਬੋਹੜਾਂ ਪਿੱਪਲਾਂ ਦੇ ਗਿਰਦੇ ਵੱਡੇ ਚੌੜੇ ਥੜੇ ਵੀ ਬਣਵਾਏ, ਜਿੱਥੇ ਸੰਗਤਾਂ ਵਿਸ਼ਰਾਮ ਵੀ ਕਰਦੀਆਂ ਤੇ ਹੋਲਿਆਂ ਮੇਲਿਆਂ ਸਮੇਂ ਦਿਵਾਨ ਵੀ ਸਜਦੇ। ਗੁਰੂ ਹਰੀ ਸਿੰਘ ਜੀ ਦੇ ਸਸਕਾਰ ਬਾਅਦ ਭਬੂਤੀ ਸਾਗਰ ਵਿਚ ਪਾ ਕੇ ਜਿੱਥੇ ਦੱਬੀ, ਉਥੇ ਵੱਡਾ ਥੜਾ ਬਣਾਕੇ ਉਪਰ ਛੱਪਰ ਪਾਕੇ 'ਹਰੀ ਮੰਦਰ' ਬਣਾ ਦਿਤਾ ਗਿਆ। ਜਿਸ ਵਿਚ ਸ੍ਰੀ ਆਦਿ ਅਤੇ ਸ੍ਰੀ ਦਸਮ ਗਰੰਥ ਸਾਹਿਬ ਦੇ ਪਾਠ ਖੁੱਲ੍ਹੇ ਰਹਿੰਦੇ ਸਨ ਜਾਂ ਕੁਝ ਸਮੇਂ ਲਈ ਆਉਣ ਵਾਲੇ ਜਗਿਆਸੂ ਇੱਥੇ ਪਾਠ ਕਰਦੇ ਰਹਿੰਦੇ। ਇਸ ਥੜਾ ਸਾਹਿਬ ਤੇ ਪਹਿਲਾਂ ਛੋਟੀ ਜਿਹੀ ਮਟੀ ਬਣਾ ਉਸ ਵਿਚ ਰਾਤ ਨੂੰ ਘਿਓ ਦੀ ਜੋਤ ਜਗਾਣੀ ਆਰੰਭੀ ਸੀ। ਗੁਰਮਤਿ ਦੇ ਉਲਟ ਕਿਰਿਆ ਜਾਣ ਸਤਿਗੁਰੂ ਪਰਤਾਪ ਸਿੰਘ ਜੀ ਨੇ ਆਪ ਹੱਥੀਂ ਕਹੀ ਫੜ ਕੇ ਇਹ ਮਟੀ ਢਾਹ ਦਿੱਤੀ ਸੀ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦਾ ਸਤਿਕਾਰ ਬਹਾਲ ਕਰਨ ਲਈ ਸਮੇਂ ਸਮੇਂ ਨਾਮਧਾਰੀ ਸਿੰਘਾਂ ਨੇ ਅਥਾਹ ਕੁਰਬਾਨੀਆਂ ਵੀ ਕੀਤੀਆਂ ਹਨ। ਭੈਣੀ ਸਾਹਿਬ ਪੁਲਸ ਚੌਕੀ ਦਾ ਗੇਂਦਾ ਨਾਮ ਦਾ ਇਕ ਸਿਪਾਹੀ ਸੀ ਜੋ ਐਡਾ ਹੰਕਾਰੀ ਅਤੇ ਜਾਬਰ ਸੀ, ਸਿੱਖਾਂ ਦੇ ਹੱਥ ਮੰਜੇ ਦੇ ਪਾਵਿਆਂ ਹੇਠਾਂ ਰਖਵਾ ਕੇ ਉਪਰ ਆਪ ਹੁੱਕਾ ਗੁੜਗੁੜਾਉਂਦਾ ਰਹਿੰਦਾ ਸੀ ਅਤੇ ਆਖਿਆ ਕਰਦਾ ਸੀ ਕਿ ਮੈਂ ਚਹੁੰ ਚਹੁੰ ਸਿਖੜਿਆਂ ਨੂੰ ਇਕ ਦੂਜੇ ਨਾਲ ਭਿੜਾ ਭਿੜਾ ਕੇ ਮਾਰ ਸਕਦਾ ਹਾਂ। ਗੁਰੂ ਦਰਸ਼ਨਾਂ ਲਈ ਟਿੱਬਿਆਂ ਵਿਚ ਬੈਠੇ ਸਿੰਘਾਂ ਲਈ ਸਰਦਾਈ ਲੈ ਕੇ ਜਾਂਦੇ ਮਾਤਾ ਜਿਊਣ ਕੌਰ ਜੀ ਦੇ ਹੱਥੋਂ ਗੜਵਾ ਖੋਹ ਕੇ ਡੋਲ੍ਹ ਦਿਆ ਕਰਦਾ ਸੀ। ਜਨਵਰੀ 1883 ਈ. ਵਿਚ ਗੁਰੂ ਹਰੀ ਸਿੰਘ ਜੀ ਦੇ ਦਰਸ਼ਨਾਂ ਲਈ ਆਏ ਸੰਤ ਭਗਵਾਨ ਸਿੰਘ ਅੜਬੰਗੀ ਜੋ ਅੰਮ੍ਰਿਤਸਰ ਬੁੱਚੜ ਬੱਧ ਸਾਕੇ ਦੇ ਮਫਰੂਰ ਸਨ, ਦੀ ਗਰਿਫਤਾਰੀ ਲਈ ਉਹਨਾਂ ਦੇ ਮਗਰ ਨੱਸਿਆ ਅਤੇ ਨੀਲੋਂ ਪਿੰਡ ਦੀ ਜੂਹ ਵਿਚ ਸੰਤ ਜੀ ਦੇ ਖੂੰਡੇ ਦਾ ਸ਼ਿਕਾਰ ਹੋ ਗਿਆ। ਲੰਡਨ ਤੱਕ ਤਾਰਾਂ ਖੜਕ ਗਈਆਂ ਕਿ ਕੂਕਿਆਂ ਨੇ ਪੁਲੀਸ ਗਾਰਦ ਵੱਢ ਦਿੱਤੀ ਹੈ। ਪੁਲੀਸ, ਫੌਜ ਨੇ ਫਿਰ ਜਨਵਰੀ 1872 ਤੋਂ ਬਾਅਦ, 11 ਸਾਲਾਂ ਦੇ ਵਕਫੇ ਵਿਚ ਹੀ ਡੇਰੇ ਭੈਣੀ ਸਾਹਿਬ ਨੂੰ ਦੋਬਾਰਾ ਘੇਰਾ ਪਾ ਲਿਆ ਅਤੇ ਪਹਿਲਾਂ ਜਿਉਂ ਹੀ ਕੁਹਾੜੇ ਤੇ ਤੋਪਾਂ ਬੀੜ ਕੇ ਡੇਰਾ ਉਡਾਉਣ ਦੀ ਯੋਜਨਾ, ਪੁਲੀਸ ਕਪਤਾਨ ਐਸ. ਪੀ. ਬਾਰਬਰਟਨ ਨੇ ਬਣਾ ਲਈ। ਪਰ ਜਿਲ੍ਹੇ ਦੇ ਡਿਪਟੀ ਕਮਿਸ਼ਨਰ ਨੇ ਕਿਹਾ ਇਹ ਕੰਮ ਮਹਿੰਗਾ ਪਏਗਾ ਅੱਗੇ ਪਹਿਲਾਂ ਡਿਪਟੀ ਕਮਿਸ਼ਨਰ ਐਲ. ਕਾਵਨ ਨੌਕਰੀ ਤੋਂ ਬਰਤਰਫ ਹੋ ਕੇ ਘਰੇ ਬੈਠ ਗਿਆ ਹੈ। ਕਿਉਂਕਿ ਗੁਰੂ ਹਰੀ ਸਿੰਘ ਅਤੇ ਡੇਰੇ ਵਿਚਲੇ ਸਾਰੇ ਸਿੰਘਾਂ ਨੂੰ ਤਬੇਲੇ ਵਿਚ ਤਾੜ ਕੇ ਬਾਹਰੋਂ ਜਿੰਦਰੇ ਮਾਰ ਦਿਤੇ ਗਏ ਸਨ, ਗੇਂਦਾ ਮਰਿਆ ਸੁਣ ਕੇ, ਪੁਲੀਸ ਵਾਲਿਆਂ ਨੇ। ਕਤਲ ਵੀ ਭੈਣੀ ਸਾਹਿਬ ਤੋਂ ਤੀਜੇ ਪਿੰਡ ਦੀ ਜੂਹ ਵਿਚ ਹੋਇਆ ਸੀ। ਗੁਰੂ ਜੀ ਨੂੰ ਅਧਿਕਾਰੀਆਂ ਨੇ ਬਾਹਰ ਕੱਢਿਆ ਅਤੇ ਹੱਥ ਮਲਦੇ ਚਲੇ ਗਏ ਕਿ ਇਹਨਾਂ ਤੇ ਹੁਣ ਸਾਡਾ ਪਾਣੀ ਨਹੀਂ ਚੜ੍ਹੇਗਾ। ਜੇ ਉਹਨਾਂ ਨੂੰ ਡੱਕਿਆ ਨਾ ਹੁੰਦਾ ਤਾਂ ਕਈ ਝੂਠੀਆਂ ਗੌਂਦਾਂ ਸਤਿਗੁਰੂ ਜੀ ਅਤੇ ਆਗੂ ਸਿੰਘਾਂ ਖਿਲਾਫ ਗੁੰਦਦੇ।[25] ਬਾਅਦ ਵਿਚ ਅੜਬੰਗੀ ਸਿੰਘ ਪਕੜਿਆ ਗਿਆ। ਮੁਕੱਦਮਾ ਚੱਲਿਆ ਅਤੇ ਸਬੂਤਾਂ ਦੀ ਅਣਹੋਂਦ ਵਿਚ ਸੈਸ਼ਨ ਕੋਰਟ ਲੁਧਿਆਣਾ ਨੇ ਬਰੀ ਕੂਰ ਦਿਤਾ। ਅੰਮ੍ਰਿਤਸਰ ਬੁੱਚੜ ਬੱਧ ਸਾਕੇ ਦੇ ਦੋ ਮਫਰੂਰ ਸਾਰੀ ਉਮਰ ਗੁਰਦੁਆਰਾ ਭੈਣੀ ਸਾਹਿਬ ਵਿਚ ਹੀ ਰਹੇ ਤੇ ਇੱਥੇ ਹੀ ਸੁਰਗਵਾਸ ਹੋਏ। ਦੂਜਾ ਸਿੰਘ ਲੋਪੋਕਿਆਂ ਦਾ ਮੇਹਰ ਸਿੰਘ ਸੀ ਜੋ ਸੰਤਾ ਸਿੰਘ ਨਾਮ ਹੇਠ ਇੱਥੇ ਰਹਿੰਦਾ ਰਿਹਾ। ਸੰਤ ਭਗਵਾਨ ਸਿੰਘ ਅੜਬੰਗੀ ਖਰਾਸ ਵਾਲੇ ਕੋਠੇ ਵਿਚ 1912 ਈ. ਵਿਚ, ਅਨੰਦਪੁਰ ਸਾਹਿਬ ਦਾ ਪਹਿਲਾ ਹੋਲਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਛਤਰ ਛਾਇਆ ਹੇਠ ਵੇਖਣ ਬਾਅਦ, ਵੈਸਾਖ ਦੇ ਮਹੀਨੇ ਵਿਚ ਤਕਰੀਬਨ 95 ਸਾਲ ਉਮਰ ਭੋਗ ਕੇ ਪੂਰਾ

ਹੋਇਆ। ਗੋਂਦੇ ਸਿਪਾਹੀ ਦੇ ਸਫਾਏ ਤੋਂ ਬਾਅਦ ਪੁਲੀਸ ਗਾਰਦ ਹੁਣ ਬੂਹਾ ਛੱਡ ਕੇ ਪਾਸੇ ਨਹੀਂ ਸੀ ਜਾਂਦੀ। ਸਿੰਘਾਂ ਨੂੰ ਵੀ ਪੁਲੀਸ ਵਾਲੇ ਕਹਿੰਦੇ ਭੈਣੀ ਸਾਹਿਬ ਦੀ ਜੂਹ ਤੋਂ ਬਾਹਰ ਜਿੱਥੇ ਮਰਜ਼ੀ ਪੈ ਰਵੋ, ਅਸੀਂ ਪਹਿਲਾਂ ਜਿਉਂ ਹੁਣ ਦੂਜੇ ਪਿੰਡਾਂ ਦੀਆਂ ਜੂਹਾਂ ਵਿਚ ਤੁਹਾਡਾ ਪਿੱਛਾ ਨਹੀਂ ਕਰਾਂਗੇ।

ਜਗਤ ਜੂਠ ਤਮਾਕੂ ਦੇ ਸੇਵਨ ਵਾਲਿਆਂ ਨਾਲ ਗੁਰੂ ਕੇ ਸਿੱਖ ਦਸਵੇਂ ਪਾਤਸ਼ਾਹ ਦੇ ਸਮੇਂ ਤੋਂ ਹੀ ਨਾਤਾ ਨਹੀਂ ਸਨ ਰੱਖਦੇ। ਅਠਾਰ੍ਹਵੀਂ ਸਦੀ ਵਿਚ ਹੰਕਾਰੇ ਹੁਕਮਰਾਨ ਫੜ ਕੇ ਲਿਆਂਦੇ, ਗੁਰੂ ਕੇ ਸਿੱਖਾਂ ਨੂੰ ਸਰੀਰਕ ਕਸ਼ਟ ਦੇਣ ਤੋਂ ਇਲਾਵਾ, ਅਕਹਿ ਮਾਨਸਿਕ ਕਸ਼ਟ ਦੇਣ ਲਈ ਕਿਹਾ ਕਰਦੇ ਸਨ ਕਿ ਹੁੱਕੇ ਦੇ ਪਾਣੀ ਵਿਚ ਭਿਉਂ ਕੇ ਇਹਨਾਂ ਦੇ ਕੇਸ ਕੱਟ ਦਿਤੇ ਜਾਣ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਵੀ ਪੰਥੀਆਂ ਨੇ ਸਾਹਿਬੇ ਜੈਲਦਾਰ ਪਿੰਡ ਰੁੜਕੇ ਨੂੰ ਅੱਗੇ ਲਾ ਕੇ, ਤੰਮਾਕੂ ਦੇ ਪਾਣੀ ਨਾਲ ਧੋਤੇ ਗਲੀ ਵਿਚ ਪਤਾਸੇ ਰੱਖ ਕੇ ਗੁਰੂ ਦਰਬਾਰ ਵਿਚ ਭੇਟ ਧਰਨੀ ਚਾਹੀ ਸੀ। ਸਤਿਗੁਰੂ ਜੀ ਦੀ ਪਾਰਖੂ ਨਜ਼ਰ ਤੋਂ ਇਹ ਕੁਕਰਮ ਬਚ ਨਾ ਸਕਿਆ। ਆਪ ਨੇ ਛਿਟੀ ਐਸੀ ਘੁਮਾਈ ਥਾਲ ਨੂੰ ਅੜੇਸ ਦੇ ਕੇ ਕਿ ਉਹ ਦਿਵਾਨ ਤੋਂ ਬਾਹਰ ਜਾ ਡਿਗਿਆ ਅਤੇ ਇਹ ਸਾਜਿਸ਼ ਕਰਤਾ ਸਾਹਿਬੇ ਨੂੰ ਭਾਈ ਧੌਕਲ ਸਿੰਘ ਰਾਇਪੁਰ ਅਤੇ ਚੜ੍ਹਤ ਸਿੰਘ ਨੇ ਸੋ ਛਿੱਤਰ ਮਾਰਨ ਦੀ ਸਜ਼ਾ ਦਿੱਤੀ ਸੀ। ਦੇਸ਼ ਵੰਡ ਤੋਂ ਪਹਿਲਾਂ ਪੰਜਾਬ ਦੇ ਕਈ ਹਿੱਸਿਆਂ ਵਿਚ ਤਮਾਕੂ ਦੀ ਕਾਸ਼ਤ ਕੀਤੀ ਜਾਂਦੀ ਸੀ। ਸ੍ਰੀ ਭੈਣੀ ਸਾਹਿਬ ਵਿਚ ਅਕਾਲ ਬੁੰਗੇ ਦੇ ਨਾਲ ਪਿੰਡ ਦੇ ਜਿਨ੍ਹਾਂ ਜੱਟਾਂ ਦੇ ਖੇਤ ਲੱਗਦੇ ਸਨ ਉਹ ਤਮਾਕੂ ਬੀਜਿਆ ਕਰਦੇ ਸਨ। ਜਦੋਂ ਇਹ ਫਸਲ ਫਲਣ ਲੱਗਦੀ ਸੀ ਤਾਂ ਕੱਚੇ ਗੁੱਲ ਅਕਾਲ ਬੁੰਗੇ ਵਾਲੇ ਰਸਤੇ ਤੇ ਸੁੱਟੇ ਜਾਂਦੇ ਸਨ ਜੋ ਬਦਬੂ ਮਾਰਦੇ ਸਨ। ਇਹ ਮੁਸ਼ਕ ਥੜ੍ਹਿਆਂ ਤੇ ਦਿਵਾਨ ਲਾ ਰਹੀ ਤੇ ਲੰਗਰ ਵਿਚ ਪਰਸ਼ਾਦੇ ਛਕ ਰਹੀ ਸੰਗਤ ਤੱਕ ਵੀ ਜਾਂਦਾ ਸੀ। ਹੋਲੇ ਮੇਲਿਆਂ ਸਮੇਂ ਸੰਗਤ ਦੀ ਇਸ ਵਜ੍ਹਾ ਕਰਕੇ ਵਾਹਵਾ ਬੇਸੁਆਦੀ ਹੁੰਦੀ ਸੀਂ। ਸੰਨ 1929-30 ਈ. ਵਿਚ ਡੇਰਾ ਭੈਣੀ ਸਾਹਿਬ ਦਾ ਮੁੱਖ ਪ੍ਰਬੰਧਕ ਸਤਿਗੁਰੂ ਜੀ ਨੇ, ਗੁਰੂ ਹਰੀ ਸਿੰਘ ਜੀ ਦੇ ਸਮੇਂ ਇੱਥੇ ਗੁਰੂ ਘਰ ਦੀ ਸੇਵਾ ਤਨ ਮਨ ਧਨ ਨਾਲ ਕਰਨ ਵਾਲੇ ਸੰਤ ਜਿਊਣ ਸਿੰਘ ਝੱਬਰ ਦੇ ਪੁੱਤਰ ਗੁਰਮੁਖ ਸਿੰਘ ਝੱਬਰ ਨੂੰ ਸੌਂਪ ਦਿਤੀ। ਇਸ ਤੋਂ ਪਹਿਲਾਂ ਸਾਹਿਬਜ਼ਾਦਾ ਬੇਅੰਤ ਜੀ (ਸਤਿਗੁਰੂ ਜਗਜੀਤ ਸਿੰਘ ਜੀ) ਦੀ ਸੇਵਾ ਸੰਭਾਲ ਵੀ ਇਹਨਾਂ ਦੇ ਹੀ ਜਿੰਮੇ ਸੀ, ਮਾਤਾ ਭੁਪਿੰਦਰ ਕੌਰ ਦੇ ਪਰਲੋਕ ਗਮਨ ਬਾਅਦ। ਹੁਣ ਸੰਗਤ ਦੀ ਸੌਖ ਲਈ, ਤਮਾਕੂ ਦੀ ਖੇਤੀ ਤੋਂ ਭੈਣੀ ਸਾਹਿਬ ਗੁਰਦੁਆਰੇ ਲਾਗਲੀ ਭੂਮੀ ਮੁਕਤ ਕਰਨ ਲਈ ਝੱਬਰ ਜੀ ਨੇ ਪਿੰਡ ਦੇ ਕਿਸਾਨਾਂ ਨੂੰ ਅਪੀਲ ਕੀਤੀ ਕਿ ਉਹ ਹੋਰ ਖੇਤੀ ਬੀਜ ਲੈਣ ਪਰ ਸਾਡੇ ਤੀਰਥ ਸਥਾਨ ਦੇ ਨੇੜੇ ਤਮਾਕੂ ਨਾ ਬੀਜਣ। ਅਸੀਂ ਪੱਕੀ ਫਸਲ ਦਾ ਮੁਆਵਜਾ ਦੇਣ ਲਈ ਵੀ ਤਿਆਰ ਹਾਂ। ਪਰ ਜਦੋਂ ਕੋਈ ਅਪੀਲ ਦਲੀਲ ਕਾਰਗਰ ਨਾ ਹੋਈ ਤਾਂ ਆਪ ਨੇ ਡੇਰੇ ਵਿਚ ਰਹਿਣ ਵਾਲੇ ਸਿੰਘਾਂ ਨਾਲ ਮਤਾ ਮੇਲ ਕੇ, ਗਾਤਰੇ ਕਿਰਪਾਨ ਪਾ ਕੇ ਰੌਬਲਦਾ ਸੁਹਾਗਾ ਤਮਾਕੂ ਦੇ ਖੇਤਾਂ ਵਿਚ ਪੈਲੀ ਵਾਲਿਆਂ ਨੂੰ ਸੁਨੇਹਾ ਭੇਜ ਕੇ ਜੋ ਦਿੱਤਾ। ਕੁਝ ਲੋਕ ਆਏ ਪਰ ਸਿੰਘਾਂ ਦਾ ਨਿਸ਼ਚਾ ਵੇਖ ਕੇ ਪਰਤ ਗਏ। ਤਮਾਕੂ ਦੀ ਖੇਤੀ ਦਾ ਮੋਰਚਾ ਸਰ ਹੋ ਗਿਆ। ਸਤਿਗੁਰੂ ਪਰਤਾਪ ਸਿੰਘ ਜੀ ਨੇ ਪ੍ਰਭਾਵਿਤ ਕਿਸਾਨਾਂ ਨੂੰ ਪੱਕੀ ਫਸਲ ਦੇ ਮੁੱਲ ਤੋਂ ਰਤਾ ਵੱਧ ਮਾਇਆ ਦੇ ਗੱਫੇ ਦੇ ਕੇ, ਠੰਢੇ ਕਰਕੇ ਘਰ ਘੱਲਿਆ ਅਤੇ ਸ਼ਾਮ ਦੇ ਦਿਵਾਨ ਵਿਚ ਬਚਨ ਕੀਤਾ, ਗੁਰਮੁਖ ਸਿੰਘ ਦਾ ਇਹ ਸੰਗਤ ਦੇ ਸੌਖ ਦਾ ਕੰਮ ਕੀਤਾ ਭੀ ਇਤਿਹਾਸ ਵਿਚ, ਭੈਣੀ ਸਾਹਿਬ ਤੇ ਸਾਡੇ ਸਮੇਂ ਦੇ ਸਦਾ ਨਾਲ ਰਹੇਗਾ।"[26]

ਕੂਕੇ ਮਫਰੂਰ ਸਿੰਘਾਂ ਦਾ ਤਾਂ ਭੈਣੀ ਸਾਹਿਬ ਘਰ ਸੀ, ਉਹਨਾਂ ਇੱਥੇ ਆਉਣਾ ਹੀ ਹੁੰਦਾ ਸੀ ਪ੍ਰੰਤੂ ਬਹੁਤ ਸਾਰੇ ਹੋਰ ਵੀ, ਅਨੇਕ ਰੰਗਾਂ ਦੇ ਮਫਰੂਰ ਦੇਸ਼ ਭਗਤ, ਗਾਹੇ ਬਗਾਹੇ ਭੈਣੀ ਸਾਹਿਬ ਨੂੰ 1947 ਤੋਂ ਪਹਿਲਾਂ ਆਪਣੀ ਸੁਰੱਖਿਅਤ ਸਰਨਗਾਹ ਸਮਝ ਕੇ, ਇੱਥੇ ਲੰਮਾਂ ਸਮਾਂ ਨਿਵਾਸ ਕਰਿਆ ਕਰਦੇ ਸਨ। ਮਈ ਜੂਨ 1933 ਈ. ਵਿਚ ਪ੍ਰਸਿੱਧ ਗ਼ਦਰੀ ਸੂਰਬੀਰ 'ਸ਼ਹੀਦ' ਭਾਈ ਰਤਨ ਸਿੰਘ ਰੱਕੜ (ਹੁਸ਼ਿਆਰਪੁਰ) ਨੂੰ ਜਿਸਦੇ ਪਿੱਛੇ ਪੰਜਾਬ ਸਰਕਾਰ ਦੀ ਪੁਲਿਸ ਅਤੇ ਸੀ. ਆਈ. ਡੀ. ਦਿਨ ਰਾਤ ਹਰਲ ਹਰਲ ਕਰਦੀ ਫਿਰਦੀ ਸੀ, ਨੂੰ ਵੀ ਜਥੇਦਾਰ ਝੱਬਰ ਨੇ ਆਪਣੀ ਸੂਝ ਬੂਝ ਨਾਲ ਪੁਲਿਸ ਦੇ ਕਾਬੂ ਆਉਣ ਤੋਂ ਬਚਾਇਆ ਸੀ ਅਤੇ ਉਸਦਾ ਪਿੱਛਾ ਕਰਨ ਵਾਲਿਆਂ ਨਾਲ ਉਲਝ ਕੇ ਰਤਨ ਸਿੰਘ ਨੂੰ ਅਗਾਂਹ ਸੁਰੱਖਿਅਤ ਲਾਂਘਾ ਦਿਵਾਇਆ ਸੀ। ਸਤਿਗੁਰੂ ਜਗਜੀਤ ਸਿੰਘ ਜੀ ਦੇ ਪਰਵਚਨਾਂ ਵਿਚ ਦਰਜ਼ ਹੈ ਕਿ ਇਸ ਤਰ੍ਹਾਂ ਦਾ ਆਦਮੀ ਕਦੇ ਵੀ ਆਪਣੇ ਹਥਿਆਰ ਦਾ ਵਿਸਾਹ ਨਹੀਂ ਖਾਂਦਾ। ਪਰ ਉਸ ਬੰਦੂਕ ਕੰਧ ਨਾਲ ਲਾ ਕੇ ਮੈਨੂੰ ਬੈਠੇ ਨੂੰ, ਜਾਣ ਪਹਿਚਾਣ ਹੋਣ ਤੇ, ਸਿਰ ਨਿਵਾਇਆ ਸੀ। ਇਕ ਇਨਕਲਾਬੀ ਇਸ ਰੂਪ ਵਿਚ ਮਹਾਂ ਇਨਕਲਾਬੀ ਸਤਿਗੁਰੂ ਰਾਮ ਸਿੰਘ ਜੀ ਦੀ ਜੋਤ ਨੂੰ ਨਤਮਸਤਕ ਹੋ ਰਿਹਾ ਸੀ। ਤੇ ਇਹ ਬੇਫ਼ਿਕਰੀ ਦਾ ਮਾਹੌਲ ਉਹਨਾਂ ਲਈ ਭੈਣੀ ਸਾਹਿਬ ਵਿਚ ਹੀ ਮਿਲਦਾ ਸੀ। ਇਹ ਵੱਖਰੀ ਗੱਲ ਹੈ ਕਿ ਸਤਿਗੁਰੂ ਪਰਤਾਪ ਸਿੰਘ ਜੀ ਨੂੰ, ਤਤਕਾਲੀ ਗਵਰਨਰ ਪੰਜਾਬ ਨੇ, ਇਸ ਘਟਨਾ ਦੇ ਭਿਆਨਕ ਨਤੀਜਿਆਂ ਬਾਰੇ ਦੱਸ ਕੇ ਸਰਕਾਰ

ਦੇ ਬਾਗੀਆਂ ਨੂੰ ਇਉਂ ਠਾਹਰ ਦੇਣ ਤੋਂ ਭਵਿੱਖ ਵਿਚ ਵਰਜਿਆ ਸੀ ਪਰ ਆਪ ਦਾ ਜੁਆਬ ਸੀ ਸਤਿਗੁਰੂ ਰਾਮ ਸਿੰਘ ਦਾ ਲੋਹ ਲੰਗਰ, ਚੋਰ-ਸਾਧ, ਆਪਣੇ-ਪਰਾਏ, ਕਾਨੂੰਨੀ ਜਾਂ ਗ਼ੈਰ ਕਾਨੂੰਨੀ ਹਰ ਤਰ੍ਹਾਂ ਦੇ ਵਿਅਕਤੀ ਲਈ ਅੱਠੇ ਪਹਿਰ ਖੁੱਲ੍ਹਾ ਹੈ। ਇਹੋ ਤਾਕੀਦ ਸਾਨੂੰ ਇਸ ਲੋਹ ਨੂੰ ਰੱਡਣ ਵਾਲੇ, ਸਤਿਗੁਰੂ ਰਾਮ ਸਿੰਘ ਜੀ ਕਰ ਗਏ ਹਨ ਕਿ ਇਸ ਦਰ ਤੇ 'ਜੋ ਜੀਅ ਆਵੈ ਸੋ ਰਾਜੀ ਜਾਵੈ।' ਇਸ ਤੋਂ ਕੁਝ ਸਮਾਂ ਬਾਅਦ, ਡਾਕੂ ਸਾਧੂ ਸਿੰਘ ਕਕਰਾਲਾ (ਲੁਧਿਆਣਾ) ਦੀ ਗਿਰਫਤਾਰੀ ਬਾਦ, ਉਸਤੇ ਘੋਰ ਤਸ਼ੱਦਦ ਹੋਇਆ ਕਿ ਉਹ ਜਥੇਦਾਰ ਝੱਬਰ ਨੂੰ ਆਪਣੇ ਨਾਲ ਅੜੁੰਗ ਲਵੇ, ਪਰ ਉਸ ਸੂਰਮੇ ਨੇ ਫਾਂਸੀ ਦੇ ਫੰਧੇ ਤੇ ਲਟਕਣਾ ਪਰਵਾਨ ਕੀਤਾ, ਪਰ ਝੂਠੀ ਊਜ ਨਹੀਂ ਲਾਈ। ਉਂਵ ਝੱਬਰ ਸਾਹਿਬ ਵੀ ਇਸ ਸਮੇਂ ਕਈ ਮਹੀਨੇ ਭੈਣੀ ਸਾਹਿਬ ਤੋਂ ਬਾਹਰ ਭੂਮੀਗਤ ਰਹੇ ਸਨ।

1947 ਦੇ ਬਟਵਾਰੇ ਤੋਂ ਬਾਅਦ ਫਿਰ ਗੁਰਦੁਆਰਾ ਸ੍ਰੀ ਭੈਣੀ ਸਾਹਿਬ ਨੇ ਅਤੇ ਇਸਦੀ ਦੂਜੀ ਸ਼ਾਖ ਡੇਰਾ ਜੀਵਨ ਨਗਰ (ਸਿਰਸਾ) ਨੇ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਆਪ ਜੀ ਦੇ ਸਾਹਿਬਜ਼ਾਦਿਆਂ ਦੀ ਅਗਵਾਈ ਹੇਠ, ਦਿਨ ਰਾਤ ਲੋਹ ਲੰਗਰ ਤਪਾ ਕੇ, ਉੱਜੜ ਕੇ ਆਏ ਲੋਕਾਂ ਦੀ ਹਰ ਤਰ੍ਹਾਂ ਨਾਲ ਲੰਗਰ ਪਾਣੀ ਅਤੇ ਲੀੜੇ ਕੱਪੜੇ ਦੀ ਸੇਵਾ ਕੀਤੀ। ਇਧਰੋਂ ਜਾਣ ਵਾਲੇ ਮੁਸਲਮਾਨਾਂ ਦੇ ਕਾਫਲੇ ਦੀ ਸਤਿਗੁਰੂ ਜੀ ਦੇ ਹੁਕਮ ਅਨੁਸਾਰ ਰਾਖੀ ਕੀਤੀ ਅਤੇ ਉਹਨਾਂ ਨੂੰ ਲੰਗਰ ਪਾਣੀ ਵੀ ਪੁਚਾਇਆ। ਕਾਮਰੇਡ ਸੋਹਨ ਸਿੰਘ ਜੋਸ਼ ਕਿਹਾ ਕਰਦੇ ਸਨ ਕਿ ਦੇਸ ਵੰਡ ਵੇਲੇ ਜਦੋਂ ਆਮ ਲੋਕ ਫਿਰਕੂ ਤੁਆਸਬ ਦੇ ਸ਼ਿਕਾਰ ਹੋ ਕੇ ਬੇਦੋਸ਼ਾਂ ਦੇ ਖ਼ੂਨ ਵਿਚ ਹੱਥ ਰੰਗ ਰਹੇ ਸਨ ਤਾਂ ਉਹ ਮਹਾਰਾਜ ਪਰਤਾਪ ਸਿੰਘ ਜੀ ਹੀ ਸਨ, ਜਿਨ੍ਹਾਂ ਨੇ ਮਾਰੇ ਜਾ ਰਹੇ ਮੁਸਲਮਾਨਾਂ ਦੀ ਮਦਦ ਕੀਤੀ ਤੇ ਜਾ ਕਮਿਊਨਿਸਟ ਪਾਰਟੀ ਸੀ।"[27]

ਸਤਿਗੁਰੂ ਰਾਮ ਸਿੰਘ ਜੀ ਦੇ ਪਰਦੇਸ ਗਵਨ, ਗੁਰੂ ਹਰੀ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਬਾਅਦ ਨਾਮਧਾਰੀਆਂ ਨੇ ਤੀਜਾ ਵੱਡਾ ਵਿਛੋੜਾ , ਪੰਜ ਭਾਦਰੋਂ, 2016 ਬਿਕਰਮੀ ਦੀ ਅੱਧੀ ਰਾਤ ਨੂੰ ਸਤਿਗੁਰੂ ਪਰਤਾਪ ਸਿੰਘ ਜੀ ਦੇ, ਸ੍ਰੀ ਭੈਣੀ ਸਾਹਿਬ ਵਿਖੇ ਰਾਮਸਰ ਤੋਂ ਚੜ੍ਹਦੇ ਤੇ ਪਹਾੜ ਦੀ ਗੁੱਠੇ ਆਪਣੇ ਨਿਵਾਸ ਲਈ ਬਣਾਏ ਛੱਪਰਨੁਮਾ ਗੋਲ ਮੰਦਰ ਵਿਖੇ, ਦੇਹ ਦਾ ਓਹਲਾ ਕਰਨ ਸਮੇਂ ਝੱਲਿਆ। ਨਾਮਧਾਰੀਆਂ ਲਈ ਅਜੇ ਪੁਰਾਣੇ ਜ਼ਖਮ ਹੀ ਅੱਲ੍ਹੇ ਸਨ:

*"ਅਜੇ ਨਹੀਂ ਸ਼ਹੀਦਾਂ ਦਾ ਖ਼ੂਨ ਸੁੱਕਾ,*
*ਭੈੜੀ ਕੋਟਲੇ ਦੀ ਖ਼ੂਨੀ ਰੜੀ ਵਿਚੋ*
*ਅਜੇ ਤੀਕ ਮਾਹੀਆ ਲਾਟਾਂ ਨਿਕਲ ਰਹੀਆਂ,*
*ਤੇਰੇ ਪਿਤਾ ਪਿਆਰੇ ਦੀ ਮੜ੍ਹੀ ਵਿਚੋਂ*
*ਹੱਥ ਜੋੜਕੇ ਉਨ੍ਹਾਂ ਨੂੰ ਅਰਜ਼ ਕੀਤੀ,*
*ਸਾਨੂੰ ਪੰਥ ਵਿਛੋੜੇ ਦੇ ਪਾ ਗਏ ਓ।*
*ਪਿਛਲੇ ਫੱਟਾਂ ਤੇ ਨਹੀਂ ਅੰਗੂਰ ਆਇਆ,*
*ਹੋਰ ਚਿਣਗ ਚੁਆਤੀਆਂ ਲਾ ਗਏ ਓ।*
*ਚੌਦਾਂ ਬਰਸ ਨਹੀਂ ਜਿਨ੍ਹਾਂ ਨੇ ਮੁਕ ਜਾਣਾ,*
*ਸੁੰਞੀ ਯੁੱਧਿਆ ਭੈਣੀ ਬਣਾ ਗਏ ਓ।*
*ਸਿਰ ਤੇ ਦਰਦ ਫਰਾਕ ਤੇ ਹਿਜ਼ਰ ਵਾਲੀ,*
*ਰਾਤ ਕਹਿਰ ਵਿਛੋੜੇ ਦੀ ਪਾ ਗਏ ਓ।*
*ਅਜੇ ਤੀਕ ਮਾਹੀਆ ਲਾਟਾਂ ਨਿਕਲ ਰਹੀਆਂ,*
*ਤੇਰੇ ਪਿਤਾ ਪਿਆਰੀ ਦੀ ਮੜ੍ਹੀ ਵਿਚੋਂ।*
*ਅਜੇ ਨਹੀਂ ਸ਼ਹੀਦਾਂ ਦਾ ਖ਼ੂਨ ਸੁੱਕਾ,*
*ਭੈੜੀ ਕੋਟਲੇ ਦੀ ਖ਼ੂਨੀ ਰੜੀ ਵਿਚੋਂ।*

ਸਤਿਗੁਰੂ ਜੀ ਕਵੀ ਛੀਮੇ ਦੇ ਸ਼ਬਦਾਂ ਵਿਚ ਸੰਗਤ ਨੂੰ ਸੰਬੋਧਿਤ ਹੁੰਦੇ ਹਨ:

*"ਸਬਰ, ਸਿਦਕ, ਸੰਤੋਖ ਨੂੰ ਬੰਨ੍ਹ ਪੱਲੇ,*
*ਪਿਛਲੇ ਵੈਰ ਵਿਰੋਧ ਮਿਟਾ ਦੇਣਾ।*
*ਸੁਲਹ ਕੁੱਲ ਇਸ ਝੰਡੇ ਸਫੈਦ ਤਾਈਂ,*
*ਸਾਰੇ ਜੱਗ ਦੇ ਵਿਚ ਝੁਲਾ ਦੇਣਾ।*
*ਚੀਨੀ ਵਾਲੇ ਨੂੰ ਰੱਖਣਾ ਯਾਦ ਹਰਦਮ,*
*ਉਹਦੀ ਯਾਦ ਨਾ ਦਿਲੋਂ ਭੁਲਾ ਦੇਣਾ।*
*ਲੋੜ ਦੇਸ਼ ਨੂੰ ਪਵੇ ਮਸਤਾਨਿਓਂ ਜੇ,*
*ਸੀਸ ਕੌਮ ਦੀ ਭੇਟ ਚੜ੍ਹਾ ਦੇਣਾ।*
*ਏਸ ਦੇਹ ਨੇ ਤੁਸਾਂ ਨੂੰ ਲੱਭਣਾਂ ਨਹੀਂ,*
*ਤੜਪ ਤੜਪ ਨਾ ਜਾਨ ਗੁਆ ਲੈਣਾ।*
*ਜਿਨ੍ਹੇ ਮੇਰੇ ਦੀਦਾਰ ਦੀ ਲੋੜ ਹੋਵੇ,*
*"ਛੀਮੇ" ਦਰਸ ਜਗਜੀਤ ਦਾ ਪਾ ਲੈਣਾ।"[28]*

ਸਤਿਗੁਰੂ ਪਰਤਾਪ ਸਿੰਘ ਜੀ ਦੇ ਸਮੇਂ ਪ੍ਰੀਤਮ ਸਿੰਘ

***ਡਾ. ਅਮਰ ਭਾਰਤੀ ਦੀ ਇਕ ਰਚਨਾ ਵਿਚ ਵੀ ਭੈਣੀ ਸਾਹਿਬ ਯਾਤਰਾ ਦਾ ਉਲੇਖ ਹੈ ਜਦੋਂ ਉਹ ਅੰਦਰੇਟੇ ਤੋਂ ਆਉਂਦਿਆਂ, ਪ੍ਰਸਿੱਧ ਚਿਤਰਕਾਰ ਸ੍ਰ. ਸੋਭਾ ਸਿੰਘ ਹੋਰਾਂ ਸਣੇ ਸ੍ਰੀ ਭੈਣੀ ਸਾਹਿਬ ਇਕ ਰਾਤ ਕੱਟਣ ਲਈ ਰੁਕੇ ਸਨ। ਉਸ ਰਾਤ ਵੀ ਬਹੁਤ ਜ਼ਿਆਦਾ ਮੀਂਹ ਪਿਆ ਅਤੇ ਸੋਭਾ ਸਿੰਘ ਹੋਰਾਂ ਨੂੰ ਚੋਂਦੀ ਛੱਤ ਵਾਲੇ ਇਕ ਕਮਰੇ ਵਿਚ ਵਾਰ ਵਾਰ ਗੁੱਠਾਂ ਬਦਲ ਕੇ ਰਾਤ ਕੱਟਣ ਤੇ ਮਜ਼ਬੂਰ ਹੋਣਾ ਪਿਆ ਸੀ। ਸਤਿਗੁਰੂ ਜੀ ਬਰਸਾਤੀ ਵਿਚ ਸਰੀਰ ਲਪੇਟ ਕੇ ਬੈਟਰੀ ਲੈ ਕੇ ਗਿੱਲੇ ਸੁੱਕੇ ਹੁੰਦੇ ਸੋਭਾ ਸਿੰਘ ਹੋਰਾਂ ਦਾ ਹਾਲ ਚਾਲ, ਰਾਤ ਸਮੇਂ ਹੀ ਪੁੱਛ ਗਏ ਸਨ।***

ਕਵੀ ਦੀ ਲਿਖਤ ਮੁਤਾਬਿਕ , "1957 ਈ. ਨੂੰ ਅੱਸੂ ਦੇ ਮਹੀਨੇ ਬੜੀ ਲੰਮੀ ਝੜੀ ਲੱਗੀ। ਕਈ ਦਿਨ ਮੀਂਹ ਰੁਕਣ ਦਾ ਨਾਮ ਨਹੀਂ ਸੀ ਲੈ ਰਿਹਾ। ਸਾਧ ਸੰਗਤ ਦਾ ਹਾਲ ਜਾਨਣ ਲਈ ਸਤਿਗੁਰੂ ਜਗਜੀਤ ਸਿੰਘ ਆਪਣੇ ਛੋਟੇ ਭਰਾ ਮਹਾਰਾਜ ਬੀਰ ਸਿੰਘ ਨੂੰ ਨਾਲ ਲੈ ਕੇ ਨਿਕਲੇ। ਵਾਪਸ ਆਉਂਦਿਆਂ ਲੇਖਕ (ਪ੍ਰੀਤਮ ਸਿੰਘ ਕਵੀ) ਇਨ੍ਹਾਂ ਨੂੰ ਰਾਮਸਰ ਕੋਠੀ ਦੇ ਪ੍ਰਵੇਸ਼ ਦੁਆਰ ਤੇ ਮਿਲੇ, ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਮੇਰੀ ਪੁੱਛ ਦੇ ਉਤਰ ਵਿਚ ਆਖਿਆ ਸੀ, "ਕੋਈ ਮਕਾਨ ਬਚਿਆ ਨਹੀਂ ਜੋ ਚੋਂਦਾ ਨਾ ਹੋਵੇ, ਕਈ ਤੇ ਡਿਗੂੰ ਡਿਗੂੰ ਪਏ ਕਰਦੇ ਨੇ, ਸਾਧ ਸੰਗਤ ਧੰਨ ਹੈ ਜੋ ਇਸ ਦੁਖਦਾਈ ਬਰਸਾਤ ਵਿਚ ਬਰਦਾਸ਼ਤ ਦੀ ਹੱਦ ਕਾਇਮ ਰੱਖੀ ਬੈਠੀ ਹੈ। ਸਮਾਂ ਆਉਣ ਤੇ ਸਤਿਗੁਰਾਂ ਦੀ ਕਿਰਪਾ ਨਾਲ ਅਜਿਹਾ ਪ੍ਰਬੰਧ ਕਰਾਂਗੇ, ਜਿਸ ਨਾਲ ਸੰਗਤ ਨੂੰ ਕਦੇ ਵੀ ਕਿਸੇ ਵੀ ਪ੍ਰਕਾਰ ਦੀ ਪਰੇਸ਼ਾਨੀ ਨਾ ਹੋਵੇ।" ਅੱਜ ਉਹ ਬਚਨ ਸੱਚਾ ਹੋ ਗਿਆ ਹੈ। ਇਹ ਸਮਾਂ ਭੈਣੀ ਸਾਹਿਬ ਤੇ ਆਉਣਾ ਹੀ ਸੀ ਜਿੱਥੇ ਸਤਿਗੁਰੂ ਪ੍ਰਤਾਪ ਸਿੰਘ ਕਿਤੇ ਪੱਕੀ ਇੱਟ ਲਾ ਕੇ ਰਾਜੀ ਨਹੀਂ ਸੀ, ਉਥੇ, ਉਨ੍ਹਾਂ ਦੇ ਜਾਨਸ਼ੀਨ ਨੇ ਕਿਤੇ ਕੋਈ ਕੱਚੀ ਇੱਟ ਰਹਿਣ ਨਹੀਂ ਦੇਣੀ।"[29]

ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ, ਸ੍ਰੀ ਭੈਣੀ ਸਾਹਿਬ ਨੇ ਨਵੀਆਂ ਉਸਾਰੀਆਂ ਦੇ ਪੱਖੋਂ ਬਹੁਤ ਜ਼ਿਆਦਾ ਉਨਤੀ ਕੀਤੀ ਹੈ। ਡਾ. ਅਮਰ ਭਾਰਤੀ ਦੀ ਇਕ ਰਚਨਾ ਵਿਚ ਵੀ ਭੈਣੀ ਸਾਹਿਬ ਯਾਤਰਾ ਦਾ ਉਲੇਖ ਹੈ ਜਦੋਂ ਉਹ ਅੰਦਰੇਟੇ ਤੋਂ ਆਉਂਦਿਆਂ, ਪ੍ਰਸਿੱਧ ਚਿਤਰਕਾਰ ਸ੍ਰ. ਸੋਭਾ ਸਿੰਘ ਹੋਰਾਂ ਸਣੇ ਸ੍ਰੀ ਭੈਣੀ ਸਾਹਿਬ ਇਕ ਰਾਤ ਕੱਟਣ ਲਈ ਰੁਕੇ ਸਨ। ਉਸ ਰਾਤ ਵੀ ਬਹੁਤ ਜ਼ਿਆਦਾ ਮੀਂਹ ਪਿਆ ਅਤੇ ਸੋਭਾ ਸਿੰਘ ਹੋਰਾਂ ਨੂੰ ਚੋਂਦੀ ਛੱਤ ਵਾਲੇ ਇਕ ਕਮਰੇ ਵਿਚ ਵਾਰ ਵਾਰ ਗੁੱਠਾਂ ਬਦਲ ਕੇ ਰਾਤ ਕੱਟਣ ਤੇ ਮਜ਼ਬੂਰ ਹੋਣਾ ਪਿਆ ਸੀ। ਸਤਿਗੁਰੂ ਜੀ ਬਰਸਾਤੀ ਵਿਚ ਸਰੀਰ ਲਪੇਟ ਕੇ ਬੈਟਰੀ ਲੈ ਕੇ ਗਿੱਲੇ ਸੁੱਕੇ ਹੁੰਦੇ ਸੋਭਾ ਸਿੰਘ ਹੋਰਾਂ ਦਾ ਹਾਲ ਚਾਲ, ਰਾਤ ਸਮੇਂ ਹੀ ਪੁੱਛ ਗਏ ਸਨ। ਅਗਲੇ ਦਿਨ ਭਾਰਤੀ ਜੀ ਨੂੰ ਕਹਿਣ ਲੱਗੇ ਕਿ ਚਿੰਤਾ ਨਾ ਕਰਨੀ। ਭਵਿਖ ਵਿਚ ਇਹ ਸਾਰੇ ਪ੍ਰਬੰਧ ਹੋ ਜਾਣੇ ਹਨ। ਸਤਿਗੁਰੂ ਜੀ ਨੇ 1970 ਤੋਂ ਬਾਅਦ ਭੈਣੀ ਸਾਹਿਬ ਵਿਚ ਤੇਜ਼ ਗਤੀ ਨਾਲ ਨਿਰਮਾਣ ਕਾਰਜ ਸ਼ੁਰੂ ਕੀਤੇ। ਭਾਸ਼ਾ ਵਿਭਾਗ ਪੰਜਾਬ ਵਲੋਂ ਪ੍ਰਕਾਸ਼ਿਤ ਪੁਸਤਕ ਵਿਚ ਦਰਜ ਹੈ:

'ਉਸਾਰੀ ਪੱਖ:- ਸਤਿਗੁਰੂ ਜਗਜੀਤ ਸਿੰਘ ਜੀ ਨੇ ਹਰੀ ਮੰਦਰ, ਰਾਮ ਸਰੋਵਰ, ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ, ਅਖੰਡ ਪਾਠਾਂ ਲਈ ਭਵਨ, ਗਊਸ਼ਾਲਾ, ਬਿਰਧਸ਼ਾਲਾ, ਰਾਮ ਮੰਦਰ, ਲੰਗਰ ਹਾਲ, ਵਰਨੀਆਂ, ਅਕਾਲ ਬੁੰਗਾ, ਗੈਸਟ ਹਾਊਸ, ਸਰਾਵਾਂ, ਸੰਗਤ ਲਈ ਕੋਠੀਆਂ, ਰਾਈਆਂ ਵਿਖੇ ਪ੍ਰਕਾਸ਼ ਅਸਥਾਨ ਸਤਿਗੁਰੂ ਰਾਮ ਸਿੰਘ ਆਦਿ ਤੋਂ ਇਲਾਵਾ ਦੋ ਸਟੇਡੀਅਮ, ਸਪੋਰਟਸ ਅਕਾਦਮੀ, ਨਾਮਧਾਰੀ ਸੀਡਜ਼, ਪ੍ਰਾਈਵੇਟ ਲਿਮਟੇਡ ਭੈਣੀ ਸਾਹਿਬ-ਰਾਈਆਂ ਆਦਿ ਬਹੁਤ ਕੁਝ ਬਣਾਇਆ ਹੈ। ਸੁੰਦਰ ਬਾਗ ਬਗੀਚੇ ਫੁੱਲ ਬੂਟੇ ਲਗਵਾਏ ਹਨ। ਇਲਾਕੇ ਵਿਚ ਪੱਕੀਆਂ ਸੜਕਾਂ ਦਾ ਜਾਲ ਵਿਛਵਾ ਦਿਤਾ ਹੈ। ਬਕਾਇਦਾ ਕਾਰ ਪਾਰਕਿੰਗ ਲਈ ਜਗ੍ਹਾ ਹੈ। ਸੇਵਾਦਾਰਾਂ ਦੇ ਰਹਿਣ ਲਈ ਵੀ ਕੋਠੀਆਂ ਬਣਾ ਕੇ ਦਿਤੀਆਂ ਹਨ।"[30]

ਉਪਰੋਕਤ ਇਮਾਰਤਾਂ ਵਿਚ ਕੁਝ ਪਹਿਲਾਂ ਮੌਜੂਦ ਸਨ ਪਰ ਉਹਨਾਂ ਨੂੰ ਨਵੀਂ ਦਿੱਖ ਅਤੇ ਮਜ਼ਬੂਤੀ ਪਰਦਾਨ ਕੀਤੀ ਗਈ। ਸਰੋਵਰ ਨੂੰ ਵੀ ਆਧੁਨਿਕ ਢੰਗ ਨਾਲ ਇਸ ਤਰ੍ਹਾਂ ਦਾ ਬਣਾਇਆ, ਜਿਸ ਵਿਚ ਧਰਤੀ ਹੇਠੋਂ ਵਿਸ਼ੇਸ਼ ਤਕਨੀਕ ਨਾਲ ਪਾਣੀ ਉਪਰ ਆਉਂਦਾ ਸੀ ਅਤੇ ਕਾਰ ਐਨ ਸਰੋਵਰ ਦੇ ਹੇਠਾਂ ਤੱਕ ਜਾ ਸਕਦੀ ਸੀ। ਸਤਿਗੁਰੂ ਪਰਤਾਪ ਸਿੰਘ ਸਿਮਰਤੀ ਮੰਦਰ, 'ਬਿਨ ਥੰਮਾ ਗਗਨ ਰਹਾਇਆ' ਤੁਕ ਨੂੰ ਮੂਰਤੀਮਾਨ ਕਰਦਾ, ਸ੍ਰ. ਗੁਰਚੈਨ ਸਿੰਘ ਫਲੋਰਾ ਕੀਨੀਆਂ ਨਿਵਾਸੀ ਦੀ ਭਵਨ ਨਿਰਮਾਣ ਕਲਾ ਦੀ ਵਿਲੱਖਣਤਾ ਦੀ ਗਵਾਹੀ ਦੇ ਰਿਹਾ ਹੈ। ਇਹ ਸਾਰਾ ਨਿਰਮਾਣ ਕਾਰਜ ਸਮੇਂ ਸਮੇਂ ਸ੍ਰੀ ਸਤਿਗੁਰੂ ਜੀ ਵਲੋਂ ਥਾਪੇ ਪ੍ਰਬੰਧਕਾਂ ਅਤੇ ਪੂਜਯ ਮਾਤਾ ਚੰਦ ਕੌਰ ਜੀ ਦੀ ਨਿਜੀ ਸ਼ਮੂਲੀਅਤ ਅਤੇ ਦੇਖ ਰੇਖ ਹੇਠ ਸੰਪੂਰਨ ਹੁੰਦਾ ਰਿਹਾ ਹੈ।

ਪਿਛਲੇ ਇਕ ਦਹਾਕੇ ਤੋਂ ਨਿਰਮਾਣ ਕਾਰਜਾਂ ਨੇ ਗਿਣਤੀ ਤੇ ਗੁਣ ਦੇ ਪੱਖੋਂ ਪਹਿਲਾਂ ਦੇ ਕੀਤੇ ਕੰਮਾਂ ਤੋਂ ਲੰਮੀਆਂ ਪੁਲਾਘਾਂ ਪੁੱਟੀਆਂ ਹਨ। ਸੰਤ ਜਗਤਾਰ ਸਿੰਘ 'ਪਨਿਹਾਰੀ' ਨੇ ਸਤਿਗੁਰੂ ਜੀ ਦੇ ਅਸ਼ੀਰਵਾਦ ਨਾਲ ਜਦੋਂ ਤੋਂ ਇਸ ਕਾਰਜ ਦੀ ਸੇਵਾ ਸੰਭਾਲੀ ਹੈ, ਕੰਮ ਨੇ ਗਤੀ ਵੀ ਫੜੀ ਹੈ ਅਤੇ ਬਣਨ ਵਾਲੀ ਹਰ ਇਮਾਰਤ ਦੀ ਪੁਖਤਗੀ, ਡਿਜ਼ਾਇਨ, ਖ਼ੂਬਸੂਰਤੀ ਅਤੇ ਦਿੱਖ ਵੱਲ ਵਿਸ਼ੇਸ਼ ਧਿਆਨ ਦੇ ਕੇ ਹਵਾ, ਧੁੱਪ ਦੀ ਹਰ ਜਗ੍ਹਾ ਪਹੁੰਚ ਯਕੀਨੀ ਬਣਾ ਕੇ, ਨਿਵਾਸ ਨੂੰ ਸੁਖਦਾਈ ਬਣਾਉਣ ਵੱਲ ਉਚੇਚਾ ਧਿਆਨ ਦਿਤਾ ਜਾ ਰਿਹਾ ਹੈ। ਇਸ ਕੰਮ ਲਈ ਮਾਹਿਰਾਂ ਦੀਆਂ ਸੇਵਾਵਾਂ ਵੀ ਹਾਸਲ ਕੀਤੀਆਂ ਜਾਂਦੀਆਂ ਹਨ। ਭਵਨ ਨਿਰਮਾਣ ਕਲਾ, ਪ੍ਰਕਿਰਤੀ, ਇਤਿਹਾਸ, ਸਮਾਜਕ ਸੱਭਿਆਚਾਰਕ ਜੀਵਨ ਇਤਿਆਦਕ ਦੇ ਸੁਮੇਲ ਤੋਂ ਉਸਰ ਰਿਹਾ ਹੈ ਨਵਾਂ ਭੈਣੀ ਸਾਹਿਬ। ਭੈਣੀ ਸਾਹਿਬ ਦੇ ਇਤਿਹਾਸ ਨੂੰ, ਇਸ ਦੇ ਅਤੀਤ ਅਤੇ ਵਰਤਮਾਨ ਨੂੰ ਨਵੀਆਂ ਨਿਰਮਾਣ ਯੋਜਨਾਵਾਂ ਅਤੇ ਪੁਨਰ ਉਸਾਰੀ, ਨਵੀਨੀਕਰਨ ਵਿਚ ਸਫਲਤਾਪੂਰਵਕ ਸਮੋਇਆ

ਜਾ ਰਿਹਾ ਹੈ। ਜਿੱਥੋਂ ਤੱਕ ਸੰਭਵ ਹੋ ਸਕਦਾ ਹੈ ਆਧੁਨਿਕ ਤਕਨੀਕ ਨੂੰ ਵਰਤ ਕੇ ਇਸ ਦੀ ਪੁਰਾਤਨ ਦਿੱਖ ਨੂੰ ਮੁੜ ਬਹਾਲ ਕੀਤਾ ਜਾ ਰਿਹਾ ਹੈ। ਇਸ ਦੀਆਂ ਇਤਿਹਾਸਕ ਇਮਾਰਤਾਂ ਦੀ ਉਸਾਰੀ ਵਿਚ ਜੁਟੀ ਸੰਗਤ ਇਸ ਮਿੱਟੀ ਨਾਲ ਆਪਣੇ ਦਿਲੀ ਮੋਹ ਦਾ ਇਜ਼ਹਾਰ ਕਰਕੇ, ਚੌਗਿਰਦੇ ਨੂੰ ਘਾਹ, ਫੁੱਲ ਬੂਟਿਆਂ, ਰੁੱਖਾਂ ਵੇਲਾਂ ਨਾਲ ਸਜਾਇਆ ਵੀ ਜਾ ਰਿਹਾ ਹੈ। ਹੁਣ ਅਸੀਂ ਇੱਕੀਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਸ੍ਰੀ ਸਤਿਗੁਰੂ ਜੀ ਦੀ ਛਤਰ ਛਾਇਆ ਹੇਠ ਅਤੇ ਸੰਤ ਜਗਤਾਰ ਸਿੰਘ ਦੀ ਦੇਖ ਰੇਖ ਵਿਚ ਉਸਰੀਆਂ ਇਹਨਾਂ ਯਾਦਗਾਰੀ ਥਾਵਾਂ ਦੀ ਸਿਲਸਿਲੇ ਵਾਰ ਸੰਖੇਪ ਜਾਣਕਾਰੀ ਪਾਠਕਾਂ ਨਾਲ ਸਾਂਝੀ ਕਰਦੇ ਹਾਂ।

**(1) ਰਾਮ ਮੰਦਰ ਜਾਂ ਕ੍ਰਾਂਤੀ ਮੰਦਰ:** ਇਹ ਉਹ ਮਹਾਂ ਪਾਵਨ ਸਥਾਨ ਹੈ ਜਿਥੇ ਸ੍ਰੀ ਸਤਿਗੁਰੂ ਜੀ ਬੰਦਗੀ ਕਰਦੇ ਸਨ, ਆਏ ਗਏ ਦਰਸ਼ਨ ਅਭਿਲਾਖੀਆਂ ਨੂੰ ਦਰਸ਼ਨ ਦੇ ਕੇ ਨਾਮ ਦਾਨ ਵੀ ਦਿੰਦੇ ਸਨ। ਜਿਵੇਂ ਜਿਵੇਂ ਕੂਕਾ ਅੰਦੋਲਨ ਜ਼ੋਰ ਫੜਦਾ ਜਾ ਰਿਹਾ ਸੀ, ਉਸਦੇ ਵਿਦੇਸ਼ੀ ਸੰਪਰਕ ਕਾਇਮ ਹੋ ਰਹੇ ਸਨ। ਗੁਆਂਢੀ ਦੇਸ਼ਾਂ ਅਤੇ ਦੇਸੀ ਰਿਆਸਤਾਂ ਦੇ ਦੂਤ ਵੀ ਇੱਥੇ ਹੀ ਬੈਠ ਕੇ ਆਪ ਨਾਲ ਵਿਚਾਰ ਵਟਾਂਦਰਾ ਕਰਦੇ ਸਨ। ਅੰਗਰੇਜ਼ ਬਸਤੀਵਾਦੀਆਂ ਦੀਆਂ ਏਸ਼ੀਆ ਵਿਚੋਂ ਸਫਾਂ ਵਲੇਟਣ ਦੀਆਂ ਯੋਜਨਾਵਾਂ ਉਲੀਕੀਆਂ ਜਾਂਦੀਆਂ ਸਨ। ਕਾਬਲ ਦੇ ਇਕ ਅਮੀਰ ਅਬਦੁੱਲ ਰਜ਼ਾਕ ਦੇ ਦੋ ਪੁੱਤਰ ਇੱਥੇ ਹੀ ਸਤਿਗੁਰੂ ਜੀ ਪਾਸ ਕੂਟਨੀਤਿਕ ਸੰਧੀ ਲਈ ਆਏ ਸਨ। ਸੰਤ ਇੰਦਰ ਸਿੰਘ ਚੱਕਰਵਰਤੀ ਆਪਣੇ ਮਹਾਂ-ਕਾਵਿ ਵਿਚ ਲਿਖਦੇ ਹਨ:

*"ਅਮੀਰ ਕਾਬਲ ਵੀ ਲਈ ਸੀ,*
*ਸਤਿਗੁਰ ਜੀ ਦੀ ਓਟ*
*ਰੀਕਾਰਡ ਵਿਚ ਕੂਕਿਆਂ, ਕੀਤਾ ਹੈ ਇਹ ਨੋਟ*
*ਪੁੱਤਰ ਦੋ ਅਮੀਰ ਦੇ, ਭੈਣੀ ਸਾਹਿਬ ਆਣ*
*ਸਤਿਗੁਰ ਦਾ ਦੀਦਾਰ ਕਰ,*
*ਹੋਏ ਖੁਸ਼ੀ ਮਹਾਨ".....(ਮਾਲਵੇਂਦਰ)*

ਨੈਪਾਲ ਨਾਲ ਸੰਧੀ ਲਈ ਸੂਬਾ ਕਾਹਨ ਸਿੰਘ ਅਤੇ ਸੂਬਾ ਸਾਹਿਬ ਸਿੰਘ ਨਾਲ ਵਿਚਾਰ ਵਿਮਰਸ਼ ਕਰ ਉਹਨਾਂ ਨੂੰ ਇਥੋਂ ਹੀ ਤੋਰਿਆ ਸੀ। ਇੱਥੋਂ ਹੀ ਸ੍ਰ. ਹੀਰਾ ਸਿੰਘ ਲੰਮੂ ਸਢੌਰੇ ਵਾਲੇ ਨੂੰ ਕਸ਼ਮੀਰ ਵਿਚ ਕੂਕਾ ਪਲਟਣ ਖੜ੍ਹੀ ਕਰਨ ਲਈ ਸਤਿਗੁਰੂ ਜੀ ਨੇ ਆਪਣਾ ਪੱਤਰ ਦੇ ਕੇ ਭੇਜਿਆ ਸੀ। ਇੱਥੋਂ ਹੀ ਸੂਬਾ ਬਿਸ਼ਨ ਸਿੰਘ ਕਾਬਲ ਵਾਲੇ ਨੂੰ ਮੱਧ ਏਸ਼ੀਆ ਦੇ ਇਲਾਕੇ ਵਿਚ ਰੂਸੀ ਹਾਕਮਾਂ ਨਾਲ ਅੰਗਰੇਜ਼ ਸਰਕਾਰ ਵਿਰੋਧੀ ਸੰਭਾਵਨਾਵਾਂ ਦੀ ਤਲਾਸ਼ ਕਰਨ ਲਈ ਭੇਜਿਆ ਸੀ। ਇੱਥੇ ਹੀ ਸ੍ਰੀ ਸਤਿਗੁਰੂ ਜੀ ਆਪਣੇ ਸੂਬਿਆਂ ਨਾਲ ਪੰਥਕ ਪ੍ਰੋਗਰਾਮ ਪ੍ਰਸਾਰ ਦੀ ਵਿਧੀ ਲਈ ਲੰਮੀਆਂ ਮੰਤਰਣਾਂ ਕਰਿਆ ਕਰਦੇ ਸਨ। ਇੱਥੇ ਹੀ ਅਭਿਲਾਖੀਆਂ ਨੂੰ ਮਨ ਬਿਰਤੀਆਂ ਸ਼ਾਂਤ ਕਰਨ ਵਾਲੇ ਕਲੂ ਕਾਲ ਦੇ ਭੈਅ ਵਾਲੇ, ਸਿੰਘ ਸਰੂਪ ਦੇ ਦਰਸ਼ਨ ਹੁੰਦੇ ਸਨ, ਜਿਸ ਨੂੰ ਅੱਠੇ ਪਹਿਰ ਹਿਰਦੇ ਵਿਚ ਰੱਖਣਾ ਹਰ ਨਾਮਧਾਰੀ ਸਿੱਖ ਦਾ ਪਹਿਲਾ ਫਰਜ਼ ਹੈ। ਭਾਈ ਧਿਆਨ ਸਿੰਘ 'ਕਾਦਰਾਬਾਦੀ' ਦੇ ਸ਼ਬਦਾਂ ਵਿਚ:

*"ਰਾਮ ਕਹਿਤ ਚਿਤ ਥਿੱਤ ਹੋਇ,*
*ਸਿੰਘ ਕਹਿਤ ਭੈ ਹਾਨ।*
*ਤਾਂਤੇ ਮਿਤ ਨਿਤ ਮੰਤ ਜਪ*
*ਰਾਮ ਸਿੰਘ ਭਗਵਾਨ।48।"*

*(ਸ੍ਰੀ ਸਤਿਗੁਰੂ ਬਿਲਾਸ ਪਾ.12ਵੀਂ)*

ਇੱਥੇ ਸ੍ਰੀ ਸਤਿਗੁਰੂ ਜੀ ਦੇ ਨਾਮ ਸਿਮਰਨ ਅਤੇ ਨਿਵਾਸ ਵਾਲੇ ਕੱਚੇ ਕੋਠਿਆਂ ਨੂੰ ਉਸੇ ਰੂਪ ਵਿਚ ਸਿਰਜਿਤ ਕੀਤਾ ਗਿਆ ਹੈ ਅਤੇ ਹਜ਼ੂਰ ਦੇ ਪੁਰਾਣੇ ਘਰ ਦਾ ਮਾਡਲ ਵੀ ਰੱਖਿਆ ਹੈ। ਇੱਥੇ ਹੀ ਆਪਦੇ ਸੁਨਿਹਰੀ ਚੋਗੇ ਵੀ ਦਰਸ਼ਨਾਂ ਲਈ ਰੱਖੇ ਗਏ ਹਨ। ਇਸੇ ਮੰਦਰ ਦੀ ਦੂਸਰੀ ਮੰਜ਼ਿਲ ਤੇ ਰੰਗੂਨ ਦੇ ਉਸ ਬੰਗਲੇ ਦਾ ਮਾਡਲ ਵੀ ਸੰਗਤਾਂ ਦੇ ਦਰਸ਼ਨਾਂ ਵਾਸਤੇ ਰੱਖਿਆ ਹੋਇਆ ਹੈ ਜਿੱਥੇ ਆਪ ਜੀ ਨੇ 1872 ਤੋਂ 1880 ਤੱਕ ਦਾ ਬੰਦੀ ਜੀਵਨ ਬਤੀਤ ਕੀਤਾ। ਇਸ ਗੋਲ ਆਕਾਰ ਵਾਲੇ ਵਿਸ਼ਾਲ ਗੁੰਬਦ ਵਾਲੇ ਸ਼ਾਨਦਾਰ ਇਮਾਰਤ ਕਲਾ ਦੇ ਨਮੂਨੇ ਇਸ ਭਵਨ ਦੀ ਦੂਸਰੀ ਮੰਜਿਲ ਤੇ, ਸੰਤ ਵਰਿਆਮ ਸਿੰਘ ਮੁਸੱਵਰ, ਸੰਤ ਮਹਿੰਦਰ ਸਿੰਘ ਦਿੱਲੀ ਅਤੇ ਸ. ਬਲਵਿੰਦਰ ਸਿੰਘ ਖੰਨਾ ਆਦਿ ਚਿਤਰਕਾਰਾਂ ਦੁਆਰਾ ਸਿਰਜਿਤ ਚਿਤਰਾਂ ਦੁਆਰਾ, ਹੇਠਾਂ ਸਬੰਧਿਤ ਗ੍ਰੰਥਾਂ ਦੀਆਂ ਟੂਕਾਂ ਦੇ ਕੇ, ਨਾਮਧਾਰੀ ਇਤਿਹਾਸ ਦੀਆਂ ਮਹੱਤਵਪੂਰਨ ਘਟਨਾਵਾਂ ਨੂੰ ਪ੍ਰਦਰਸ਼ਿਤ ਕੀਤਾ ਗਿਆ ਹੈ।

**(2) ਪ੍ਰਕਾਸ਼ ਅਸਥਾਨ ਸ੍ਰੀ ਸਤਿਗੁਰੂ ਪਰਤਾਪ ਸਿੰਘ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ:** ਗੁਰੂ ਹਰੀ ਸਿੰਘ ਜੀ ਦੇ ਨਿਵਾਸ ਅਸਥਾਨ ਜਿਹਨਾਂ ਨੂੰ ਮੰਦਰ ਕਿਹਾ ਜਾਂਦਾ ਸੀ ਰਾਮ ਮੰਦਰ ਤੋਂ ਰਤਾ ਕੁ ਪਹਾੜ ਵਾਲੇ ਪਾਸੇ, ਪੁਰਾਤਨ ਡੇਰੇ ਵਾਲੇ ਕੰਪਲੈਕਸ ਵਿਚ ਹਨ। ਇਹਨਾਂ ਨੂੰ ਨਿਕੀ ਇੱਟ ਨਾਨਕਸ਼ਾਹੀ ਦੀ ਵਰਤੋਂ ਕਰਕੇ ਮੁੱਢਲੀ ਦਿਖ ਪ੍ਰਦਾਨ ਕੀਤੀ ਗਈ ਹੈ। ਇਹ ਮੰਦਰ ਸੁਫੇ ਦੇ ਆਕਾਰ ਦਾ ਹੈ, ਲੰਮਾ ਚੌੜਾ ਉਪਰ ਪੁਰਾਣੇ ਸਮੇਂ ਦੇ ਛਤੀਰਾਂ ਕੜੀਆਂ ਵਾਲੀ ਲੱਕੜੀ ਦੀ ਛੱਤ ਹੈ। ਇਸ ਸੁਫੇ ਦੇ ਦੱਖਣ ਵਾਲੇ ਪਾਸੇ ਦੋ ਕੋਠੜੀਆਂ ਹਨ, ਜਿਹਨਾਂ ਵਿਚ ਸਮੇਂ ਸਮੇਂ ਗੁਰੂ ਮਹਿਲ ਨਿਵਾਸ ਕਰਿਆ ਕਰਦੇ ਸਨ। ਇਕ ਕੋਠੜੀ ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਆਪ ਜੀ ਤੋਂ ਦੋਹਾਂ ਛੋਟੇ ਭਾਈਆਂ, ਮਹਾਰਾਜ ਨਿਹਾਲ ਸਿੰਘ ਜੀ ਅਤੇ ਮਹਾਰਾਜ ਗੁਰਦਿਆਲ

ਸਿੰਘ ਜੀ ਦਾ ਪਰਕਾਸ਼ ਹੋਇਆ ਸੀ ਅਤੇ ਦੂਸਰੀ ਵਿਚ ਸਤਿਗੁਰੂ ਜਗਜੀਤ ਸਿੰਘ ਅਤੇ ਉਹਨਾਂ ਦੇ ਛੋਟੇ ਭਰਾਤਾ ਮਹਾਰਾਜ ਬੀਰ ਸਿੰਘ ਦਾ। ਵੱਡੇ ਸੁਫੇ ਵਾਲੇ ਕਮਰੇ ਵਿਚ ਦੋਹਾਂ ਸਤਿਗੁਰੂ ਸਾਹਿਬਾਨ ਅਤੇ ਉਹਨਾਂ ਦੇ ਭਾਈਆਂ ਅਤੇ ਸਤਿਗੁਰੂ ਪਰਤਾਪ ਸਿੰਘ ਜੀ ਦੇ ਨਾਲ ਮਾਤਾ ਭੁਪਿੰਦਰ ਕੌਰ ਜੀ ਦੇ ਵੀ ਫੋਟੋ ਚਿਤਰ ਲੱਗੇ ਹਨ। ਚੰਗਾ ਹੋਵੇ ਜੇ ਇਸ ਵਿਚ ਬੇਬੇ ਸਤਵੰਤ ਕੌਰ ਅਤੇ ਬੇਬੇ ਕਰਤਾਰ ਕੌਰ ਜੋ ਕ੍ਰਮਵਾਰ ਮਹਾਰਾਜ ਨਿਹਾਲ ਸਿੰਘ ਅਤੇ ਮਹਾਰਾਜ ਗੁਰਦਿਆਲ ਸਿੰਘ ਹੋਰਾਂ ਦੇ ਮਹਿਲ ਸਨ, ਉਹਨਾਂ ਦੇ ਵੀ ਚਿੱਤਰ ਲਗਾ ਦਿਤੇ ਜਾਣ ਤਾਂ ਕਿ ਗੁਰੂ ਘਰ ਦਾ ਸਾਰਾ ਪਰਿਵਾਰ ਦਰਸ਼ਕਾਂ ਨੂੰ ਇਕੋ ਥਾਂ ਉਪਲਬਧ ਹੋ ਸਕੇ। ਸ੍ਰੀ ਸਤਿਗੁਰੂ ਜਗਜੀਤ ਸਿੰਘ ਅਤੇ ਮਹਾਰਾਜ ਬੀਰ ਸਿੰਘ ਜੀ ਦੇ ਚਿੱਤਰ ਵੀ ਸੁਸ਼ੋਭਿਤ ਹਨ। ਉਸ ਸਮੇਂ ਦੇ ਸੰਦੂਕ ਅਤੇ ਹੋਰ ਸਮੱਗਰੀ ਕੰਧਾਂ ਵਿਚ ਕਿੱਲੀਆਂ ਤੇ ਟੰਗੀਆਂ ਲਾਲਟੈਨਾਂ ਵੀ ਪੁਰਾਣਾ ਨਕਸ਼ਾ ਪੇਸ਼ ਕਰਦੀਆਂ ਹਨ। ਦੋ ਸਤਿਗੁਰੂ ਸਾਹਿਬਾਨ ਨਾਲ ਸੰਬੰਧਿਤ ਅਸਥਾਨ ਜਿੱਥੇ ਆਪ ਦਾ ਬਾਲ ਕਾਲ ਬਤੀਤ ਹੋਇਆ ਨਿਸ਼ਚੇ ਹੀ ਸਾਰੇ ਨਾਮਧਾਰੀਆਂ ਲਈ ਸ਼ਰਧਾ ਦਾ ਕੇਂਦਰ ਹੈ। ਇਹਨਾਂ ਮੰਦਰਾਂ ਵਿਚ ਹੀ ਜਗਤ ਮਾਤਾ ਜੀਵਨ ਕੌਰ ਜੀ ਅਤੇ ਉਹਨਾਂ ਦੀ ਛੋਟੀ ਭੈਣ ਮਾਤਾ ਫਤੇਹ ਕੌਰ ਜੀ (ਪ੍ਰਸਿੱਧ ਨਾਮ ਮਾਈ ਜੀ ਬੋਲੇ) ਦਾ ਨਿਵਾਸ ਸੀ। ਜਿੱਥੋਂ ਉਹ ਚੌਕੀ ਉਠਣ ਤੋਂ ਪਹਿਲਾਂ ਅਤੇ ਬਾਅਦ ਵੀ ਆਏ ਗਏ ਅਭਿਆਗਤਾਂ ਦੀਆਂ ਝੋਲੀਆਂ ਪਦਾਰਥਾਂ ਨਾਲ ਭਰਿਆ ਕਰਦੇ ਸਨ। ਇਹਨਾਂ ਮੰਦਰਾਂ ਦੇ ਇਕ ਕੋਨੇ ਵਿਚ ਹੀ ਗੁਰੂ ਕੀ ਹੱਟੀ ਹੁੰਦੀ ਸੀ, ਜਿੱਥੋਂ ਡੇਰਾ ਨਿਵਾਸੀਆਂ ਨੂੰ ਉਹਨਾਂ ਦੀ ਦੈਨਿਕ ਜ਼ਰੂਰਤ ਦੀ ਸਮੱਗਰੀ ਦੇ ਹਿਸਾਬ, ਮਾਸਿਕ ਵਰਤੋਂ ਵਿਹਾਰ ਲਈ ਵਸਤਾਂ ਮਿਲਦੀਆਂ ਸਨ।

**(3) ਸਤਿਗੁਰੂ ਰਾਮ ਸਿੰਘ ਜੀ ਦੇ ਕਰ ਕਵਲਾਂ ਦੁਆਰਾ ਸਥਾਪਿਤ ਲੋਹ ਲੰਗਰ:** ਸੰਨ 1861-62 ਈ. ਤਕ, ਜਦੋਂ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਗੁਰੂ ਦਰਸ਼ਨਾਂ ਲਈ ਸੰਗਤਾਂ ਦਾ ਪ੍ਰਵਾਹ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਲਈ ਨਿਰੰਤਰ ਜਾਰੀ ਹੋ ਗਿਆ, ਤਾਂ ਆਪ ਜੀ ਨੇ ਇਸ ਸਮੇਂ ਇਕ ਵੱਡੀ ਲੋਹ ਆਪਣੇ ਕਰ ਕਮਲਾਂ ਨਾਲ ਗੱਡ ਕੇ ਗੁਰੂ ਕਾ ਲੰਗਰ ਸਦਾ ਬਰਤ ਜਾਰੀ ਕਰ ਦਿੱਤਾ। ਇਹ ਲੰਗਰ ਪ੍ਰਕਾਸ਼ ਅਸਥਾਨਾਂ ਵਾਲੇ ਮੰਦਰ ਤੋਂ ਹੋਰ ਪਹਾੜ ਪਾਸੇ ਹੈ। ਸਤਿਗੁਰੂ ਰਾਮ ਸਿੰਘ ਆਪਣੀ ਦੁਕਾਨ ਦੀ ਕਮਾਈ ਨਾਲ, ਆਪਣਾ ਅਤੇ ਪਰਿਵਾਰ ਦਾ ਖਰਚਾ ਚਲਾਉਂਦੇ ਸਨ। ਭੇਟਾ ਸਵਰੂਪ ਸੰਗਤਾਂ ਜੋ ਤਿਲਫੁਲ ਹਾਜਰ ਕਰਦੀਆਂ, ਉਹ ਗੁਰੂ ਕੇ ਲੰਗਰ ਦੇ ਲੇਖੇ ਲਾ ਦਿਤਾ ਜਾਂਦਾ ਸੀ। ਆਪ ਜੀ ਬਾਰੇ ਪ੍ਰਸਿੱਧ ਸੀ ਕਿ ਆਪ ਆਪਣੇ ਸਮੇਂ ਇਕ ਤੋਂ ਵਧ ਦਮੜਾ ਆਮ ਗੁਰਸਿੱਖਾਂ ਤੋਂ ਭੇਟਾ ਪਰਵਾਨ ਨਹੀਂ ਸਨ ਕਰਦੇ। ਸ਼ਾਇਦ ਇਹ ਲੋਕ ਗੀਤ ਇਹਨਾਂ ਭਾਵਾਂ ਦੀ ਹੀ ਤਰਜਮਾਨੀ ਕਰਦਾ ਹੈ:-

*'ਦੂਆ ਮੋੜ ਕੇ ਜੇਬ ਵਿਚ ਪਾ ਲੈ,*
*ਇਕੋ ਤੇਰਾ ਲੱਖ ਵਰਗਾ'*

ਸਤਿਗੁਰੂ ਜੀ ਅਵੈਧ ਢੰਗ ਨਾਲ ਕਮਾਈ ਮਾਇਆ ਵੀ ਗੁਰੂ ਕੇ ਲੰਗਰ ਵਿਚ ਨਹੀਂ ਸਨ ਪੈਣ ਦਿੰਦੇ। ਸ. ਮੰਗਲ ਸਿੰਘ ਬਿਸ਼ਨਪੁਰੀਏ ਦੇ ਰਿਸ਼ਤੇਦਾਰਾਂ ਧੌਲਪੁਰ/ਭਰਤਪੁਰ ਰਾਜ ਘਰਾਣਿਆਂ ਤੋਂ ਆਈ, ਉਸ ਸਮੇਂ ਇਕ ਲੱਖ ਦੀ ਵੱਡੀ ਰਕਮ ਨੂੰ, ਆਪ ਨੇ ਗੁਰੂ ਕੇ ਲੰਗਰ ਜੋਗ ਨਹੀਂ ਜਾਤਾ ਸੀ। ਉਂਜ ਭੈਣੀ ਸਾਹਿਬ ਤਬੇਲੇ ਵਿਚ ਗੁਰੂ ਹਰੀ ਸਿੰਘ ਹੋਰਾਂ ਨੂੰ ਦੱਸ ਕੇ ਕੁਝ ਮਾਇਆ ਸੰਕਟ ਕਾਲ ਲਈ ਦੱਬ ਛੱਡੀ ਸੀ, ਜੋ ਉਹਨਾਂ ਆਪ ਤੋਂ ਬਾਅਦ ਕੱਢ ਕੇ ਵਰਤੀ। ਰੰਗੂਨ, ਦਰਸ਼ਨ ਕਰਨ ਗਏ ਸਿੰਘ, ਜੋ ਭੇਟਾ ਆਪ ਨੂੰ ਚੜ੍ਹਾਉਂਦੇ ਮੁਸ਼ਕਿਲ ਨਾਲ ਹੀ ਸ੍ਵੀਕਾਰਦੇ। ਬਹੁਤ ਵਾਰ ਉਹ ਮਾਇਆ ਅਤੇ ਨਾਲ ਹੋਰ ਮਾਇਆ ਰਲਾ ਕੇ, ਉਹਨਾਂ ਸਿਖਾਂ ਹੱਥ ਹੀ, ਭੈਣੀ ਸਾਹਿਬ ਲੰਗਰ ਵਿਚ ਪਾਉਣ ਲਈ ਵਾਪਸ ਭੇਜ ਦਿੰਦੇ ਸਨ। ਸ੍ਰੀ ਗੁਰੂ ਹਰੀ ਸਿੰਘ ਜੀ ਨੂੰ ਵੀ ਚੀਨੀ ਵਾਲੇ ਪਾਤਸ਼ਾਹ ਦਾ ਇਹ ਲੋਹ ਲੰਗਰ ਚੱਲਦਾ ਰੱਖਣ ਦੀ ਵੱਡੀ ਚਿੰਤਾ ਰਹਿੰਦੀ ਸੀ। ਜਦੋਂ ਇਹ ਪੰਥ ਗੈਰ ਕਾਨੂੰਨੀ ਸੀ, ਬਹੁਤ ਘੱਟ ਸਿੰਘ ਭੈਣੀ ਸਾਹਿਬ ਪੁੱਜ ਸਕਦੇ ਸਨ, ਤਾਂ ਇਹਨਾਂ ਹਾਲਾਤ ਵਿਚ ਲੰਗਰ ਚੱਲਦਾ ਰੱਖਣਾ, ਨਾਮਧਾਰੀ ਸਿੰਘਾਂ ਨੇ ਇਕ ਵੰਗਾਰ ਵਜੋਂ ਲਿਆ। ਬਹੁਤ ਸਾਰਿਆਂ ਨੇ ਜ਼ਮੀਨਾਂ ਜਾਇਦਾਦਾਂ ਵੇਚ ਕੇ ਇਸ ਲੰਗਰ ਵਿਚ ਲਿਆ ਪਾਈਆਂ। ਭਾਈ ਬਘੇਲ ਸਿੰਘ ਨਾਰਲੀ, ਕਾਹਨ ਸਿੰਘ ਬੁਰਜ ਰਾਇਕਾ, ਨੱਥਾ ਸਿੰਘ ਗਾਦੜੀ, ਬੂਟਾ ਸਿੰਘ ਲਾਖਣਾ ਆਦਿ ਨੇ ਘਰੋਂ ਵੱਡੀ ਰਕਮ, ਬੈਲ ਗੱਡੇ ਆਦਿ ਦੇ ਕੇ, ਗੁਰੂ ਕੀ ਉਗਰਾਹੀ ਲਈ ਸਰੀਰ ਅਰਪਣ ਕਰ ਦਿਤੇ ਸਨ। ਗੁਰੂ ਹਰੀ ਸਿੰਘ ਜੀ ਕਿਹਾ ਕਰਦੇ ਸਨ ਕਿ ਇਸ ਲੰਗਰ ਵਿਚ ਜੇ ਬਾਲਣ ਦੀ ਥਾਂ ਮੈਨੂੰ ਆਪਣੇ ਹੱਡ ਵੀ ਝੋਕਣੇ ਪਏ ਤਾਂ ਧੰਨਭਾਗ ਸਮਝਾਂਗਾ। ਇਸੇ ਲੰਗਰ ਵਿਚ, ਬਚਪਨ ਵਿਚ ਇਕ ਛੋਟਾ ਜਿਹਾ ਪੱਕਾ ਥੜ੍ਹਾ ਵੇਖਿਆ ਕਰਦੇ ਸਾਂ, ਜਿਸ ਤੇ ਬੈਠਕੇ ਪੰਗਤ ਵਿਚ ਗੁਰੂ ਹਰੀ ਸਿੰਘ ਜੀ ਲੰਗਰ ਛਕਿਆ ਕਰਦੇ ਸਨ। ਇਸੇ ਲੰਗਰ ਦੇ ਹੇਠਾਂ ਉਹ ਤਹਿਖਾਨੇ ਜਾਂ ਭੋਰੇ ਸਨ ਜਿਹਨਾਂ ਵਿਚ ਬਿਪਤਾ ਕਾਲ ਸਮੇਂ ਸਿੰਘ ਚੋਰੀ ਸ੍ਰੀ ਆਦਿ ਗਰੰਥ ਸਾਹਿਬ ਦੇ ਪਾਠ ਕਰਿਆ ਕਰਦੇ ਸਨ ਅਤੇ ਪੁਲਿਸ ਦੇ ਆਉਣ ਤੇ ਭੋਰੇ ਦਾ ਮੂੰਹ, ਬਾਲਣ ਨਾਲ ਬੰਦ ਕਰ ਦਿਤਾ ਜਾਂਦਾ ਸੀ। ਇਸ ਦੀ ਪੁਨਰ ਸਿਰਜਣਾ ਕਰਕੇ ਦਰਸ਼ਨੀ ਸਥਾਨ ਬਣਾ ਦਿਤਾ

ਗਿਆ ਹੈ।

**(4) ਸਤਿਗੁਰੂ ਹਰੀ ਸਿੰਘ ਲੰਗਰ ਹਾਲ:** ਇਹ ਰਾਮ ਮੰਦਰ ਦੇ ਲਹਿੰਦੇ ਵੱਲ ਥੋਹੜੀ ਵਿੱਥ ਤੇ ਪਿੱਛੇ ਹੈ। ਪਹਿਲਾਂ ਇਸ ਜਗ੍ਹਾ ਤੇ ਗੁਰੂ ਹਰੀ ਸਿੰਘ ਜੀ ਦਾ ਨਿਵਾਸ ਸਥਾਨ ਸੀ, ਜਦੋਂ ਆਪ ਡੇਰੇ ਵਿਚੋਂ ਪਰਸ਼ਾਦਾ ਛਕਣ ਦੀ ਬਜਾਏ ਖੇਤੀ ਜਾਂ ਹੋਰ ਕਿਰਤ ਕਰਕੇ ਛਕਦੇ ਸਨ। ਡੇਰੇ ਵਿਚ ਹੋਲੇ ਮੇਲਿਆਂ ਸਮੇਂ ਸੰਗਤ ਦੀ ਵਧਦੀ ਭੀੜ, ਵੈਸੇ ਵੀ ਸ਼ਾਇਦ ਹੀ ਕੋਈ ਦਿਨ ਹੋਵੇ, ਜਿਸ ਦਿਨ ਇਸ ਲੰਗਰ ਵਿਚੋਂ, ਪੰਜ ਹਜ਼ਾਰ ਦੇ ਕਰੀਬ ਮਾਈਭਾਈ ਬਾਲ ਬੱਚੇ ਪਰਸ਼ਾਦ ਪਾਣੀ ਨਾ ਛਕਦੇ ਹੋਣ, ਇਸ ਲਈ ਖੁੱਲ੍ਹਾ, ਹਵਾਦਾਰ, ਸੂਰਜੀ ਪਰਕਾਸ਼ ਨਾਲ ਰੋਸ਼ਨ, ਇਕ ਆਧੁਨਿਕ ਲੰਗਰ ਹਾਲ, ਜਿਸ ਵਿਚ ਲੰਗਰ **ਪਕਾਉਣ, ਵਰਤਾਉਣ ਅਤੇ ਬਰਤਨ ਧੋਣ ਦੀਆਂ ਆਧੁਨਿਕ ਸਹੂਲਤਾਂ ਮੌਜੂਦ ਹੋਣ, ਲੋੜੀਂਦਾ ਸੀ। ਭੋਜਨ** ਤਿਆਰ ਕਰਨ ਵਾਲੇ ਵੱਖਰੇ ਭਾਗ ਹਨ, ਵਰਤਾਉਣ ਵਾਲੇ ਵੱਖਰੇ। ਸਫਾਈ ਵੱਲ ਉਚੇਚਾ ਧਿਆਨ ਦਿਤਾ ਜਾਂਦਾ ਹੈ ਭਾਵੇਂ ਉਹ ਬਰਤਨਾਂ ਦੀ ਹੋਵੇ ਜਾਂ ਬੈਠਣ ਵਾਲੇ ਸਥਾਨ ਦੀ। ਇਕ ਪਾਸੇ ਅਨਾਜ ਭੰਡਾਰ ਆਧੁਨਿਕ ਢੰਗ ਦੇ ਬਣੇ ਹੋਏ ਹਨ। ਆਟਾ ਚੱਕੀਆਂ ਦਾ, ਪੀਹਣ ਕਰਨ ਆਦਿ ਦਾ ਵਿਸ਼ੇਸ਼ ਪ੍ਰਬੰਧ ਹੈ। ਲੰਗਰ ਤੋਂ ਲਹਿੰਦੇ ਵੱਲ ਲੱਕੜੀ, ਬਾਲਣ ਭੰਡਾਰ ਲਈ ਖੁੱਲ੍ਹੀਆਂ ਜਗ੍ਹਾ ਉਪਲਬਧ ਕਰ ਲਈਆਂ ਗਈਆਂ ਹਨ। ਭੈਣੀ ਸਾਹਿਬ ਦਾ ਇਹ ਲੰਗਰ ਹਾਲ ਵੀ ਨਿਵੇਕਲੀ ਨੁਹਾਰ ਰੱਖਦਾ ਹੈ ਅਤੇ ਇਕ ਰਸ ਅਤੇ ਅਤੁੱਟ ਵਰਤਦਾ ਰਹਿੰਦਾ ਹੈ।

**(5) ਸਫੈਦ ਤਿਕੋਣਾ ਝੰਡਾ:-** ਜਿਸ ਸਥਾਨ ਤੇ 12 ਅਪ੍ਰੈਲ 1857 ਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਗੁਆਚੇ ਖਾਲਸਾਈ ਗੌਰਵ ਦੀ ਪੁਨਰ ਸਥਾਪਨਾ ਲਈ ਉੱਪਰ ਸਰਬਲੋਹ ਦੇ ਖੰਡੇ ਵਾਲਾ ਸਫੈਦ ਤਿਕੋਣਾ ਧਵਜ ਲਹਿਰਾ ਕੇ, ਸੰਤ ਖਾਲਸੇ ਦੀ ਸਥਾਪਨਾ ਦਾ ਐਲਾਨ ਕੀਤਾ ਸੀ, ਠੀਕ 150 ਵਰ੍ਹੇ ਬਾਅਦ, ਉਸੇ ਸਥਾਨ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ 2007 ਈ. ਦੀ ਵਸਾਖੀ ਦੀ ਪੂਰਵ ਸੰਧਿਆ ਤੇ ਆਧੁਨਿਕ ਢੰਗ ਨਾਲ ਤਿਆਰ ਕੀਤੇ ਨਿਸ਼ਾਨ ਸਾਹਿਬ ਨੂੰ ਸਥਾਪਿਤ ਕਰਵਾ ਕੇ, ਫਿਰ ਇਹ ਝੰਡਾ ਫਹਿਰਾਇਆ ਹੈ ਤਾਂ ਕਿ ਦੁਨੀਆਂ ਦੇ ਸਾਰੇ ਮਹਾਂਦੀਪਾਂ ਵਿਚ, ਸਾਰੇ ਹੀ ਰੰਗਾਂ ਨਸਲਾਂ ਅਤੇ ਵੱਖ ਵੱਖ ਧਾਰਮਿਕ ਵਿਸ਼ਵਾਸਾਂ ਵਾਲੇ ਲੋਕਾਂ ਨੂੰ, ਸਾਂਝੇ ਮਾਨਵਵਾਦੀ ਨਜ਼ਰੀਏ ਤੋਂ ਅਮਨ ਏਕਤਾ ਅਤੇ ਭਾਈਚਾਰੇ ਦੇ ਸੂਤਰ ਵਿਚ ਪਿਰੋਇਆ ਜਾ ਸਕੇ। ਇਹ ਚਿੱਟਾ ਝੰਡਾ, ਦੁਨੀਆਂ ਭਰ ਵਿਚ ਸਦੀਵੀ ਅਮਨ ਦਾ ਸੰਦੇਸ਼ ਫਹਿਰਾ ਰਿਹਾ ਹੈ ਤਾਂ ਕਿ ਮਨੁੱਖ ਜਾਤੀ ਨੂੰ ਭੁੱਖ, ਗਰੀਬੀ, ਅਨਪੜ੍ਹਤਾ ਅਤੇ ਪਿਛੜੇਪਣ ਦੀ ਜਿੱਲ੍ਹਣ ਵਿਚੋਂ ਕੱਢ ਕੇ ਪ੍ਰਗਤੀ ਦੇ ਰਾਹੇ ਪਾਇਆ ਜਾ ਸਕੇ। ਦੁਨੀਆਂ ਦੇ ਵੱਖ ਵੱਖ ਖਿਤਿਆਂ ਵਿਚ ਬੇਦੋਸ਼ਾਂ ਦੇ ਖ਼ੂਨ ਨਾਲ ਹੱਥ ਰੰਗਣ ਵਾਲਿਆਂ ਲਈ, ਇਹ ਝੰਡਾ ਇਕ ਰਾਹ ਦਿਸੇਰਾ ਬਣਕੇ, ਸਤਿਗੁਰੂ ਰਾਮ ਸਿੰਘ ਜੀ ਦੇ ਉਹ ਵਾਕ ਦੁਹਰਾਉਂਦਾ ਪ੍ਰਤੀਤ ਹੁੰਦਾ ਹੈ: 'ਜਦੋਂ ਤੱਕ ਸਾਰੇ ਮਨੁੱਖ ਮਾਰੂ ਘਾਤਕ ਹਥਿਆਰ ਖਾਰੇ ਸਾਗਰਾਂ ਵਿਚ ਨਹੀਂ ਸੁੱਟ ਦਿਤੇ ਜਾਂਦੇ, ਦੁਨੀਆਂ ਵਿਚ ਸਦੀਵੀ ਅਮਨ ਨਹੀਂ ਹੋ ਸਕੇਗਾ।'

**(6) ਦਰਸ਼ਨੀ ਡਿਉਢੀ:-** ਇਹ ਡਿਉਢੀ ਦੀ ਸ਼ਾਨਦਾਰ ਇਮਾਰਤ ਸਾਜੀ ਦੀ ਮਿਸਾਲ ਹੈ ਜੋ ਰਾਮ ਮੰਦਰ ਤੋਂ ਚੜ੍ਹਦੇ ਵੱਲ, ਸ੍ਰ. ਮੰਗਲ ਸਿੰਘ ਬਿਸ਼ਨਪੁਰੇ ਦੀਆਂ ਭੇਜੀਆਂ ਇੱਟਾਂ ਨਾਲ ਲਾਏ ਖੂਹ ਦੇ ਦੱਖਣ ਵੱਲ ਹੈ। ਇਸ ਤੋਂ ਪਹਿਲੀ ਡਿਉਢੀ ਵਿਚ ਇਕ ਅਲਮਾਰੀ ਵਿਚ ਪਰਸ਼ਾਦਿਆਂ ਦਾ ਟੋਕਰਾ ਅਤੇ ਦਾਲੇ ਦਾ ਤਾਸ ਹਮੇਸ਼ਾ ਭਰ ਕੇ ਰੱਖਿਆ ਰਹਿੰਦਾ ਸੀ, ਕਿਸੇ ਸਮੇਂ ਵੀ ਆਉਣ ਵਾਲੇ ਲੋੜਵੰਦਾਂ ਲਈ। ਉਸ ਡਿਓਢੀ ਦੇ ਬੂਹੇ ਤੇ ਹੀ 51 ਵਰ੍ਹੇ ਪੁਲੀਸ ਚੌਕੀ ਬੈਠੀ ਰਹੀ ਜਿਸ ਬਾਰੇਂ ਸੰਗੀਤਾਚਾਰੀਆ ਭਾਈ ਹਰਨਾਮ ਸਿੰਘ ਰਾਗੀ ਚਵਿੰਡੇ ਵਾਲੇ ਗਾਇਆ ਕਰਦੇ ਸਨ:

*"ਚੌਕੀ ਭੈਣੀ ਸਾਹਿਬ ਵਿਚ ਪਾਈ,*
*ਸਿੱਖ ਉਥੇ ਆਉਣਾ ਮਿਲੇ ਨਾਂ ਕਾਈ,*
*ਜੇ ਕੋਈ ਆਵੇ ਪਿਆਰਾ,*
*ਮਗਰ ਸਿਪਾਹੀ ਲਾ ਲਏ ਨੇ।*
*ਉਹ ਜਾਨ ਕਰਨ ਕੁਰਬਾਨ,*
*ਜਿਹਨਾਂ ਨੇ ਨੈਣ ਲਗਾ ਲਏ ਨੇ।*
*ਉਹ ਮਰਨੋਂ ਮੂਲ ਨਹੀਂ ਡਰਦੇ,*
*ਜਿਹਨਾਂ ਨੇ ਦਰਸ਼ਨ ਪਾ ਲਏ ਨੇ।"*

ਇਸ ਡਿਉਢੀ ਦੇ ਕੋਲ ਬੈਠੇ ਪੁਲਿਸ ਕਰਮਚਾਰੀਆਂ ਦੇ ਰਜਿਸਟਰਾਂ ਵਿਚ ਆਪਣਾ ਨਾਮ ਦਰਜ਼ ਕਰਵਾ ਕੇ, ਦਸਤਖਤ ਅੰਗੂਠੇ ਕਰ ਕੇ, ਸਾਡੇ ਵਡੇਰੇ ਗੁਰੂ ਘਰ ਦੇ ਦਰਸ਼ਨਾਂ ਲਈ, ਇਸ ਡਿਉਢੀ ਥਾਣੀ, ਭਾਵ ਵਿਭੋਰ ਹੋ ਲੰਘਿਆ ਕਰਦੇ ਸੋਚਦੇ ਹੋਣਗੇ ਕਿ ਅਸੀਂ ਕਦੋਂ ਜਾਬਰਾਂ ਦੇ ਪੰਜਿਆਂ ਵਿਚੋਂ ਮੁਕਤ ਹੋਵਾਂਗੇ। ਉਸ ਘਟਨਾ ਦੀ ਤ੍ਰਾਸਦਿਕ ਸਥਿਤੀ ਦਾ ਬਿਆਨ, ਨਾਮਧਾਰੀ ਅਰਦਾਸ ਅਜ ਵੀ ਕਰਦੀ ਹੈ- 'ਬੰਦੀਖਾਨੇ ਦੀ ਬੰਦ ਖਲਾਸ ਕਰੋ।'

**(7) ਪਰਦੇਸ ਗਵਨ ਦਾ ਚਿੰਨ੍ਹ:-** ਗੱਡਾ: 17-18 ਅਗਸਤ 1872 ਈ. ਦੀ ਦਰਮਿਆਨੀ ਰਾਤ, ਜਦੋਂ ਸਤਿਗੁਰੂ ਰਾਮ ਸਿੰਘ ਜੀ ਅਧਿਕਾਰੀਆਂ ਦੇ ਸੱਦੇ ਤੇ ਭੈਣੀ ਸਾਹਿਬੋਂ ਆਖਰੀ ਵਾਰ ਨਿਕਲੇ ਤਾਂ ਘੋੜੇ ਘੋੜੀਆਂ ਦਿਨ ਦੇ ਸਫ਼ਰ ਕਾਰਨ ਥੱਕੇ ਸਨ, ਸੋ ਮੋਰੋਂ ਦੇ ਭਾਈ ਗੁਰਦਿਤ ਸਿੰਘ ਤੋਂ ਗੱਡਾ ਜੁਆ ਲਿਆ। ਪੱਖਲੀਆਂ ਲਾ ਕੇ ਕੋਠੇ ਜਿਹਾ ਬਣਾ ਲਿਆ। ਸੂਬਾ ਜਵਾਹਰ ਸਿੰਘ,

ਸੂਬਾ ਸਾਹਿਬ ਸਿੰਘ ਅਤੇ ਸੇਵਕ ਨਾਨੂੰ ਸਿੰਘ ਸਮੇਤ ਪੁਲੀਸ ਦੀ ਗਾਰਦ ਦੇ ਪਹਿਰੇ ਹੇਠ ਇਸ ਹਿਰਦੇ-ਵੇਧਕ ਸਫਰ ਤੇ ਨਿਕਲੇ ਸਨ। ਨਾਮਧਾਰੀ ਮਾਈਆਂ ਬੀਬੀਆਂ ਨੇ, ਲੰਮਾ ਸਮਾਂ ਇਸ ਵਿਛੋੜੇ ਦੇ, ਬਿਰਹੋਂ ਫਰਾਕ ਦੀ ਭਾਹ ਮਾਰਦੇ ਗੀਤ ਗਾਏ:

*"ਜੀ ਰਘੁਪਤ ਧੀਰ ਧਰੋ, ਧੀਰ ਧਰੋ ਮੈਂ ਹਾਰੀ*
*ਜੀ ਰਘੁਪਤ ਧੀਰ ਧਰੋ।*
*ਖ਼ੀਨਾਂ ਤੇ ਖਾਫਾਂ ਗੁਰ ਸੀ ਪਈਆਂ ਸੰਦੂਕੇ,*
*ਬਰਦੀ ਪਹਿਨ ਲਈ ਕਾਰੀ।*
*ਜੀ ਰਘੁਪਤ ਧੀਰ ਧਰੋ....*
*ਚੀਨੀ ਤੇ ਸੁਰਖੀ ਗੁਰ ਜੀ ਬੱਘੀਆਂ ਤਬੇਲੇ,*
*ਗੱਡੇ ਦੀ ਕੀਤੀ ਸਵਾਰੀ।*
*ਜੀ ਰਘੁਪਤ ਧੀਰ ਧਰੋ....।"*

ਕਹਿੰਦੇ ਨੇ ਕਿ ਜਦੋਂ ਸੂਬੇ ਅਤੇ ਸੇਵਕ ਸਤਿਗੁਰੂ ਜੀ ਨਾਲ ਰੇਲਵੇ ਸਟੇਸ਼ਨ ਦੇ ਕਿਸੇ ਡਾਕ ਬੰਗਲੇ ਵਿਚ ਬੈਠਾ ਲਏ ਗਏ ਤਾਂ ਜਦੋਂ ਹਜ਼ੂਰ ਨੇ ਭਾਈ ਗੁਰਦਿਤ ਸਿੰਘ ਦੀ ਕੰਡ ਤੇ ਥਾਪੜਾ ਦੇ ਕੇ ਕਿਹਾ "ਜਾਹ ਭਾਈ ਮੁੜ ਜਾ ਉਹਨਾਂ ਨੂੰ ਆਖੀਂ ਓਦਰਨ ਨਾ ਮੈਂ ਮੁੜਾਂਗਾ ਤੇ ਜ਼ਰੂਰ ਮੁੜਾਂਗਾ ਤੁਹਾਡੇ ਪਾਸ।" ਤਾਂ ਭਾਈ ਗੁਰਦਿਤ ਸਿੰਘ ਇਹ ਕਹਿ ਕੇ ਵੈਰਾਗੀ ਹੋ ਗਿਆ ਸੀ, "ਜਦੋਂ ਤੇਰੇ ਪਿਆਰਿਆਂ ਨੇ ਮੈਨੂੰ ਪੁੱਛਿਆ ਜਿਹਨਾਂ ਨੂੰ ਲੈ ਕੇ ਗਿਆ ਸੈਂ, ਕਿੱਥੇ ਛੱਡ ਆਇਆ ਹੈਂ ਤਾਂ ਮੈਂ ਕੀ ਜੁਆਬ ਦਿਆਂਗਾ?" ਉਸ ਗੱਡੇ ਦੇ ਪਰਤੀਕ ਮਾਲਵੇ ਦੇ ਕਿਸੇ ਸੁਚੱਜੇ ਕਾਰੀਗਰ ਦੇ ਸ਼ਿਲਪ ਨੂੰ ਪ੍ਰਗਟਾਉਂਦੇ, ਇਸ ਗੱਡੇ ਦੇ ਦਰਸ਼ਨ, ਅੱਜ ਵੀ ਅਨੇਕਾਂ ਗੁਰੂ ਪਿਆਰਿਆਂ ਨੂੰ ਅੱਥਰੂਆਂ ਦੀ ਵਾਦੀ ਦੀ ਯਾਤਰਾ ਕਰਨ ਤੇ ਮਜ਼ਬੂਰ ਕਰਦੇ ਹਨ।

**(8) ਖਰਾਸ:** ਗੁਰਦੁਆਰੇ ਦੇ ਲੰਗਰ ਲਈ ਇਸ ਖਰਾਸ ਤੋਂ ਆਟਾ ਪੀਠਾ ਜਾਂਦਾ ਸੀ। ਨਵੀਂ ਪਨੀਰੀ ਸਾਡੇ ਖੂਹਾਂ ਤੇ ਚੱਲਣ ਵਾਲੇ ਹਰਟ, ਖਰਾਸ ਆਦਿ ਦਾ ਦਰਸ਼ਨ ਅਜਾਇਬ ਘਰਾਂ ਵਿਚ ਹੀ ਕਰ ਸਕੇਗੀ। ਇਸ ਖਰਾਸ ਦੇ ਸਥਾਨ ਇਕ ਦੋ ਵੇਰ ਬਦਲੇ ਗਏ ਸਨ। ਪਹਿਲਾਂ ਤਬੇਲੇ ਵਿਚ ਸੀ। ਅਸੀਂ ਬਚਪਨ ਵਿਚ ਇਸ ਨੂੰ ਤਬੇਲੇ ਤੋਂ ਬਾਹਰ ਚਾਚੇ ਗੱਜਣ ਸਿੰਘ (ਪੋਤਰਾ ਬਾਬਾ ਲਹਿਣਾ ਸਿੰਘ) ਹੋਰਾਂ ਦੇ ਘਰ ਨੂੰ ਜਾਂਦੇ ਰਸਤੇ ਤੇ ਲੱਗਿਆ ਵੇਖਿਆ ਕਰਦੇ ਸਾਂ। ਓਦੋਂ ਇਕ ਕੱਚੇ ਕੋਠੇ ਵਿਚ ਹੁੰਦਾ ਸੀ ਜੋ ਅੜਬੰਗੀ ਜੀ ਦਾ ਨਿਵਾਸ ਰਿਹਾ ਸੀ। ਇਸ ਲਈ ਇਸ ਖਰਾਸ ਤੇ ਜੇਕਰ ਮੁੜ ਕੱਚੇ ਕੋਠੇ ਦਾ ਨਮੂਨਾ ਉਸਾਰ ਦਿਤਾ ਜਾਵੇ ਤਾਂ ਬਿਹਤਰ ਰਹੇਗਾ।

**(9) ਸੰਤ ਭਗਵਾਨ ਸਿੰਘ ਅੜਬੰਗੀ ਪਰਵੇਸ਼ ਦੁਆਰ:** ਗੁਰਦੁਆਰੇ ਦੀਆਂ ਦੋ ਡਿਉਢੀਆਂ, ਜਾਂ ਮੁੱਖ ਦਰਵਾਜ਼ੇ ਉੱਤਰ ਦਿਸ਼ਾ ਵਲ ਉਸਾਰੇ ਗਏ ਹਨ। ਦਿਖ ਪੁਰਾਤਨ ਮੁਹੱਈਆ ਕਰਵਾਈ ਗਈ ਹੈ ਨਾਨਕਸ਼ਾਹੀ ਇੱਟਾਂ ਦੁਆਰਾ ਅਤੇ ਛੱਤਾਂ ਦੀ ਲੱਕੜ ਕਾਠ ਦੀਆਂ, ਉਸੇ ਨਮੂਨੇ ਵਾਲੀਆਂ ਰੱਖੀਆਂ ਹਨ। ਦੱਖਣ ਦਿਸ਼ਾ ਦਾ ਪਰਵੇਸ਼ ਦੁਆਰ ਜੋ ਅੜਬੰਗੀ ਜੀ ਦੀ ਯਾਦ ਨੂੰ ਸਮਰਪਿਤ ਹੈ, ਉਹ ਨਵੇਂ ਰੂਪ ਵਿਚ ਉਸਾਰਿਆ ਹੈ ਕਿਉਂ ਜੁ ਪਹਿਲਾਂ ਇਧਰ ਕੋਈ ਡਿਉਢੀ ਨਹੀਂ ਹੁੰਦੀ ਸੀ। ਇਸ ਦਾ ਦਰਵਾਜ਼ੇ ਦਾ ਲੱਕੜੀ ਆਦਿਕ ਦਾ ਕੰਮ, ਉਤਰੀ ਦਰਵਾਜ਼ਿਆਂ ਜਿਉਂ ਬਹੁਤ ਸ਼ਾਨਦਾਰ ਅਤੇ ਮਜ਼ਬੂਤ ਹੈ। ਇਹ ਦੱਖਣੀ ਦਰਵਾਜ਼ਾ ਪਿੰਡ ਦੀ ਦੱਖਣੀ ਫਿਰਨੀ ਵਾਲੀ ਸੜਕ ਅਤੇ ਅਕਾਲ ਬੁੰਗੇ ਨੂੰ ਜਾਂਦੀ ਸੜਕ ਤੇ ਖੁੱਲ੍ਹਦਾ ਹੈ। ਅੜਬੰਗੀ ਪਰਵੇਸ਼ ਦੁਆਰ ਦੇ ਦੋਹੀਂ ਪਾਸੀਂ ਤਿੰਨ ਮੰਜ਼ਿਲੇ 150 ਕਮਰੇ ਹਨ, ਜਿਹਨਾਂ ਨਾਲ ਇਸ਼ਨਾਨ ਆਦਿ ਦੀਆਂ ਸਭ ਸਹੂਲਤਾਂ ਹਨ। ਇਹਨਾਂ ਕਮਰਿਆਂ ਅਤੇ ਮੁੱਖ ਦੁਆਰ ਦੀ ਨੁਹਾਰ ਗੁਰਦੁਆਰਾ ਕੰਪਲੈਕਸ ਨੂੰ ਬੜੀ ਆਕਰਸ਼ਕ ਦਿੱਖ ਪ੍ਰਦਾਨ ਕਰਦੀ ਹੈ। ਸਾਰੇ ਕੰਪਲੈਕਸ ਵਿਚ ਘਾਹ ਬੂਟੇ, ਫੁੱਲ ਵੇਲਾਂ ਆਦਿ ਦਾ ਮਨੋਹਰ ਦ੍ਰਿਸ਼ ਹੈ। ਭੂਮੀਗਤ ਜੋੜਾ ਘਰ ਵੀ ਵਿਚੇ ਹੈ। ਸ਼ਾਮ ਨੂੰ ਰੋਸ਼ਨੀਆਂ ਨਿਰਾਲੀ ਛਬ ਬਖੇਰਦੀਆਂ ਹਨ। ਪ੍ਰਬੰਧਕਾਂ ਦੀ ਯੋਜਨਾ ਡੇਰੇ ਦੀ ਚਾਰ ਦੀਵਾਰੀ ਦੇ ਨਾਲ ਨਾਲ ਹੋਰ ਰਿਹਾਇਸ਼ੀ ਕਮਰੇ ਉਸਾਰਨ ਦੀ ਹੈ। ਪੂਰਬ ਵੱਲ ਦੇ ਉਤਰੀ ਗੇਟ ਪਾਸ ਅਜਾਇਬ ਘਰ ਲਈ ਦੋ ਮੰਜ਼ਿਲਾਂ ਇਮਾਰਤ ਉਸਾਰੀ ਗਈ ਹੈ ਜਿੱਥੇ ਕੀਮਤੀ ਆਡੀਓ ਵੀਡੀਓ ਰਿਕਾਰਡ ਸਾਂਭਿਆ ਗਿਆ ਹੈ ਜੋ ਨਾਮਧਾਰੀ ਇਤਿਹਾਸ ਦੀ ਅਮੁੱਲ ਧਰੋਹਰ ਹੈ। ਵੱਡੀ ਪੱਧਰ ਤੇ ਅਜਾਇਬ ਘਰ ਉਸਾਰਨ ਦਾ ਕੰਮ ਅਜੇ ਕੀਤਾ ਜਾਏਗਾ। ਜਿਸ ਲਈ ਕੇਂਦਰ ਸਰਕਾਰ ਵਚਨਬੱਧ ਹੈ।

**(10) ਅਕਾਲ ਬੁੰਗਾ:** ਨਾਮਧਾਰੀ ਪੰਥ ਸਾਜਣ ਤੋਂ ਛੇਤੀ ਬਾਅਦ ਹੀ ਸਤਿਗੁਰੂ ਜੀ ਨੇ ਭਾਈ ਲਹਿਣਾ ਸਿੰਘ ਦੇ ਪਿੰਡੋਂ ਦੱਖਣ ਵਾਲੇ ਖੇਤਾਂ ਵਿਚ, ਨਾਮ ਸਿਮਰਨ ਲਈ 'ਅਕਾਲ ਬੁੰਗਾ' ਕਾਇਮ ਕੀਤਾ। ਇਕ ਕੱਚਾ ਥੜਾ ਮਿਟੀ ਦਾ ਬਣਾ ਕੇ ਆਲੇ ਦੁਆਲੇ ਖਾਈ ਵਿਚ ਜਲ ਭਰਿਆ। ਥੜੇ ਤੇ ਕੱਚਾ ਕੋਠਾ ਸੀ। ਇਕ ਥੜਾ ਬਾਹਰ ਨਾਲ ਹੀ ਅਤੇ ਇਕ ਹੋਰ ਰਤਾ ਪਸਿੱਤੇ ਰੁੱਖਾਂ ਹੇਠ ਸੀ। ਨਗਰ ਦੇ ਰੌਲੇ ਗੌਲੇ ਤੋਂ ਅਟੰਕ ਹੋ ਕੇ ਆਪ ਇੱਥੇ ਲਿਵਲੀਨ ਹੁੰਦੇ। ਇਸ ਦੇ ਨੇੜੇ ਹੀ ਇਕ ਪੁਰਾਤਨ ਵੱਡਾ ਖੂਹ ਸੀ, ਜਿਸ ਤੋਂ ਅਕਾਲ ਬੁੰਗੇ ਵਾਲੀ ਡੇਰੇ ਦੀ ਪੈਲੀ ਅਤੇ ਹੋਰ ਜੱਟਾਂ ਦੀ ਖੇਤੀ ਵੀ ਪਲਦੀ ਸੀ। ਇਸ ਅਕਾਲ ਬੁੰਗੇ ਵਾਲੇ ਖੂਹ ਤੇ ਹੀ ਮਸਤਾਨੇ ਸਿੰਘਾਂ ਭਾਈ ਹੀਰਾ ਸਿੰਘ, ਲਹਿਣਾ ਸਿੰਘ ਹੋਰਾਂ ਦੇ ਜਥੇ ਦਾ ਡੇਰਾ ਸੀ। ਇਥੋਂ ਹੀ ਉਹ ਮਲੇਰਕੋਟਲੇ ਤੇ ਚੜ੍ਹਾਈ

ਕਰਦੇ ਹਨ। ਇਥੇ ਹੀ ਸਤਿਗੁਰੂ ਜੀ ਉਹਨਾਂ ਪਾਸ ਆ ਕੇ ਬਚਨ ਬਿਲਾਸ ਕਰਦੇ ਹਨ। ਇੱਥੇ ਹੀ ਭਾਈ ਹੀਰਾ ਸਿਘ ਹੋਰਾਂ ਕਿਰਪਾਨ ਨਾਲ ਲਕੀਰ ਖਿੱਚ ਕੇ ਕਿਹਾ ਸੀ ਕਿ ਦੇਸ਼ ਕੌਮ ਲਈ ਸਿਰ ਦੇਣ ਵਾਲਾ ਹੀ ਇਸਨੂੰ ਪਾਰ ਕਰੇ। ਸੋ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਰੱਖਦਾ ਉਹ ਅਸਥਾਨ ਵੀ ਪੂਰੀ ਤਰ੍ਹਾਂ ਪੁਰਾਣੀ ਦਿਖ ਵਿਚ ਹੀ ਆਧੁਨਿਕ ਢੰਗ ਨਾਲ ਕਵਰ ਕਰਕੇ ਛੱਤ ਦਿਤਾ ਗਿਆ ਹੈ ਤਾਂ ਕਿ ਇਸ ਦੀ ਪੁਰਾਤਨਤਾ ਨਸ਼ਟ ਹੋਏ ਬਿਨਾ ਚਿਰਕਾਲਿਕ ਬਣ ਜਾਵੇ। ਸ੍ਰੀ ਭੈਣੀ ਸਾਹਿਬ ਦੀ ਯਾਤਰਾ ਤੇ ਆਉਣ ਵਾਲੀਆਂ ਸੰਗਤਾਂ ਇੱਥੇ ਵੀ ਸੀਸ ਨਿਵਾ ਕੇ ਸਤਿਗੁਰੂ ਅਤੇ ਉਸਦੇ ਵੱਡੇ ਨਾਂ ਤੋਂ ਕੁਰਬਾਨ ਹੋਣ ਵਾਲੇ ਸਿੰਘਾਂ ਦੀ ਯਾਦ ਨੂੰ ਸਜਦਾ ਕਰਦੇ ਹਨ।

(11) **ਗੱਦੀ ਸਾਹਿਬ ਦਾ ਚੌਬਾਰਾ:** ਇੱਥੇ ਗੁਰੂ ਹਰੀ ਸਿੰਘ ਜੀ ਨਾਮ ਸਿਮਰਨ ਕਰਿਆ ਕਰਦੇ ਸਨ। ਵੱਡੇ ਕੰਪਲੈਕਸ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਕਾਸ਼ ਸਥਾਨ ਵਾਲੇ ਮੰਦਰ ਦੇ ਉਪਰ ਇਹ ਚੌਬਾਰਾ ਸੀ। ਰਾਤ ਨੂੰ ਸਿੱਖਾਂ ਨਾਲ ਜੋਟੀਆਂ ਦੇ ਸ਼ਬਦ ਇੱਥੇ ਪੜ੍ਹੇ ਜਾਂਦੇ ਅਤੇ ਗੁਰੂ ਹਰੀ ਸਿੰਘ ਜੀ ਦੇ ਸਮੇਂ ਬਾਗ ਵਾਲੀ ਕੋਠੀ ਵਿਚ ਜਾਣ ਤੋਂ ਪਹਿਲਾਂ ਆਸਾ ਦੀ ਵਾਰ ਵੀ ਇੱਥੇ ਹੀ ਲੱਗਦੀ ਸੀ। ਗੁਰੂ ਹਰੀ ਸਿੰਘ ਜੀ ਦੇ ਦੇਹ ਦਾ ਓਹਲਾ ਕਰਨ ਤੋਂ ਅਗਲੇ ਦਿਨ ਸਵੇਰੇ 18 ਮਈ 1906 ਨੂੰ ਨਰੈਣ ਸਿੰਘ ਰੋਡੇ, ਮਹੰਤ ਸੇਵਾ ਸਿੰਘ ਆਦਿ ਨੇ ਮਾਤਾ ਜੀਵਨ ਕੌਰ ਜੀ ਦੀ ਹਾਜਰੀ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨੂੰ ਸੀਸ ਨਿਵਾ ਕੇ ਉਹਨਾਂ ਦੇ ਨਾਮਧਾਰੀ ਪੰਥ ਦੀ ਗੁਰਗੱਦੀ ਤੇ ਬਿਰਾਜਨ ਦਾ ਐਲਾਨ ਕੀਤਾ ਸੀ।

(12) **ਮਾਤਾ ਭੁਪਿੰਦਰ ਕੌਰ ਜੀ ਦਾ ਚੌਬਾਰਾ:** ਗੱਦੀ ਸਾਹਿਬ ਵਾਲੇ ਚੌਬਾਰੇ ਤੋਂ ਚੜ੍ਹਦੇ ਵੱਲ, ਰਤਾ ਉਸ ਤੋਂ ਨੀਵੀਂ ਥਾਂ ਤੇ ਇਸ ਚੌਬਾਰੇ ਵਿਚ, ਮਾਤਾ ਭੁਪਿੰਦਰ ਕੌਰ ਜੀ ਦਾ ਨਿਵਾਸ ਰਿਹਾ ਹੈ। ਆਪ ਇੱਥੇ ਬੈਠ ਕੇ ਸਿਮਰਨ, ਬਾਣੀ ਪਾਠ ਆਦਿ ਵੀ ਕਰਦੇ ਸਨ, ਜਦੋਂ ਰਹਿੰਦੇ ਬੇਸ਼ਕ ਮੰਦਰਾਂ ਵਿਚ ਵੀ ਹੋਣਗੇ। ਮਾਤਾ ਭੁਪਿੰਦਰ ਕੌਰ ਜੀ ਨੇ ਗੁਰੂ ਘਰ ਵਿਚ ਦਸਾਂ ਵਰ੍ਹਿਆਂ ਤੋਂ ਵੀ ਰਤਾ ਘੱਟ ਸਮਾਂ ਬਤੀਤ ਕੀਤਾ। ਉਹਨਾਂ ਦੀ ਨਿਰਮਾਣਤਾ ਤਿਆਗ ਸੇਵਾ ਭਾਵਨਾ ਤੇ ਵੱਡਿਆਂ ਪ੍ਰਤੀ ਅਦਬ ਅਦਾਬ ਰੱਖਣ ਦਾ ਸਲੀਕਾ ਅਤੇ ਸਾਰੇ ਸਿੱਖਾਂ ਨੂੰ ਆਪਣੇ ਬੱਚਿਆਂ ਜਿਉਂ ਸਮਝਣ ਦਾ ਸ਼ੁਭ ਉਪਦੇਸ਼, ਉਹਨਾਂ ਦੀ ਯਾਦ ਨਾਲ ਸਬੰਧਿਤ ਇਹ ਚੌਬਾਰਾ ਦ੍ਰਿੜ ਕਰਵਾਉਂਦਾ ਹੈ। ਨਾਮਧਾਰੀ ਪੰਥ ਨੂੰ ਸਤਿਗੁਰੂ ਜਗਜੀਤ ਸਿੰਘ ਜੀ ਦੇ ਰੂਪ ਵਿਚ ਮਾਤਾ ਭੁਪਿੰਦਰ ਕੌਰ ਜੀ ਦੀ ਅਭੁੱਲ ਦੇਣ ਹੈ। ਪਰ ਉਹ ਸਾਢੇ ਕੁ ਤਿੰਨ ਸਾਲ ਦੇ ਵੱਡੇ ਸਾਹਿਬਜ਼ਾਦੇ (ਸਤਿਗੁਰੂ ਜਗਜੀਤ ਸਿੰਘ ਜੀ) ਅਤੇ ਸਾਲ ਤੋਂ ਵੀ ਛੋਟੇ, ਛੋਟੇ ਸਾਹਿਬਜ਼ਾਦੇ (ਮਹਾਰਾਜ ਬੀਰ ਸਿੰਘ) ਨੂੰ ਛੱਡਕੇ ਬ੍ਰਹਮਲੀਨ ਹੋ ਗਏ।

(13) **ਤਪ-ਅਸਥਾਨ ਸਤਿਗੁਰੂ ਪਰਤਾਪ ਸਿੰਘ ਅਤੇ ਸਤਿਗੁਰੂ ਜਗਜੀਤ ਸਿੰਘ ਜੀ (ਬਾਗ ਵਾਲੀ ਕੋਠੀ):** ਉਪਰ ਦੱਸਿਆ ਗਿਆ ਹੈ ਕਿ ਇਹ ਕੋਠੀ ਗੁਰੂ ਹਰੀ ਸਿੰਘ ਜੀ ਦੀ ਆਯੂ ਦੇ ਅੰਤਿਮ ਦਹਾਕੇ ਦੇ ਮੁੱਢਲੇ ਸਾਲਾਂ ਵਿਚ ਉਸਾਰੀ ਗਈ ਸੀ। ਇਸ ਨੂੰ ਵਰਤਮਾਨ ਸਤਿਗੁਰੂ ਜੀ ਤੱਕ ਤਿੰਨ ਸਤਿਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਹੋਈ। ਸਤਿਗੁਰੂ ਪਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ, ਪਿਤਾ ਪੁੱਤਰਾਂ ਦੀ ਜੋੜੀ ਨੂੰ, ਇਸ ਵਿਚ ਨਿਵਾਸ ਕਰਦਿਆਂ, ਇਕ ਸਦੀ ਤੋਂ ਪੰਜ ਵਰ੍ਹੇ ਉਪਰ ਹੋ ਗਏ ਹਨ। ਦੋਹਾਂ ਸਤਿਗੁਰੂ ਸਾਹਿਬਾਨ ਦਾ ਇਹ ਤਪ ਅਸਥਾਨ ਵੀ ਹੈ। ਇਸ ਦੀ ਪਹਿਲੀ ਇਮਾਰਤ ਵਿਚ ਕੁਝ ਵਾਧਾ ਸਤਿਗੁਰੂ ਜਗਜੀਤ ਸਿੰਘ ਜੀ ਦੇ ਹੁਕਮ ਅਨੁਸਾਰ ਕੀਤਾ ਗਿਆ। ਹੁਣ ਇਸ ਕੋਠੀ ਦਾ ਆਲਾ ਦੁਆਲਾ ਹੋਰ ਵਿਸਤ੍ਰਿਤ ਕਰਕੇ ਕੁਝ ਇਮਾਰਤਾਂ ਨੂੰ ਪਾਸੇ ਹਟਾਕੇ, ਸਤਿਗੁਰੂ ਜੀ ਲਈ ਇਕ ਨਵਾਂ ਨਿਵਾਸ ਅਸਥਾਨ ਪੁਰਾਣੇ ਗੈਰਜਾਂ, ਸਕਿਉਰਿਟੀ ਵਾਲਿਆਂ ਅਤੇ ਸੰਤ ਹਰਪਾਲ ਸਿੰਘ ਸੇਵਕ ਹੋਰਾਂ ਦੇ ਦਫਤਰ ਵਾਲੇ ਥਾਂ ਤੇ ਉਸਾਰਿਆ ਜਾ ਰਿਹਾ ਹੈ। ਇਸ ਦੀ ਚਾਰਦੀਵਾਰੀ ਤੇ ਪੱਥਰ ਲਾ ਕੇ ਇਸ ਨੂੰ ਬਹੁਤ ਆਕਰਸ਼ਕ ਬਣਾਇਆ ਗਿਆ ਹੈ। ਨਵੇਂ ਪੁਰਾਣੇ ਰੁੱਖਾਂ ਦਾ ਸਮੂਹ, ਸਮੇਤ ਚੰਦਨ ਬਿਰਖ ਦੇ, ਘਾਹ ਦੇ ਪਲਾਟ ਅਤੇ ਫੁੱਲ ਬੂਟੇ ਹੋਰ ਆਕਰਸ਼ਕ ਬਣ ਰਹੇ ਹਨ। ਇਹ ਉਹ ਅਸਥਾਨ ਹੈ ਜਿੱਥੇ ਦੇਸ਼ ਵਿਦੇਸ਼ ਦੀਆਂ ਸੰਗਤਾਂ, ਧਾਰਮਿਕ, ਸਮਾਜਿਕ, ਸਾਹਿਤਕ ਅਤੇ ਰਾਜਨੀਤਿਕ ਹਸਤੀਆਂ, ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸਨ ਵਾਸਤੇ ਆਉਂਦੀਆਂ ਹੀ ਰਹਿੰਦੀਆਂ ਹਨ।

(14) **ਹਰੀ-ਮੰਦਰ:** ਸਤਿਗੁਰੂ ਪਰਤਾਪ ਸਿੰਘ ਜੀ ਦੁਆਰਾ ਗੁਰੂ ਹਰੀ ਸਿੰਘ ਜੀ ਦੇ ਸਸਕਾਰ ਵਾਲੇ ਸਥਾਨ ਤੇ ਕੱਚੀਆਂ ਕੰਧਾਂ ਕੱਢ ਕੇ ਉਪਰ ਛੱਪਰ ਪਾ ਦਿਤਾ ਗਿਆ ਸੀ। ਇਸ ਵਿਚ ਅਕਸਰ ਵਰਤਮਾਨ ਅਤੇ ਪਿਤਾ ਸਤਿਗੁਰੂ ਜੀ ਹੋਲੇ ਮੇਲਿਆਂ ਤੋਂ ਅੱਗੇ ਪਿਛੇ ਸੁਬਹਾ ਸ਼ਾਮ ਦੇ ਦਿਵਾਨ, ਨਾਮ ਸਿਮਰਨ, ਕਥਾ ਕੀਰਤਨ ਆਦਿ ਸੰਗਤ ਨੂੰ ਸਰਵਣ ਕਰਵਾਇਆ ਕਰਦੇ ਸਨ। ਜ਼ਰੂਰੀ ਪੰਥਕ ਇਕੱਤਰਤਾਵਾਂ ਵੀ ਇਸ ਵਿਚ ਹੁੰਦੀਆਂ। ਸੰਨ 1965 ਈ. ਦੀਆਂ ਗਰਮੀਆਂ ਵਿਚ ਨਾਮਧਾਰੀ ਵਿਦਿਅਕ ਜਥੇ ਦਾ ਸਥਾਪਨਾ ਇਜਲਾਸ ਵੀ ਇਸੇ ਮੰਦਰ ਵਿਚ ਹੋਇਆ ਸੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ 1970 ਦੇ ਦਹਾਕੇ ਵਿਚ ਨਿਰਮਾਣ ਕਾਰਜ ਅਰੰਭੇ ਤਾਂ ਇਸ ਮੰਦਰ ਦੀਆਂ

ਦੀਵਾਰਾਂ ਪੱਕੀਆਂ ਕਰ ਦਿੱਤੀਆਂ ਸਨ। ਸੰਤ ਜਗਤਾਰ ਸਿੰਘ ਹੋਰਾਂ ਨੇ ਹੁਕਮ ਅਧੀਨ, ਇਸ ਮੰਦਰ ਦੇ ਵਿਸਥਾਰ ਦੀ ਯੋਜਨਾ ਬਣਾਈ। ਇਸਦੀ ਛੱਤ ਨੂੰ ਇਸ ਤਰ੍ਹਾਂ ਬਣਾਇਆ ਗਿਆ ਕਿ ਅਵਾਜ਼ ਬਿਲਕੁਲ ਨਾ ਗੂੰਜੇ। ਇਸ ਭਵਨ ਨੂੰ ਹੁਣ ਏ. ਸੀ. ਕਰ ਦਿਤਾ ਗਿਆ ਹੈ ਜਿੱਥੇ ਕਿਸੇ ਵੀ ਮੌਸਮ ਵਿਚ ਸਾਧ ਸੰਗਤ ਦੀਵਾਨਾਂ ਦਾ ਅਨੰਦ ਮਾਣ ਸੱਕਦੀ ਹੈ।

(15) **ਰਾਮ ਸਰੋਵਰ (ਰਾਮਸਰ):** ਇਸ ਦਾ ਆਧੁਨਿਕ ਢੰਗ ਨਾਲ ਨਿਰਮਾਣ ਤਾਂ ਪਿਛਲੀ ਸਦੀ ਦੇ ਆਖਰੀ ਦਹਾਕੇ ਵਿਚ ਹੋ ਗਿਆ ਸੀ। ਸੰਤ ਜੀ ਨੇ ਇਸ ਵਿਚੋਂ ਜਲ ਦੇ ਦੂਰ ਹੁੰਦੇ ਸੋਮਿਆਂ ਤੱਕ ਪਹੁੰਚ ਕਰਕੇ ਵਿਕਸਿਤ ਤਕਨੀਕ ਦੁਆਰਾ ਸੰਗਤ ਦੇ ਇਸ਼ਨਾਨ ਲਈ ਜਲ ਦੀ ਭਰਪੂਰ ਮਾਤਰਾ ਉਪਲਬਧ ਕਰਵਾ ਦਿਤੀ ਹੈ। ਇੱਥੇ ਵਿਸ਼ੇਸ਼ ਆਯੋਜਨਾਂ ਸਮੇਂ ਸਾਧ ਸੰਗਤ ਜਲ ਦੀ ਖੁੱਲ੍ਹੀ ਵਰਤੋਂ ਕਰ ਸਕਦੀ ਹੈ। ਇਸ ਸਰੋਵਰ ਵਿਚ ਇਸ਼ਨਾਨ ਲਈ ਆਸਥਾ ਰੱਖਣ ਵਾਲੇ ਹੁਣ ਨਿਰਾਸ਼ ਨਹੀਂ ਹੁੰਦੇ।

(16) **ਗੋਲ ਮੰਦਰ ਅਖੰਡ ਵਰਨੀਆਂ ਹਵਨਕੁੰਡ ਅਤੇ ਪਾਠਾਂ ਦੇ ਅਸਥਾਨ:** ਗੋਲ ਮੰਦਰ ਵਿਚ ਸਤਿਗੁਰੂ ਪਰਤਾਪ ਸਿੰਘ ਜੀ ਨੇ ਦੇਹ ਦਾ ਓਹਲਾ ਕੀਤਾ ਸੀ। ਜਿੱਥੇ ਆਪ ਦਾ ਸਸਕਾਰ ਹੋਇਆ, ਇੱਥੇ ਨੇੜੇ ਹੀ ਮਾਤਾ ਭੁਪਿੰਦਰ ਕੌਰ ਜੀ ਦਾ ਸਸਕਾਰ ਹੋਇਆ ਸੀ ਇੱਥੇ ਲਾਗੇ ਹੀ ਅਖੰਡ ਵਰਨੀ ਲਈ ਅਤੇ ਸ੍ਰੀ ਆਦਿ ਗਰੰਥ ਜਾਂ ਦਸਮ ਗਰੰਥ ਸਾਹਿਬ ਦੇ ਪਾਠਾਂ ਲਈ ਅਸਥਾਨ ਬਣਾਏ ਗਏ। ਇਹਨਾਂ ਸਭ ਸਥਾਨਾਂ ਦੀ ਮੁਢਲੀ ਦਿਖ ਨੂੰ ਵਿਸ਼ੇਸ਼ ਢੰਗ ਨਾਲ ਬਹਾਲ ਰੱਖਿਆ ਹੈ। ਇਸੇ ਤਰ੍ਹਾਂ ਹਵਨ ਯੱਗ ਸਮੇਂ ਬਣਾਏ ਵੱਡੇ ਹਵਨ ਕੁੰਡ ਜਿੱਥੇ ਚੰਡੀ ਦੀ ਵਾਰ ਆਦਿ ਪਾਠ ਹੁੰਦੇ ਹਨ ਉਸਨੂੰ ਨਵੇਂ ਢੰਗ ਨਾਲ ਪੁਰਾਤਨ ਰੂਪ ਵਿਚ ਕਾਇਮ ਰੱਖਿਆ ਹੈ।

(17) **ਸਤਿਗੁਰੂ ਪਰਤਾਪ ਸਿੰਘ ਸਿਮਰਤੀ ਮੰਦਰ:** ਜਿੱਥੇ 1934 ਵਿਚ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਸਿੱਖ ਭਾਈਚਾਰੇ ਨੂੰ ਏਕਤਾ ਦੇ ਸੂਤਰ ਵਿਚ ਪਰੋਣ ਲਈ 'ਸ੍ਰੀ ਗੁਰੂ ਨਾਨਕ ਸਰਬ ਸੰਪ੍ਰਦਾਇ ਕਾਨਫਰੰਸ' ਆਯੋਜਿਤ ਕੀਤੀ ਸੀ, ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਪਿਛਲੀ ਸਦੀ ਦੇ ਮਗਰਲੇ ਅੱਧ ਵਿਚ ਉਥੇ ਇਕ ਸ਼ਾਨਦਾਰ ਸਿਮਰਤੀ ਮੰਦਰ ਉਸਾਰਿਆ ਸੀ। ਹੁਣ ਇਸ ਮੰਦਰ ਨੂੰ ਪੱਥਰ ਲਾਉਣ ਦਾ ਕਾਰਜ ਬੜੇ ਜੋਰ ਸ਼ੋਰ ਨਾਲ ਸੰਪੂਰਨ ਕਰ ਲਿਆ ਗਿਆ ਹੈ।

(18) **ਦਫਤਰ ਸਤਿਜੁਗ:** ਹੋਲੇ ਮੇਲਿਆਂ ਵਿਚ ਸਤਿਜੁਗ, ਵਰਿਆਮ ਅਤੇ ਵਰਤਮਾਨ ਹਿੰਦੁਸਤਾਨ ਆਦਿਕ ਪੰਥਕ ਪਰਚਿਆਂ ਦੇ ਸਟਾਲ ਲਾਉਣ ਲਈ ਥਾਵਾਂ ਬਦਲਦੀਆਂ ਰਹਿੰਦੀਆਂ ਸਨ। ਹੁਣ ਇਹਨਾਂ ਦਾ ਪੱਕਾ ਪਰਬੰਧ 'ਸਤਿਜੁਗ' (ਨਾਮਧਾਰੀ ਦਰਬਾਰ ਦੇ ਹੁਣ ਦਿੱਲੀ ਤੋਂ ਛਪਣ ਵਾਲੇ ਤ੍ਰੈਭਾਸ਼ਾਈ, ਰੰਗੀਨ, ਸਚਿੱਤਰ ਸਪਤਾਹਿਕ ਪਰਚੇ) ਦਫਤਰ ਦੀ, ਇਮਾਰਤ ਬਣਾ ਕੇ ਕਰ ਦਿਤਾ ਹੈ। ਜਿਸ ਦੇ ਉਪਰਲੇ ਕਮਰਿਆਂ ਵਿਚ ਇਹਨਾਂ ਅਦਾਰਿਆਂ ਨਾਲ ਜੁੜੇ ਸੱਜਣ ਰੈਣ ਬਸੇਰਾ ਵੀ ਕਰ ਸਕਦੇ ਹਨ।

(19) **ਦਫਤਰ ਨਾਮਧਾਰੀ ਦਰਬਾਰ ਅਤੇ ਰਿਸੈਪਸ਼ਨ:** ਕਾਫੀ ਲੋੜੀਂਦੀਆਂ ਇਹ ਇਮਾਰਤਾਂ ਸਭ ਸੁਵਿਧਾਵਾਂ ਯੁਕਤ ਬਣਾ ਕੇ ਆਉਣ ਵਾਲਿਆਂ ਦਾ ਸੁਆਗਤ ਵੀ ਕਰਦੀਆਂ ਹਨ ਤੇ ਵਿਸ਼ੇਸ਼ ਸੱਜਣਾਂ ਨੂੰ ਕੁਝ ਚਿਰ ਇੱਥੇ ਬੈਠਾ ਕੇ ਜਲਪਾਨ ਵੀ ਕਰਵਾਇਆ ਜਾ ਸਕਦਾ ਹੈ।

(20) **ਗੈਸਟ ਹਾਊਸ:** ਆਧੁਨਿਕ ਸਹੂਲਤਾਂ ਏ.ਸੀ. ਆਦਿ ਨਾਲ ਸੁਸੱਜਿਤ ਇਸਦੇ 20 ਕਮਰੇ ਵੀ ਲੋੜਵੰਦਾਂ ਦੇ ਕੰਮ ਆਉਂਦੇ ਹਨ। ਇਹ ਗੈਸਟ ਹਾਊਸ ਗੁਰੂ ਪਰਿਵਾਰ ਵਾਲੀਆਂ ਕੋਠੀਆਂ ਤੋਂ ਲਹਿੰਦੇ ਵੱਲ ਹੈ।

(21) **ਸਤਿਗੁਰੂ ਪਰਤਾਪ ਸਿੰਘ ਅਕੈਡਮੀ:** ਪਹਿਲਾਂ ਇਸ ਦੀਆਂ ਕਈ ਕਲਾਸਾਂ ਸਿਮਰਤੀ ਮੰਦਰ ਵਿਚ ਲੱਗਦੀਆਂ ਸਨ। ਹੁਣ ਇਸ ਲਈ 18 ਨਵੇਂ ਕਮਰੇ ਬਣਾ ਕੇ ਸਿਮਰਤੀ ਮੰਦਰ ਨੂੰ ਪੜ੍ਹਾਈ ਦੇ ਕੰਮ ਤੋਂ ਵਿਹਲਾ ਕਰ ਦਿਤਾ ਗਿਆ ਹੈ। ਇਹ ਅਕੈਡਮੀ ਸਿਮਰਤੀ ਮੰਦਰ ਤੋਂ ਚੜ੍ਹਦੇ ਵੱਲ ਹੈ।

(22) **ਲਾਇਬਰੇਰੀ ਭਵਨ:** ਨਵਾਂ ਪੁਸਤਕਾਲਿਆ ਭਵਨ ਉਸ ਪੁਰਾਤਨ ਵਿਦਿਆਲੇ ਦੀਆਂ ਨੀਹਾਂ ਤੇ ਉਸਾਰਿਆ ਜਾ ਰਿਹਾ ਹੈ ਜੋ 1929-30 ਤੋਂ 1940-41 ਈ. ਤੱਕ ਰਾਮਸਰ ਦੇ ਪਹਾੜ ਵਾਲੇ ਪਾਸੇ ਥੋੜ੍ਹੀ ਵਿੱਥ ਤੇ ਹੁੰਦਾ ਸੀ। ਇਉਂ ਵਿਦਿਆਲੇ ਦਾ ਯਾਦਗਾਰੀ ਭਵਨ ਵੀ ਉਸੇ ਰੂਪ ਵਿਚ ਬਣ ਜਾਏਗਾ ਅਤੇ ਪੁਸਤਕਾਲਾ, ਰੀਡਿੰਗ ਰੂਮ ਆਦਿ ਵੀ ਨਵੀਂ ਦਿਖ ਵਾਲੇ ਹੋਣਗੇ।

(23) **ਨਵੀਆਂ ਰਿਹਾਇਸ਼ਗਾਹਾਂ:** 75 ਕਮਰੇ ਸਿਮਰਤੀ ਮੰਦਰ ਵਿਚ, 150 ਗੁਰਦੁਆਰਾ ਸਮੂਹ ਵਿਚ, 8 ਝੁੱਗੀਆਂ 40 ਕੋਠੀਆਂ 5-5 ਕਮਰਿਆਂ ਵਾਲੀਆਂ ਬਣੀਆਂ ਹਨ। ਹੁਣ ਵੱਡੇ ਹੋਲੇ ਮੇਲਿਆਂ ਸਮੇਂ ਜਿੱਥੇ ਪਹਿਲਾਂ ਹਜਾਰਾਂ ਤੰਬੂ ਲੱਗਦੇ ਸਨ ਹੁਣ ਇਹ ਗਿਣਤੀ 100 ਤੋਂ ਘੱਟ ਹੈ। ਪਿੰਡ ਵਿਚ ਵੀ ਰਿਹਾਇਸ਼ ਮੇਲੇ ਹੋਲੇ ਸਮੇਂ ਮਿਲ ਜਾਂਦੀ ਹੈ। ਨਿਕਟ ਭਵਿੱਖ ਵਿਚ ਰਿਹਾਇਸ਼ ਦੀ ਸਮੱਸਿਆ ਮੁਕੰਮਲ ਤੌਰ ਤੇ ਖਤਮ ਕਰਨ ਲਈ ਨਵੀਆਂ ਉਸਾਰੀਆਂ ਦੀ ਯੋਜਨਾ ਹੈ।

ਰਾਮਸਰ ਅਤੇ ਸਤਿਗੁਰੂ ਜੀ ਦੀ ਕੋਠੀ (ਪੁਰਾਣੀ) ਜਿਸ ਸਮੁੱਚ ਵਿਚ ਆਬਾਦ ਹੈ, ਉੱਥੋਂ ਬੇਲੋੜੀਆਂ ਉਸਾਰੀਆਂ ਹਟਾ ਕੇ, ਇਸ ਸਥਾਨ ਨੂੰ ਉਸਦੇ ਹਿੱਸੇ ਦੀ ਬਣਦੀ ਪਾਕੀਜ਼ਗੀ ਪਰਦਾਨ ਕੀਤੀ ਜਾ ਰਹੀ ਹੈ।

ਚਾਰਦੀਵਾਰੀ ਦਾ ਕੰਮ ਕਾਫੀ ਸੁੰਦਰ ਹੋ ਗਿਆ ਹੈ। ਹੁਣ ਮੁੱਖ ਪਰਵੇਸ਼ ਦੁਆਰ, ਜੋ ਕੋਠੀ ਦੇ ਦੱਖਣ ਵੱਲ ਹੈ, ਚਾਰ ਵੱਡੇ ਦਰਵਾਜ਼ਿਆਂ ਅਤੇ ਪ੍ਰਭਾਵਿਤ ਕਰਨ ਵਾਲੀ ਉਚਾਈ ਵਾਲਾ ਉਸਾਰਿਆ ਜਾ ਰਿਹਾ ਹੈ। ਨਾਮਧਾਰੀ ਇਤਿਹਾਸ ਦੀ ਵਿਸ਼ਾਲਤਾ ਅਤੇ ਭਵਯਤਾ ਦਾ ਪ੍ਰਗਟਾਵਾ, ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀਆਂ ਇਹਨਾਂ ਬਣ ਰਹੀਆਂ ਇਮਾਰਤਾਂ ਨਾਲ ਹੁਣ ਇਕ ਜੁੱਟ ਹੁੰਦਾ ਪ੍ਰਤੀਤ ਹੋ ਰਿਹਾ ਹੈ।

ਇਹਨਾਂ ਸਾਰੇ ਭਵਨਾਂ ਦੀਆਂ ਉਸਾਰੀਆਂ ਲਈ ਦਿੱਲੀ ਦੇ ਸ. ਗੁਰਦੇਵ ਸਿੰਘ ਨਾਮਧਾਰੀ ਅਤੇ ਸੰਤ ਜਗਤਾਰ ਸਿੰਘ ਆਪੋ ਵਿਚ ਸਲਾਹ ਮਸ਼ਵਰਾ ਕਰਕੇ ਉਚਿਤ ਡੀਜ਼ਾਇਨ ਦੀ ਰੂਪ ਰੇਖਾ ਘੜਦੇ ਹਨ। ਬਹੁਤ ਕੰਮ ਹੋਇਆ ਹੈ ਅਤੇ ਬਹੁਤ ਹੋਣਾ ਬਾਕੀ ਹੈ। ਇਕ ਲੇਖਕ ਭਵਨ ਦਾ ਸੁਪਨਾ ਵੀ ਭੈਣੀ ਸਾਹਿਬ ਵਿਚ ਸਾਹਿਤਕਾਰਾਂ ਦੁਆਰਾ ਚਿਰ ਤੋਂ ਲਿਆ ਜਾ ਰਿਹਾ ਹੈ।

ਪੰਜਾਬ ਸਰਕਾਰ ਨੇ ਵੀ ਸ੍ਰੀ ਭੈਣੀ ਸਾਹਿਬ-ਰਾਈਆਂ ਡਿਵੈਲਪਮੈਂਟ ਬੋਰਡ ਬਣਾ ਕੇ ਸ੍ਰੀ ਭੈਣੀ ਸਾਹਿਬ ਦੇ ਚੌਮੁਖੀ ਵਿਕਾਸ ਦੀਆਂ ਲੰਮੀਆਂ ਯੋਜਨਾਵਾਂ ਉਲੀਕੀਆਂ ਹਨ। ਪੰਜਾਬ ਦੇ ਇਹ ਸ਼ਾਇਦ ਪਹਿਲੇ ਹੀ ਪਿੰਡ ਹੋਣ ਜਿੱਥੇ ਸੀਵਰੇਜ ਸਹੂਲਤ ਦਿਤੀ ਗਈ ਹੈ। ਪੰਜਾਬ ਸਰਕਾਰ ਵਲੋਂ, ਸ੍ਰੀ ਭੈਣੀ ਸਾਹਿਬ ਨੂੰ 'ਵਿਰਾਸਤੀ ਨਗਰ' ਦਾ ਰੁਤਬਾ ਦਿਤੇ ਜਾਣ ਨਾਲ, ਨਿਕਟ ਭਵਿਖ ਵਿਚ ਪੰਜਾਬ ਦੇ ਸੁਤੰਤਰਤਾ ਸੰਗਰਾਮ ਦੀਆਂ ਪਹਿਲੀਆਂ ਝਲਕਾਂ ਦਾ ਅਵਲੋਕਨ ਕਰਨ ਦੇ ਖਾਹਿਸ਼ਮੰਦਾਂ ਦਾ, ਤਾਂਤਾ ਵੀ ਇਧਰ ਨੂੰ ਲਾਜ਼ਮੀ ਲੱਗਣਾ ਹੈ। ਆਖਰੀ ਗੱਲ ਉਸ ਗੜਵੇ ਦੀ ਜੋ ਨਾਮਧਾਰੀਆਂ ਦਾ ਪ੍ਰਤੀਕ ਚਿੰਨ੍ਹ ਹੈ ਤੇ ਜੋ ਸ੍ਰੀ ਭੈਣੀ ਸਾਹਿਬ ਦੇ ਵਿਚੋਂ ਦੀ ਲੰਘਦੀ ਪੱਕੀ ਸੜਕ ਤੇ ਪਾਰਕ ਦੇ ਕੋਲ ਵੱਡੇ ਸਾਈਜ਼ ਵਿਚ ਸਥਾਪਿਤ ਕੀਤਾ ਗਿਆ ਹੈ। ਸਾਡੇ ਗੜਵੇ ਨੂੰ, ਸਾਡੇ ਹੋਰ ਕੌਮੀ ਆਦਰਸ਼ਾਂ ਜਿਉਂ, ਸਾਡੇ ਲੋਕ ਗੀਤ ਨੇ ਸਦਾ ਲਈ ਸਾਂਭ ਲਿਆ ਹੈ:

*"ਕੂਕਿਆਂ ਦਾ ਪੰਥ ਨਿਰਾਲਾ।*
*ਹੱਥਾਂ ਦੇ ਵਿਚ ਗੜਵੇ ਰੱਖਦੇ,*
*ਗਲ ਵਿਚ ਉੱਨ ਦੀ ਮਾਲਾ*
*ਗਹਿਣ ਗੱਟਾ ਮੂਲ ਨਾਂ ਪਹਿਨਣ,*
*ਸਾਦਾ ਰੱਖਦੇ ਚਾਲਾ*
*ਅੰਗਰੇਜ਼ਾਂ ਦੀ ਈਨ ਨਾਂ ਮੰਨਦੇ,*
*ਮੰਗਿਆਂ ਦੇਣ ਨਾ ਹਾਲਾ*
*ਰਾਜ ਫਰੰਗੀਆਂ ਦਾ, ਚੰਦ ਰੋਜ਼ ਦਾ ਚਾਲਾ*
*ਰਾਜ ਫਰੰਗੀਆਂ ਦਾ......।"*

ਗੱਡੇ ਤੇ ਬਹਿ ਕੇ ਵਤਨੋਂ ਦੂਰ ਜਾਣ ਵਾਲਾ 'ਪ੍ਰਦੇਸੀ ਪ੍ਰੀਤਮ' ਅਤੇ ਇਕ ਮਾਤਰ ਗੜਵੇ ਦੀ ਸੰਪਤੀ ਨਾਲ ਹੀ, ਸਾਰੀ ਉਮਰ ਕੱਟ ਲੈਣ ਵਾਲੇ ਉਸ ਦੇ ਪੈਰੋਕਾਰ, ਇਸ ਧਰਤੀ ਤੇ ਵੱਸਣ ਵਾਲਿਆਂ ਦੇ ਚੇਤਿਆਂ ਵਿਚ ਸਦਾ ਸੱਜਰੀ ਸਵੇਰ ਜਿਉਂ ਖਿੜੇ ਰਹਿਣਗੇ। ਭੈਣੀ ਸਾਹਿਬ ਸਾਡੇ ਸੁਪਨਿਆਂ ਦੀ ਧਰਤੀ ਵੀ ਹੈ ਤੇ ਮਨੁੱਖੀ ਮੁਕਤੀ ਲਈ, ਜੂਝਣ ਵਾਲਿਆਂ ਲਈ, ਪ੍ਰੇਰਣਾ ਸਰੋਤ ਵੀ।

ਫੁੱਟ ਨੋਟ:


1) ਸਤਿਗੁਰੂ ਬਿਲਾਸ ਪਾਤਸ਼ਾਹੀ 12ਵੀਂ- ਸੰਤ ਧਿਆਨ ਸਿੰਘ ਕਾਦਰਾਬਾਦੀ- ਸਫਾ 29
2) ਸਤਿਗੁਰੂ ਬਿਲਾਸ ਭਾਗ ਪਹਿਲਾ- ਸੰਤ ਸੰਤੋਖ ਸਿੰਘ ਬਾਹੋਵਾਲ- ਸਫਾ 100
3) ਉਹੀ - ਸਫਾ 234
4) ਉਹੀ - ਸਫਾ 143
5) ਉਹੀ - ਸਫਾ 147
6) ਉਹੀ - ਸਫਾ 360
7) ਸਤਿਗੁਰੂ ਬਿਲਾਸ ਪਾਤਸ਼ਾਹੀ 12ਵੀਂ- ਸਫਾ 51
8) ਉਹੀ - ਸਫਾ 52
9) ਉਹੀ - ਸਫਾ 54
10) ਸਤਿਗੁਰੂ ਬਿਲਾਸ ਭਾਗ ਪਹਿਲਾ- ਸਫਾ 318
11) ਉਹੀ - ਸਫਾ 319-20
12) ਉਹੀ - ਸਫਾ 453
13) ਉਹੀ - ਸਫਾ 455
14) ਸਤਿਗੁਰੂ ਬਿਲਾਸ ਪਾਤਸ਼ਾਹੀ 12ਵੀਂ- ਸਫਾ 134
15) ਸੰਤ ਖਾਲਸਾ-ਹਰਨਾਮ ਸਿੰਘ ਬਗੁਲੀ ਵਾਲਾ-ਦੂਜੀ ਛਾਪ- ਸਫਾ 58
16) ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ-(ਸੰ. ਜਸਵਿੰਦਰ ਸਿੰਘ)- ਸਫਾ 516-17
17) ਉਹੀ - ਸਫਾ 374
18) ਸਤਿਗੁਰੂ ਬਿਲਾਸ (ਭਾਗ ਦੂਜਾ)-ਸੰਤੋਖ ਸਿੰਘ ਬਾਹੋਵਾਲ- ਸਫਾ 203
19) ਉਹੀ - ਸਫਾ 150
20) ਸੰਤ ਖਾਲਸਾ- ਸਫਾ 66
21) ਸਤਿਗੁਰੂ ਬਿਲਾਸ (ਭਾਗ ਦੂਜਾ)- ਸਫਾ 315
22) ਉਹੀ - ਸਫਾ 333-34
23) ਉਹੀ - ਸਫਾ 376
24) ਜੱਸ ਜੀਵਨ- ਭਾਗ ਪਹਿਲਾ- ਸੰਤ ਤਰਨ ਸਿੰਘ 'ਵਹਿਮੀ' -ਸਫਾ 174
25) ਸਤਿਗੁਰੂ ਬਿਲਾਸ (ਭਾਗ ਦੂਜਾ)- ਸਫਾ 157-63
26) ਜੱਸ ਜੀਵਨ (ਭਾਗ ਦੂਜਾ)-ਸੰਤ ਤਰਨ ਸਿੰਘ 'ਵਹਿਮੀ'- ਸਫਾ 174
27) ਸਤਿਜੁਗ ਦਾ ਸਤਿਗੁਰੂ ਪਰਤਾਪ ਸਿੰਘ ਸ਼ਰਧਾਂਜਲੀ ਐਕ- 15 ਅੱਸੂ 2016 ਬਿ. -ਜੀਵਨ ਨਗਰ- ਸਫਾ 53
28) ਉਹੀ - ਸਫਾ 121-22
29) ਸ੍ਰੀ ਭੈਣੀ ਸਾਹਿਬ-ਰਾਈਆਂ- ਡਾ. ਅਮਰਜੀਤ ਕੌਰ-ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਸਫਾ 78
30) ਉਹੀ - ਸਫਾ 83


■

# ਰਾਮ ਸਿੰਘ ਹੋਇ ਮੇਰੋ ਨਾਮਾ ਬਾਢੀ ਸੁਤ ਭੈਣੀ ਕੋ ਧਾਮਾ...

✍ ਹਰਪਾਲ ਸਿੰਘ ਸੇਵਕ

***ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਦੀ ਪੂਜਣਯੋਗ ਮਹਾਨਤਾ ਵੀ ਇਸੇ ਕਾਰਨ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਨਗਰ ਨੂੰ ਆਪਣੀ ਕਰਮ-ਭੂਮੀ ਬਣਾਇਆ। 12 ਅਪ੍ਰੈਲ 1857 ਈ: ਨੂੰ ਇਸੇ ਜਗ੍ਹਾ ਤੇ ਖਾਲਸੇ ਦੀ ਪੁਨਰ-ਸਥਾਪਨਾ ਸੰਤ ਖਾਲਸੇ ਦੇ ਰੂਪ ਵਿਚ ਹੋਈ। ਇਸੇ ਦਿਨ ਹੀ ਆਪ ਨੇ ਅਮਨ ਅਤੇ ਆਜ਼ਾਦੀ ਦਾ ਪ੍ਰਤੀਕ ਸਫੈਦ ਤਿਕੋਣਾ ਝੰਡਾ ਝੁਲਾ ਕੇ ਬਹੁਮੁਖੀ ਆਜ਼ਾਦੀ ਸੰਗਰਾਮ ਅਰੰਭਿਆ।***

"ਇਕ ਵੈਦਿਕ ਆਸ਼ਰਮ, ਬਹੁਤ ਦੂਰ-ਦੂਰ ਤੱਕ ਫੈਲੇ ਹਰੇ ਭਰੇ ਖੇਤ ਅਤੇ ਉਨ੍ਹਾਂ ਦੇ ਵਿਚਕਾਰ ਪੁਰਾਣੇ ਸੁੰਦਰ ਰੁੱਖਾਂ ਦਾ ਸਮੂਹ ਅਤੇ ਉਨ੍ਹਾਂ ਰੁੱਖਾਂ ਹੇਠ ਉਗਾਲੀ ਕਰਦੀਆਂ ਤੰਦਰੁਸਤ ਗਊਆਂ, ਮਿੱਟੀ ਦੀਆਂ ਝੌਂਪੜੀਆਂ ਵਿਚ ਲੰਬੀਆਂ ਦਾੜ੍ਹੀਆਂ ਵਾਲੇ ਲੰਬੇ ਤੇ ਭਰਵੇਂ ਸਰੀਰਾਂ ਵਾਲੇ ਪੁਰਸ਼ ਅਤੇ ਸੁੰਦਰ ਸੁਸ਼ੀਲ ਇਸਤਰੀਆਂ, ਖੱਦਰ ਦੇ ਸਾਦੇ ਪਹਿਰਾਵਿਆਂ ਵਿਚ ਸਿੱਧੇ-ਸਾਦੇ ਪ੍ਰਸੰਨ-ਚਿਤ ਲੋਕ, ਸਨਿਮਰ ਅਤੇ ਅਤਿੱਥੀ ਸਤਿਕਾਰ ਲਈ ਤੱਤਪਰ, ਸੰਘਣੇ ਰੁੱਖਾਂ ਵਿਚਾਲੇ ਭਗਤੀ ਸਥਾਨ (ਕੱਚੀ ਦਲਾਨ) ਜਿਸਦੀ ਛੱਤ ਸਰਕੜੇ (ਕੱਖਾਂ-ਕਾਨਿਆਂ) ਦੀ ਬਣੀ ਹੋਈ ਸੀ, ਜਿਥੇ ਅੰਮ੍ਰਿਤ ਵੇਲੇ ਪ੍ਰਭੂ ਦੀ ਉਸਤਤਿ ਦੇ ਮਧੁਰ ਮੰਤਰ (ਆਸਾ ਦੀ ਵਾਰ) ਗੂੰਜਦੇ ਹਨ। ਹਵਨ ਕੁੰਡ ਦੇ ਚਾਰੋ ਪਾਸੇ ਸਫੈਦ ਦਾੜ੍ਹੀਆਂ ਵਾਲੇ ਸਾਧੂ ਬੈਠੇ ਅਗਨੀ ਵਿਚ ਘਿਉ ਦੀ ਆਹੂਤੀ ਪਾ ਰਹੇ ਸਨ। ਹਵਨ-ਕੁੰਡ ਤੋਂ ਉਠਦੀਆਂ ਉੱਚੀਆਂ ਉੱਚੀਆਂ ਲਪਟਾਂ ਐਉਂ ਪ੍ਰਤੀਤ ਹੁੰਦੀਆਂ ਹਨ ਜਿਵੇਂ ਜੀਵ-ਆਤਮਾ, ਪਰਮਾਤਮਾ ਦੀ ਖੋਜ ਲਈ ਉਪਰ ਜਾ ਰਹੀ ਹੋਵੇ।....ਇਹ ਉਹੀ ਦ੍ਰਿਸ਼ ਸੀ ਜਿਸਦੀ ਕਲਪਨਾ ਮੈਂ 'ਲੋਪਾਮੁਦਰਾ' ਨਾਮਕ ਉਪੰਨਿਆਸ ਵਿਚ ਅਗਸਤ ਮੁਨੀ ਦੇ ਵੈਦਿਕ ਆਸ਼ਰਮ ਬਾਰੇ ਕੀਤੀ ਸੀ। ਪਰ ਇਹ ਕਲਪਨਾ ਮੈਂ ਏਥੇ ਆ ਕੇ ਆਪਣੀਆਂ ਅੱਖਾਂ ਨਾਲ ਪ੍ਰਤੱਖ ਵੇਖੀ। ਉਸ ਦਿਨ ਪਹਿਲੀ ਨਵੰਬਰ 1941 ਦਾ ਦਿਨ ਸੀ। ਇਹ ਆਸ਼ਰਮ ਲੁਧਿਆਣਾ ਤੋਂ ਸਿਰਫ਼ ਸੋਲਾਂ ਮੀਲ ਦੂਰ ਸਥਿਤ ਹੈ, ਜਿਸਦਾ ਨਾਮ 'ਭੈਣੀ ਸਾਹਿਬ" ਹੈ। ਜਦੋਂ ਮੈਂ ਉਥੇ ਪਹੁੰਚਿਆ ਇਹ ਚਾਨਣੀ ਰਾਤ ਸੀ, ਮੈਨੂੰ ਵਿਸ਼ਵਾਸ ਨਹੀਂ ਸੀ ਹੋ ਰਿਹਾ ਕਿ ਵੀਂਹਵੀ ਸਦੀ ਵਿਚ ਵੈਦਿਕ ਕਾਲ ਦੀ ਸੁਰਮਈ ਰਾਤ ਅਤੇ ਏਡਾ ਸੁੰਦਰ-ਸ਼ਾਂਤ ਵਿਸ਼ਰਾਮ ਸਥਾਨ ਪੰਜਾਬ ਵਿਚ ਵੀ ਹੋ ਸਕਦਾ ਹੈ। ਇਥੇ ਉਹ ਸ਼ਾਂਤੀ ਹੈ ਜਿਸਨੂੰ ਪ੍ਰਾਪਤ ਕਰਨ ਲਈ ਰਿਸ਼ੀ-ਮੁਨੀ ਵੀ ਲੋਚਦੇ ਸਨ ਅਤੇ ਪ੍ਰਾਪਤ ਵੀ ਕਰਦੇ ਸਨ।"

ਸ੍ਰੀ ਭੈਣੀ ਸਾਹਿਬ ਦੀ ਪਾਵਨਤਾ ਅਤੇ ਅਧਿਆਤਮਕ ਮਹੱਤਤਾ ਬਾਰੇ ਇਹ ਸ਼ਬਦ ਹਨ ਪ੍ਰਸਿੱਧ ਸੁਤੰਤਰਤਾ ਸੰਗਰਾਮੀ, ਵਿਦਵਾਨ ਅਤੇ ਆਜ਼ਾਦ ਭਾਰਤ ਦੇ ਕੇਂਦਰੀ ਮੰਤਰੀ ਸ੍ਰੀ ਕੇ. ਐਮ. ਮੁਨਸ਼ੀ ਦੇ, ਜੋ 4 ਦਿਸੰਬਰ 1941 ਨੂੰ 'ਸਮਾਜ ਸੁਧਾਰਕ' ਪੱਤ੍ਰਿਕਾ ਵਿਚ ਛਪੇ।

ਇਸ ਨਗਰ ਦਾ ਪਿਛੋਕੜ ਤ੍ਰੇਤੇ ਯੁਗ ਦੇ ਅਵਤਾਰ ਭਗਵਾਨ ਰਾਮ ਚੰਦ੍ਰ ਨਾਲ ਵੀ ਜੁੜਦਾ ਹੈ। ਇਸ ਪਿੰਡ ਦੀ ਸ਼ਾਮਲਾਟ ਜਗ੍ਹਾ ਵਿਚ ਬਣੇ ਸਰੋਵਰ ਦੀ ਖੁਦਾਈ ਸਮੇਂ ਨਗਰ ਨਿਵਾਸੀਆਂ ਅਤੇ ਅੰਗਰੇਜ਼ ਅਫਸਰਾਂ ਵਲੋਂ ਰੋਕਿਆ ਗਿਆ। ਸਤਿਗੁਰੂ ਹਰੀ ਸਿੰਘ ਜੀ ਨੇ ਇਕ ਪਲਾਹੀ ਦੇ ਮੁੱਢੋਂ ਜਗ੍ਹਾ ਪੁੱਟਣ ਨੂੰ ਆਖਿਆ। ਜਿਥੋਂ ਤਿਕੋਣਾ ਹਵਨ ਕੁੰਡ ਅਤੇ ਥਿੰਦੇ ਕੋਲੇਂ ਨਿਕਲੇ। ਸਤਿਗੁਰੂ ਜੀ ਨੇ ਫੁਰਮਾਇਆ ਕਿ ਇਥੇ ਅਸੀਂ ਤ੍ਰੇਤੇ ਯੁਗ ਵਿਚ ਬਨਵਾਸ ਸਮੇਂ ਹਵਨ ਕਰਦੇ ਰਹੇ ਹਾਂ। ਇਸੇ ਲਈ ਇਸ ਸਰੋਵਰ ਦਾ ਨਾਮ ਵੀ ਭਗਵਾਨ ਰਾਮ ਚੰਦਰ ਜੀ ਦੇ ਨਾਮ ਤੇ 'ਰਾਮਸਰ' ਰੱਖਿਆ ਗਿਆ। ਪ੍ਰਸਿੱਧ

ਇਤਿਹਾਸਕਾਰ ਪੰਡਤ ਸੁੰਦਰ ਦਾਸ ਦੇ ਸ਼ਬਦਾਂ ਵਿਚ ਅੰਬਾਲੇ ਨੇੜੇ ਸਤਿਲੁਜ ਕੰਢੇ ਇਹੋ ਜਗ੍ਹਾ ਹੋ ਸਕਦੀ ਹੈ ਜਿਥੇ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਹੋਇਆ ਕਰਦੇ ਸਨ ਅਤੇ ਬਨਵਾਸ ਸਮੇਂ ਭਗਵਾਨ ਸ੍ਰੀ ਰਾਮ, ਲਛਮਣ ਅਤੇ ਸੀਤਾ ਸਹਿਤ ਇਥੇ ਰਹੇ ਹੋਣ।

ਰਾਈਆਂ ਅਤੇ ਭੈਣੀ ਸਾਹਿਬ ਇਕੋ ਰਾਏ ਗੋਤ ਦੇ ਜਿਮੀਂਦਾਰਾਂ ਦੇ ਪਿੰਡ ਹਨ। ਰਾਈਆਂ ਪਿੰਡ ਦੇ ਜਿਮੀਂਦਾਰਾਂ ਨੇ ਥੋੜੀ ਦੂਰ ਪੈਲੀ ਹੋਣ ਕਰਕੇ ਆਪਣੇ ਖੇਤਾਂ ਵਿਚ ਘਰ ਬਣਾ ਕੇ ਨਵਾਂ ਪਿੰਡ ਬੰਨ੍ਹਿਆ- ਭੂੰਦੜ ਨਾਂ ਦੇ ਜਿਮੀਂਦਾਰ ਤੋਂ ਭੈਣੀ ਭੂੰਦੜ ਅਤੇ ਫੇਰ ਆਲੇ ਨਾਂ ਦੇ ਜਿਮੀਂਦਾਰ ਤੋਂ ਭੈਣੀ ਆਲਾ ਨਾਮ ਪ੍ਰਚਲਤ ਹੋਇਆ। ਸਤਿਗੁਰੂ ਰਾਮ ਸਿੰਘ ਜੀ ਦਾ ਪ੍ਰਕਾਸ਼ 1872 ਬਿ: (1816 ਈ:) ਦੇ ਬਸੰਤ ਪੰਚਮੀ ਵਾਲੇ ਦਿਨ ਪਿੰਡ ਰਾਈਆਂ ਵਿਖੇ ਹੋਇਆ ਅਤੇ ਬਚਪਨ ਵਿਚ ਹੀ ਆਪ ਦੇ ਪਿਤਾ ਬਾਬਾ ਜੱਸਾ ਸਿੰਘ ਪਰਵਾਰ ਸਮੇਤ ਰਾਈਆਂ ਤੋਂ ਭੈਣੀ ਆਲਾ ਆ ਗਏ। ਭੈਣੀ ਆਲਾ ਹੀ ਸਤਿਗੁਰੂ ਰਾਮ ਸਿੰਘ ਜੀ ਦੀ ਕਰਮ ਭੂਮੀ ਬਣਿਆ। ਆਪ ਦੇ ਨੂਰੀ-ਪ੍ਰਕਾਸ਼ ਅਤੇ ਦੈਵੀ-ਪ੍ਰਭਾਵ ਸਦਕਾ ਹੀ ਭੈਣੀ ਆਲਾ ਨਗਰ ਸ੍ਰੀ ਭੈਣੀ ਸਾਹਿਬ ਨਾਮ ਨਾਲ ਜਗਤ ਪ੍ਰਸਿੱਧ ਹੋ ਗਿਆ। ਏਸੇ ਨਗਰ ਬਾਰੇ ਹੀ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਜੀ ਨੇ ਭਵਿੱਖਤ ਫੁਰਮਾਨ ਕੀਤਾ ਸੀ-

*ਰਾਮ ਸਿੰਘ ਮੇਰੋ ਹੋਇ ਨਾਮਾ,*
*ਬਾਡੀ ਸੁਤ ਭੈਣੀ ਕੋ ਧਾਮਾ॥*

ਵੀਹਵੀਂ ਸਦੀ ਦੇ ਮਹਾਨ ਸਿੱਖ ਵਿਦਵਾਨ ਅਤੇ ਚਿੰਤਕ ਸ੍ਰ: ਕਪੂਰ ਸਿੰਘ ਆਈ. ਸੀ. ਐਸ. ਆਪਣੀ ਪੁਸਤਕ 'ਸਪਤ-ਸ੍ਰਿੰਗ' ਵਿਚ ਸ੍ਰੀ ਭੈਣੀ ਸਾਹਿਬ ਵਿਚ ਪ੍ਰਗਟ ਹੋਈ ਰੱਬੀ ਜੋਤ ਬਾਰੇ ਲਿਖਦੇ ਹਨ।

"ਹੁਣ ਬਾਬਾ ਰਾਮ ਸਿੰਘ ਦੀ ਉੱਚੀ ਆਤਮਾ ਆਪਣੇ ਅਸਲੀ ਰੂਪ ਵਿਚ ਸੰਸਾਰ ਸਾਮ੍ਹਣੇ ਪ੍ਰਗਟ ਹੋਈ। ਹੁਣ ਉਨ੍ਹਾਂ ਨੇ ਦੇਸ਼ ਅਤੇ ਜਾਤੀ ਲਈ ਸੰਪੂਰਨ ਕਲਿਆਣ ਦਾ ਬੀੜਾ ਚੁੱਕ ਲਿਆ ਤੇ ਇਕ ਮਹਾਨ ਧਾਰਮਿਕ ਆਗੂ, ਇਕ ਦੂਰ ਅੰਦੇਸ਼ ਸਮਾਜ ਸੁਧਾਰਕ ਅਤੇ ਇਕ ਦ੍ਰਿੜ੍ਹ ਦੇਸ਼ ਭਗਤ ਤੇ ਰਾਜਸੀ ਨੇਤਾ ਦੇ ਰੂਪ ਵਿਚ ਪ੍ਰਕਾਸ਼ਮਾਨ ਹੋ ਗਏ। ਜਿਵੇਂ ਚਿੱਕੜ ਵਿਚੋਂ ਕੰਵਲ ਦਾ ਫੁੱਲ ਉਗਮ ਕੇ ਖਿੜ ਪੈਂਦਾ ਹੈ, ਜਿਵੇਂ ਪੱਥਰਾਂ ਗੀਟਿਆਂ ਵਿਚੋਂ ਹੀਰੇ ਦੀ ਕਣੀ ਚਮਕ ਮਾਰ ਉਠਦੀ ਹੈ, ਜਿਵੇਂ ਹਰਨਾਂ ਦੀਆਂ ਆਮ ਬੇਮੁਹਾਰ ਫਿਰਦੀਆਂ ਡਾਰਾਂ ਵਿਚ ਕਿਸੇ ਹਿਰਨ ਦੀ ਨਾਭ ਵਿਚੋਂ ਮੁਸ਼ਕ ਫੁੱਟ ਆਉਂਦੀ ਹੈ, ਇਉਂ ਹੀ ਭੈਣੀ ਪਿੰਡ ਦਾ ਇਕ ਤਰਖਾਣਾਂ ਦਾ ਮੁੰਡਾ, ਇਕ ਪ੍ਰਭਾਵਸ਼ਾਲੀ ਰਾਹਨੁਮਾ ਦੇ ਰੂਪ ਵਿਚ ਚਮਕ ਉਠਿਆ।"...."ਗੁਰੂ ਗੋਬਿੰਦ ਸਿੰਘ ਤੋਂ ਪਿਛੋਂ ਇਸ ਕਿਸਮ ਦੀ ਦਲੇਰ ਆਤਮਾ ਵਾਲਾ ਪੁਰਖ ਭਾਰਤ ਵਰਸ਼ ਵਿਚ ਬਾਬਾ ਰਾਮ ਸਿੰਘ ਹੀ ਹੋਇਆ ਹੈ। ਇਸ ਲਈ ਸ਼ਰਧਾਲੂਆਂ ਦੇ ਮਨ ਉੱਤੇ ਬਾਬਾ ਰਾਮ ਸਿੰਘ ਜੀ ਦੇ ਰੂਪ ਦਾ ਐਉਂ ਝਲਕਾਰਾ ਪੈਣਾ ਕਿ ਉਹ ਬਾਬਾ ਜੀ ਨੂੰ ਗੁਰੂ ਗੋਬਿੰਦ ਸਿੰਘ ਦੇ ਪ੍ਰਤੀਬਿੰਬ ਦਾ ਅਕਸ ਹੀ ਸਮਝਣ, ਇਕ ਕੁਦਰਤੀ ਜਿਹੀ ਗੱਲ ਸੀ।....ਗੁਰੂ ਗੋਬਿੰਦ ਸਿੰਘ ਜੀ ਨੇ ਜਿਵੇਂ ਖਾਲਸਾ ਪ੍ਰਗਟ ਕੀਤਾ, ਉਸ ਬਾਰੇ ਇਕ ਗੁੰਮਨਾਮ ਕਵੀ (ਭਾਈ ਗੁਰਦਾਸ ਦੂਜੇ) ਦੀ ਵਾਰ ਇਉਂ ਹੈ:

*ਗੁਰਬਰ ਅਕਾਲ ਕੇ ਹੁਕਮ ਸਿਉ ਉਪਜਿਓ ਬਿਗਿਆਨਾ।*
*ਤਬ ਸਹਿਜੇ ਰਚਿਓ ਖਾਲਸਾ, ਸਾਬਤ ਮਰਦਾਨਾ।*
*ਉਠੇ ਸਿੰਘ ਭਬਕਾਰ ਸਭ ਜਗ ਕੰਪਾਨਾ।*
*ਮੜ੍ਹੀ ਗੋਰ ਦੇਵਲ ਮਸੀਤ ਢਾਹ ਕੀਏ ਮੈਦਾਨਾ।*
*ਬੇਦ ਪੁਰਾਨ ਖਟ ਸਾਸਤ੍ਰਾਂ ਪੁਨਾ ਮਿਟੇ ਕੁਰਾਨਾ।*
*ਉਨ ਸੁੰਨਤ ਕੋਈ ਨਾ ਕਰ ਸਕੇ ਐਸੋ ਡਰ ਪਾਨਾ।*
*ਉੱਮਤ ਫੌਜ ਮੁਹੰਮਦੀ ਖਪ ਗਈ ਮੈਦਾਨਾ।*
*ਤੀਸਰ ਪੰਥ ਚਲਾਇਅਨ, ਵਡ ਸੂਰ ਗਹੇਲਾ।*
*ਵਾਹੁ ਵਾਹੁ ਗੋਬਿੰਦ ਸਿੰਘ ਆਪੇ ਗੁਰ ਚੇਲਾ।*

ਇਉਂ ਇਹ ਵਾਰ ਪੰਜਾਬ ਦੇਸ਼ ਵਿਚ ਪ੍ਰਚਲਤ ਸੀ। ਜਦੋਂ ਉਨੀਂਵੀਂ ਸਦੀ ਦੀ ਪਿਛਲੀ ਚੌਥਾਈ ਵਿਚ ਬਾਬਾ ਰਾਮ ਸਿੰਘ ਦਾ ਤੇਜ ਪ੍ਰਤਾਪ ਚਮਕਿਆ, ਤੇ ਡੂੰਘੀਆਂ ਨਜ਼ਰਾਂ ਨੇ ਬਾਬਾ ਰਾਮ ਸਿੰਘ ਦੇ ਉਦੇਸ਼ਾਂ ਤੇ ਉਪਦੇਸ਼ਾਂ ਵਿਚ ਗੁਰੂ ਗੋਬਿੰਦ ਸਿੰਘ ਦੀ ਮਹਾਨ ਆਤਮਾ ਦਾ ਝਾਉਲਾ ਪ੍ਰਤੱਖ ਦੇਖਿਆ, ਤਾਂ ਉਨ੍ਹਾਂ ਨੇ ਉਪਰੋਕਤ ਵਾਰ ਨੂੰ ਹੇਠ ਲਿਖੇ ਰੂਪ ਵਿਚ ਗਾਉਣਾ ਤੇ ਪ੍ਰਚਾਰਨਾ ਸ਼ੁਰੂ ਕਰ ਦਿਤਾ:

*ਮੜ੍ਹੀ ਮਸੀਤਾਂ ਢਾਹਿ ਕੇ ਕਰ ਦਿਉ ਮੈਦਾਨਾ।*
*ਪੈਹਲਾਂ ਪਾਧਾਂ ਪੀਰ ਫਿਰ ਮਾਰੋ ਸੁਲਤਾਨਾ।*
*ਉੱਮਤ ਸਭ ਮੁਹੰਮਦੀ ਖਪ ਜਾਏ ਮੈਦਾਨਾ।*
*ਸੁੰਨਤ ਕੋਇ ਨਾ ਕਰ ਸਕੇ, ਕੰਬਨ ਤੁਰਕਾਨਾ।*
*ਭੈਣੀ ਸਤਿਗੁਰ ਜਾਗਿਆ, ਹੋਰ ਕੂੜ ਜਹਾਨਾ।*

....."ਗੁਰੂ ਜਿਹੜੇ ਕਿ ਜਗਤ ਨੂੰ ਰੌਸ਼ਨੀ ਦਿਖਾਣ ਤੇ ਸੰਸਾਰ ਦੀ ਰਹਿਨੁਮਾਈ ਕਰਨ ਆਏ ਸਨ, ਭਾਵ ਗੁਰੂ ਨਾਨਕ, ਗੁਰੂ ਗੋਬਿੰਦ ਸਿੰਘ, ਦਸ ਗੁਰੂ ਸਾਹਿਬਾਨ, ਉਹਨਾਂ ਗੁਰੂਆਂ ਦੀ ਆਤਮ ਸੱਤਾ ਫਿਰ ਮੁੜ ਕੇ ਭੈਣੀ ਪਿੰਡ ਵਿਚ ਚਮਕ ਉਠੀ ਹੈ।"

ਭਾਈ ਗੁਰਦਾਸ ਜੀ ਲਿਖਦੇ ਹਨ ਕਿ ਜਿਥੇ ਵੀ ਗੁਰੂ ਬਾਬਾ ਨਾਨਕ ਨੇ ਚਰਨ ਪਾਏ ਉਹ ਜਗ੍ਹਾ ਪੂਜਣ-ਯੋਗ ਹੋ ਗਈਆਂ- "ਜਿਥੇ ਬਾਬਾ ਪੈਰ ਧਰੇ ਪੂਜਾ ਆਸਣ ਥਾਪਨ ਸੋਆ"- ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਦੀ ਪੂਜਣਯੋਗ ਮਹਾਨਤਾ ਵੀ ਇਸੇ ਕਾਰਨ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਨੇ ਇਸੇ ਨਗਰ ਨੂੰ ਆਪਣੀ ਕਰਮ-ਭੂਮੀ ਬਣਾਇਆ। 12 ਅਪ੍ਰੈਲ 1857

**ਰਾਈਆਂ ਅਤੇ ਭੈਣੀ ਸਾਹਿਬ ਇਕੋ ਰਾਏ ਗੋਤ ਦੇ ਜਿਮੀਂਦਾਰਾਂ ਦੇ ਪਿੰਡ ਹਨ। ਰਾਈਆਂ ਪਿੰਡ ਦੇ ਜਿਮੀਂਦਾਰਾਂ ਨੇ ਥੋੜੀ ਦੂਰ ਪੈਲੀ ਹੋਣ ਕਰਕੇ ਆਪਣੇ ਖੇਤਾਂ ਵਿਚ ਘਰ ਬਣਾ ਕੇ ਨਵਾਂ ਪਿੰਡ ਬੰਨ੍ਹਿਆ- ਭੂੰਦੜ ਨਾਂ ਦੇ ਜਿਮੀਂਦਾਰ ਤੋਂ ਭੈਣੀ ਭੂੰਦੜ ਅਤੇ ਫੇਰ ਆਲੇ ਨਾਂ ਦੇ ਜਿਮੀਂਦਾਰ ਤੋਂ ਭੈਣੀ ਆਲਾ ਨਾਮ ਪ੍ਰਚਲਤ ਹੋਇਆ।**

ਈ: ਨੂੰ ਇਸੇ ਜਗ੍ਹਾ ਤੇ ਖਾਲਸੇ ਦੀ ਪੁਨਰ-ਸਥਾਪਨਾ ਸੰਤ ਖਾਲਸੇ ਦੇ ਰੂਪ ਵਿਚ ਹੋਈ। ਇਸੇ ਦਿਨ ਹੀ ਆਪ ਨੇ ਅਮਨ ਅਤੇ ਆਜ਼ਾਦੀ ਦਾ ਪ੍ਰਤੀਕ ਸਫੈਦ ਤਿਕੋਣਾ ਝੰਡਾ ਝੁਲਾ ਕੇ ਬਹੁਮੁਖੀ ਆਜ਼ਾਦੀ ਸੰਗਰਾਮ ਅਰੰਭਿਆ। ਏਸੇ ਧਰਤੀ ਤੇ ਹੀ ਸਤਿਗੁਰੂ ਹਰੀ ਸਿੰਘ ਜੀ ਅਤਿ ਸਖਤੀਆਂ ਦੇ ਦੌਰ ਵਿਚ ਸਿੱਖੀ ਨੂੰ ਹਰੀ ਰੱਖਿਆ ਅਤੇ ਆਜ਼ਾਦੀ ਦੀ ਸ਼ਮਾਂ ਨੂੰ ਮਘਦੀ ਰੱਖਿਆ। ਇਸੇ ਪਵਿਤਰ ਭੂਮੀ ਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਮਹਾਨ ਜਪ-ਤਪ ਕੀਤੇ, ਸੁੱਚ ਸੋਧ ਨਾਮ ਬਾਣੀ ਦਾ ਪ੍ਰਵਾਹ ਚਲਾਇਆ, 'ਸਭੇ ਸਾਂਝੀਵਾਲ ਸਦਾਇਨਿ' ਦਾ ਉਪਦੇਸ਼ ਦਿੱਤਾ ਅਤੇ ਦੇਸ਼ ਦੀ ਆਜ਼ਾਦੀ ਲਈ ਜੂਝ ਰਹੀਆਂ ਜਥੇਬੰਦੀਆਂ ਦੀ ਰਹਿਨੁਮਾਈ ਕੀਤੀ। ਬੇਅੰਤ ਪਾਤਸ਼ਾਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪਾਵਨ ਛੁਹ ਨਾਲ ਸ੍ਰੀ ਭੈਣੀ ਸਾਹਿਬ ਦਾ ਕਣ-ਕਣ ਸਰਸ਼ਾਰ ਹੈ। ਜਿਨ੍ਹਾਂ ਦੀ ਰਹਿਨੁਮਾਈ ਸਦਕਾ ਹੀ ਸਿੱਖੀ ਪਰੰਪਰਾ, ਸਰੂਪ, ਸੱਭਿਆਚਾਰ ਅਤੇ ਮਰਯਾਦਾ ਸ਼ੁਧ ਰੂਪ ਵਿਚ ਕਾਇਮ ਹੈ। ਬਾਣੀ ਅਤੇ ਬਾਣੇ ਦੀ ਸ਼ੁੱਧਤਾ ਅਤੇ ਗੁਰਮਤਿ ਕੀਰਤਨ ਦੀਆਂ ਪੁਰਾਤਨ ਰੀਤਾਂ ਦਾ ਵਿਸ਼ਵ ਭਰ ਵਿਚ ਪ੍ਰਚਾਰ-ਪ੍ਰਸਾਰ ਇਸੇ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਤੋਂ ਹੋਇਆ ਹੈ। ਪੰਜਾਬੀ ਦੇ ਪ੍ਰਸਿੱਧ ਵਿਦਵਾਨ ਪ੍ਰੋ. ਕਿਰਪਾਲ ਸਿੰਘ ਕਸੇਲ 'ਜੈਸਾ ਸਤਿਗੁਰ ਸੁਣੀਦਾ' ਕਾਵਿ ਸੰਗ੍ਰਹਿ ਵਿਚ ਸ੍ਰੀ ਭੈਣੀ ਸਾਹਿਬ ਦੀ ਮੀਰੀ ਅਤੇ ਪੀਰੀ ਮਹਾਨਤਾ ਬਾਰੇ ਲਿਖਦੇ ਹਨ-

*ਸੰਤ ਖਾਲਸਾ ਸਾਜਿਆ,*  
*ਪੁਰਬ ਵਿਸਾਖੀ ਜਾਣ।*  
*ਗੋਬਿੰਦ ਗੁਰੂ ਦੀ ਰੀਤ ਦੀ,*  
*ਦੂਣ ਸਵਾਈ ਸ਼ਾਨ।*  
*ਸਤਿਗੁਰ ਸੂਬੇ ਥਾਪ ਕੇ,*  
*ਵੰਡਿਆ ਨਾਮ ਸੰਦੇਸ਼।*  
*ਸੁੱਤੀ ਜਨਤਾ ਜਾਗ ਪਈ,*  
*ਸੁਤੰਤਰ ਕਰਨਾ ਦੇਸ਼।*  
*ਸਤਿਗੁਰ ਰਾਹ ਵਿਖਾਲਿਆ,*  
*ਜਗੀ ਆਜ਼ਾਦੀ ਜੋਤ।*  
*ਇਹੋ ਭੈਣੀ ਬਣ ਗਿਆ,*  
*ਸੁਤੰਤਰਤਾ ਸਰੋਤ।*

19ਵੀਂ ਸਦੀ ਵਿਚ ਸਿੱਖੀ ਰਹਿਤ ਮਰਯਾਦਾ ਜੋ ਪੰਜਾਬ ਵਿਚੋਂ ਅਲੋਪ ਹੋ ਚੁੱਕੀ ਸੀ, ਮੁੜ ਸਥਾਪਿਤ ਕਰਨ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਭਾਈ ਰਾਇ ਸਿੰਘ ਜੀ ਨੂੰ ਹਜ਼ੂਰ ਸਾਹਿਬ ਭੇਜਿਆ, ਉਥੋਂ ਖਾਲਸੇ ਦੀ ਰਹਿਤ ਮਰਿਯਾਦਾ ਮੰਗਵਾ ਕੇ ਸ੍ਰੀ ਭੈਣੀ ਸਾਹਿਬ ਤੋਂ ਪੂਰੇ ਦੇਸ਼ ਭਰ ਵਿਚ ਪ੍ਰਚਾਰ ਪ੍ਰਸਾਰ ਕੀਤਾ। ਆਪ ਜੀ ਰਹਿਤਨਾਮਾ ਜਾਰੀ ਕੀਤਾ:

"ਲਿਖਤੁਮ ਰਾਮ ਸਿੰਘ ਹੋਰ ਸੰਬੂਹ ਖਾਲਸਾ ਜੀ, ......ਹੋਰ ਰਹਿਤਨਾਮਾ ਸੰਬੂਹ ਸੰਗਤ ਦੇ ਵਾਸਤੇ ਲਿਖਿਆ ਭੈਣੀ ਤੇ, ਪਿਛਲੀ ਰਾਤ ਉਠਕੇ ਗੜਵਾ ਲਜਾਇ ਮਦਾਨ ਹੋਏ ਔਣਾ ਦੋ ਵਾਰੀ ਗੜਵਾ ਮਾਂਜਨਾ, ਮਦਾਨ ਬਸਤ੍ਰ ਲਾਹਿ ਕੇ ਜਾਣਾ ਦਾਤਣ ਕਰਨੀ ਫੇਰ ਇਸ਼ਨਾਨ ਕਰਨਾ, ਬਾਣੀ ਪੜ੍ਹਨੀ, ਜੇ ਕੰਠ ਨਾ ਹੋਵੇ ਤਾਂ ਕੰਠ ਕਰ ਲੈਣੀ ਸਰਬ ਮਾਈ ਬੀਬੀ, ਸਰਬ ਬੁਢੇ ਬਾਲੇ ਨੇ। ਜਪੁ ਜਾਪੁ ਦੁਹਾਂ ਦੇ ਹਜ਼ਾਰੇ ਕੰਠ ਕਰਨੇ, ਰਹਿਰਾਸ ਆਰਤੀ ਸੋਹਿਲਾ ਏਤਨੀ ਤਾ ਜਰੂਰ ਹੀ ਕੰਠ ਕਰਨੀ ਤਾ ਸੀਲ ਸੰਤੋਖ ਸਭ ਨੇ ਰੱਖਣਾ ਭਜਨ ਅੱਠੇ ਪਹਿਰ ਕਰਨਾ ਗੁਰੂ ਸੱਚੇ ਦਾ। ਹੋਰ ਜੀ ਪਰਾਈ ਧੀ ਭੈਣ ਆਪਣੀ ਜਾਨਣੀ, ਪਰਾਇਆ ਹੱਕ ਗੁਰੂ ਜੀ ਨੇ ਅੱਗੇ ਹੀ ਲਿਖ ਛਡਿਆ ਹੈ- ਹਕੁ ਪਰਾਇਆ ਨਾਨਕਾ ਉਸ ਸੂਅਰ ਉਸ ਗਾਇ।....ਹਰ ਬਖਤ ਦੁਵਾਨੁ ਲਾਉਣਾ ਹਰ ਦਿਨ ਸਬਦ ਕੀਰਤਨ ਕਰਨਾ। ਜਗ ਕਰਨਾ ਹੋਵੇ ਤਾ ਚੌਕਾ ਦੇਣਾ, ਭਾਂਡੇ ਕੋਰੇ ਲਿਆਉਣੇ, ਚੌਕੇ ਵਿਚ ਚਰਨ ਧੋਇਕੇ ਬੜਨਾ ਅਰ ਹੋਮ ਬੀ ਕਰਨਾ। ਪਹਿਲੇ ਚੌਕਾ ਦੇਣਾ, ਹੋਮ ਦੀ ਜਗ੍ਹਾ ਲਕੜੀ ਪਲਾਹ ਦੀ ਪਾਉਣੀ ਜਾਂ ਬੇਰੀ ਦੀ ਪਾਉਣੀ, ਫੂਕ ਨਹੀਂ ਮਾਰਨੀ, ਹੋਮ ਵਿਚ ਪੋਥੀਆਂ ਉਤੋਂ ਬਾਣੀ ਪੜ੍ਹਨੀ, ਚਉਪਈ, ਜਪੁ, ਜਾਪੁ, ਚੰਡੀ ਚਰਿਤ੍ਰ, ਅਕਾਲ ਉਸਤਤ, (ਚੰਡੀ ਦੀ ਵਾਰ, ਉਗ੍ਰਦੰਤੀ) ਛੇਵਾਂ ਆਦਮੀ ਅਹੂਤੀਆਂ ਪਾਵੇ, ਸਤਵਾਂ ਮਗਰੋਂ ਨਾਲ ਹੀ ਜਲ ਦਾ ਛੱਟਾ ਦੇਵੇ ਥੋੜਾ-ਥੋੜਾ।....ਹੋਰ ਜੀ ਸਭਨੇ ਹਥ ਜੋੜਨੇ ਪ੍ਰਮੇਸਰ ਅਗੇ ਜੋ ਹੇ ਮਹਾਰਾਜ ਸਾਡਾ ਧਰਮ ਬਣਿਆ ਰਹੇ, ਹੋਰ ਜੀ ਕੱਛਾ ਰੱਖਣੀਆਂ, ਪਉਚਾ ਪਾ ਕੇ ਪਉਚਾ ਲਹੁਣਾ।....ਦਾਰੂ ਮਾਸ ਨਹੀਂ ਖਾਣਾ ਪੀਣਾ, ਖੌਫ ਰਖਣਾ ਗੁਰੂ ਦਾ ਹਰ ਦਮ।"

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਤੋਂ ਪ੍ਰਚਾਰ ਦੌਰੇ ਅਰੰਭੇ, ਵੱਖੋ-ਵੱਖ ਇਲਾਕਿਆਂ 'ਚ

ਜ਼ੁੰਮੇਵਾਰ ਪ੍ਰਚਾਰਕ ਸੂਬੇ, ਨਾਇਕ ਸੂਬੇ ਅਤੇ ਜਥੇਦਾਰ ਥਾਪ ਕੇ ਨਾਮ, ਬਾਣੀ ਅਤੇ ਸਿੱਖੀ ਰਹਿਤ ਮਰਯਾਦਾ ਦਾ ਦੇਸ਼ ਭਰ ਵਿਚ ਏਨਾ ਪ੍ਰਚਾਰ ਕੀਤਾ ਕਿ ਕੁਝ ਕੁ ਵਰ੍ਹਿਆਂ ਵਿਚ ਹੀ ਖਾਲਸੇ ਦੇ ਸ਼ੁਧ ਸਰੂਪ ਦੀ ਨਿਆਰੀ ਸ਼ਾਨ ਅਤੇ ਪਹਿਚਾਣ ਕਾਇਮ ਹੋ ਗਈ। ਨਾਮ ਜਪਣ ਕਰਕੇ ਸੰਤ ਖਾਲਸਾ, 'ਨਾਮਧਾਰੀ' ਨਾਮ ਨਾਲ ਪ੍ਰਸਿੱਧ ਹੋ ਗਿਆ। ਸੰਤ ਖਾਲਸੇ ਦੇ ਨਿਆਰੇ ਸਰੂਪ ਦਾ ਵਰਨਣ ਸੰਤ ਨਿਹਾਲ ਸਿੰਘ ਜੀ ਬਾਰਾਂਮਾਂਹ ਵਿਚ ਲਿਖਦੇ ਹਨ-

*ਚੇਤਰ ਚਾਲ ਹੈ ਨਿਆਰੀ, ਇਕ ਪੰਥ ਨਾਮਧਾਰੀ,*
*ਸਿੰਘ ਹੋਇ ਬੇਸ਼ੁਮਾਰੀ, ਫਤੇ ਸਭ ਕੋ ਬੁਲਾਂਵਦੇ।*
*ਕੰਘਾ ਕੇਸ ਤੇ ਕਿਰਪਾਨ,*
*ਕੱਛ ਕੜਾ ਇਹ ਪਛਾਣ,*
*ਇਹੋ ਸਿੰਘਾਂ ਦੇ ਨਿਸ਼ਾਨ,*
*ਜੋ ਪਹਿਰਾਵਾ ਅੰਗ ਲਾਂਵਦੇ।*

ਅਤੇ

*ਵੈਸਾਖ ਸਿੰਘਾਂ ਦਾ ਰਸਾਲਾ,*
*ਬੁੱਢਾ ਗਭਰੂ ਤੇ ਬਾਲਾ,*
*ਗਲ ਫੱਬ ਰਹੀ ਮਾਲਾ,*
*ਸੀਸ ਸੋਹੇ ਦਸਤਾਰ ਜੀ।*
*ਸਿੰਘ ਜਪਦੇ ਨੇ ਨਾਮ,*
*ਨਾਲੇ ਔਰਾਂ ਕੋ ਜਪਾਨ,*
*ਰਾਤ ਪਹਿਰ ਰਹਿੰਦੀ ਨ੍ਹਾਣ,*
*ਇਹੋ ਰੋਜ਼ ਦਾ ਵਿਹਾਰ ਜੀ।*
*ਸਣੇ ਕੇਸੀਂ ਇਸ਼ਨਾਨ,*
*ਕਛ ਲਾਹੁਣ ਦੂਜੀ ਪਾਣ,*
*ਮਨੋ ਮੂਲ ਨਾ ਭੁਲਾਣ*
*ਸੇਵਣ ਸੱਚਾ ਕਰਤਾਰ ਜੀ।*

ਸ੍ਰੀ ਭੈਣੀ ਸਾਹਿਬ ਸਿੱਖੀ ਪ੍ਰਚਾਰ ਦਾ ਕੇਂਦਰ ਬਣ ਗਿਆ। ਪਿੰਡ ਦਾ ਨਾਮ ਭੂੰਦੜ ਭੈਣੀ ਅਤੇ ਭੈਣੀ ਆਲਾ ਤੋਂ ਸ੍ਰੀ ਭੈਣੀ ਸਾਹਿਬ ਪ੍ਰਸਿੱਧ ਹੋ ਗਿਆ ਅਤੇ ਸਤਿਗੁਰੂ ਰਾਮ ਸਿੰਘ ਜੀ ਨੇ ਗੁਰਦੁਆਰੇ ਦਾ ਨਾਮ ਰਾਮਦਾਸਪੁਰਾ ਰੱਖਿਆ। ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਦੇ ਸਿੱਖ ਬਾਬਾ ਚੰਦਾ ਸਿੰਘ ਜੀ ਬਾਰਾਂਮਾਹ ਵਿਚ ਰਾਮਦਾਸਪੁਰੇ ਨਾਮ ਦਾ ਜ਼ਿਕਰ ਕਰਦੇ ਹਨ-

*ਸਤਿਗੁਰ ਮੇਰਾ ਦੀਨ ਦਇਆਲ,*
*ਲੱਧਾ ਰਾਮਦਾਸਪੁਰੇ ਵਿਚ ਭਾਲ,*
*ਦੇ ਕੇ ਸ਼ਬਦ ਤੇ ਕਰੇ ਨਿਹਾਲ,*
*ਕੱਟੇ ਜਨਮ ਮਰਨ ਦੇ ਜਾਲ,*
*ਮੈਂ ਸਤਿਗੁਰ ਤਾਰੀਆਂ।*

ਸ੍ਰੀ ਭੈਣੀ ਸਾਹਿਬ ਭਗਤੀ ਅਤੇ ਸ਼ਕਤੀ ਦਾ, ਮੀਰੀ ਅਤੇ ਪੀਰੀ ਦਾ ਕੇਂਦਰ ਬਣ ਗਿਆ-

*ਕੱਤਕ ਕਰਮ ਧਰਮ ਗੁਰ ਲਾਏ,*
*ਭੁੱਲੇ ਜਾਂਦੇ ਮਾਰਗ ਪਾਏ।*
*ਸਤਿਗੁਰ ਸੱਚ ਸੁਚ ਦ੍ਰਿੜਾਏ,*
*ਮਾਸ ਸ਼ਰਾਬ ਤੇ ਨੀਲ ਹਟਾਏ,*
*ਗੋਰਾ ਖੌਫ ਸਿੰਘਾਂ ਤੋ ਖਾਏ,*
*ਨਹੀਂ ਇਹ ਖੈਰ ਗੁਜਾਰਦੇ।*
*ਸਤਿਗੁਰ ਹੋਰ ਹੁਕਮ ਚੜ੍ਹਾਏ,*
*ਸਾਰੀ ਸੰਗਤ ਤਾਈਂ ਸੁਣਾਏ,*
*ਇਹ ਮਲੇਛ ਨੰਦਨੋਂ ਆਏ*
*ਏਨਾਂ ਬੁੱਚੜਖਾਨੇ ਲਾਏ,*
*ਸਾਨੂੰ ਦੁੱਖ ਗਊਆਂ ਦਾ ਖਾਏ,*
*ਸਿੰਘੋ ਸੀਸ ਦੇਵਣੇ ਆਏ,*
*ਨਾਏ ਕਰਤਾਰ ਦੇ।*

ਗੁਰ-ਸਿੱਖੀ ਸਿਧਾਂਤ ਅਨੁਸਾਰ ਪਹਿਲੋਂ ਸੰਤ ਹੈ ਫੇਰ ਸਿਪਾਹੀ, ਪਹਿਲੋਂ ਭਗਤੀ ਹੈ ਫੇਰ ਸ਼ਕਤੀ ਪਹਿਲੋਂ ਧਰਮ ਹੈ ਫੇਰ ਰਾਜਨੀਤੀ। ਪ੍ਰਮੁੱਖ ਧਰਮ ਹੈ ਅਤੇ ਉਸਦੇ ਪਿਛੇ ਧਰਮ ਦੇ ਬੰਧਨ ਵਿਚ ਹੈ ਦੁਨੀਆਂਦਾਰੀ। 12 ਅਪ੍ਰੈਲ 1857 ਈ. ਤੋਂ ਸ੍ਰੀ ਭੈਣੀ ਸਾਹਿਬ ਧਰਮ ਦਾ ਕੇਂਦਰ ਬਣ ਗਿਆ- ਸ਼ਕਤੀ ਦਾ ਪ੍ਰਤੀਕ ਸਫਾ-ਜੰਗ (ਟਕੂਆ) ਪ੍ਰਸਿੱਧ ਹੋਇਆ ਅਤੇ ਭਗਤੀ ਦੇ ਚਿੰਨ੍ਹ-ਮਾਲਾ ਗੜਵਾ ਅਤੇ ਪਊਏ ਪ੍ਰਚਲਤ ਹੋ ਗਏ। ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਦੇ ਬਖਸ਼ੇ ਸਿੱਖੀ ਦੇ, ਧਰਮ ਦੇ ਚਿੰਨ੍ਹ, ਲੋਕ ਬੋਲੀਆਂ ਵਿਚ ਵੀ ਪ੍ਰਚਲਤ ਹੋ ਗਏ-

*ਕੂਕਿਆਂ ਦਾ ਪੰਥ ਨਿਰਾਲਾ,*
*ਹੱਥਾਂ ਦੇ ਵਿਚ ਗੜਵੇ ਰਖਦੇ।*
*ਗਲ ਵਿਚ ਉਨ ਦੀ ਮਾਲਾ,*
*ਅੰਗਰੇਜ਼ਾਂ ਦੀ ਈਨ ਨਾ ਮੰਨਦੇ,*
*ਮੰਗਿਆ ਦੇਣ ਨਾ ਹਾਲਾ।*
*ਗਹਿਣਾ ਗੱਟਾ ਮੂਲ ਨਾ ਪਾਉਂਦੇ*
*ਸੁੱਚਾ ਰੱਖਦੇ ਚਾਲਾ।*
*ਰਾਜ ਫਰੰਗੀ ਦਾ-*
*ਚੰਦ ਰੋਜ ਦਾ ਚਾਲਾ।*

ਪੰਜਾਬ ਦੇ ਮਹਾਨ ਕਵੀ ਬਾਬੂ ਰਜ਼ਬ ਅਲੀ - ਪੰਜਾਬ ਦੇ ਸਥਾਨ ਵਿਸ਼ੇਸ਼ਤਾ-ਕਬਿੱਤ ਵਿਚ ਭੈਣੀ ਸਾਹਿਬ ਦੇ ਪਊਇਆਂ ਦਾ ਜ਼ਿਕਰ ਕਰਦੇ ਹਨ-

*ਲੋਟ ਘੁਮਿਆਰੇ, ਨਿਓਲ ਰਾਮੇ ਦੇ ਬਨਣ ਚੰਗੇ,*
*ਲਾਪਰਾਂ ਦੀ ਮੱਕੀ ਤੇ ਖਿਡਾਉਣੇ ਚੰਗੇ ਰੋਪੜ ਦੇ।*
*ਪਊਏ ਭੈਣੀ ਸਾਹਿਬ, ਜੋੜੀ ਬਣੇ ਨ ਘੜੂੰਏਂ ਜੈਸੀ,*
*ਮੱਟ ਜੰਗੀ ਰਾਣੀ ਦੇ, ਬਣਾ ਕੇ ਉਤੋਂ ਚੋਪੜਦੇ।*

'ਦੇਗ ਤੇਗ ਫਤੇ' ਦੇ ਖਾਲਸਈ ਜੈਕਾਰੇ ਤੇ ਵੀ ਸ੍ਰੀ ਭੈਣੀ ਸਾਹਿਬ ਦੀ ਮਹਾਨਤਾ ਪੂਰੀ ਉਭਰਦੀ ਹੈ। ਸ੍ਰੀ ਭੈਣੀ ਸਾਹਿਬ, ਅਕਾਲ ਬੁੰਗੇ ਪਾਸ ਸ੍ਰ. ਹੀਰਾ ਸਿੰਘ ਨੇ ਨੰਗੀ ਕਿਰਪਾਨ ਨਾਲ ਲਕੀਰ ਖਿੱਚ ਕੇ ਕਿਹਾ ਸੀ-

> ***ਸ੍ਰੀ ਭੈਣੀ ਸਾਹਿਬ ਉਹ ਪਰਮ-ਪਵਿਤਰ ਤੀਰਥ ਹੈ, ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸ਼੍ਰੋਮਣੀ ਤੀਰਥ ਦਾ ਦਰਜਾ ਦਿੱਤਾ ਹੈ। ਰਾਮਸਰ ਵਿਚ ਅਠਾਹਠ (68) ਤੀਰਥਾਂ ਦਾ ਮਹਾਤਮ ਹੈ। ਪੁਰਾਤਨ ਸਮੇਂ ਤੋਂ ਉਹੀ ਸਥਾਨ ਪੂਜਣ ਯੋਗ ਤੀਰਥ ਹੋਏ, ਜਿਥੇ ਰਿਸ਼ੀਆਂ-ਮੁਨੀਆਂ, ਸਾਧੂਆਂ ਨੇ ਤਪ ਕੀਤਾ, ਮਹਾਨ ਯੱਗ ਕੀਤੇ, ਗੁਰੂ, ਪੀਰਾਂ, ਅਵਤਾਰਾਂ ਨੇ ਚਰਨ ਪਾਏ।***

*ਪਾਰ ਲਕੀਰ ਕਰੇ ਗੁਰ ਕੋ ਸਿੱਖ*
*ਹੇਤ ਧਰਮ ਜੋ ਸੀਸ ਲਗਾਏ।*

ਇਹ ਲਕੀਰ ਪਾਰ ਕਰਨ ਵਾਲੇ ਸਿੰਘਾਂ ਨੇ ਸਾਹਿਬ ਕਲਗੀਧਰ ਪਾਤਸ਼ਾਹ ਦੇ ਇਤਿਹਾਸ ਨੂੰ ਮੁੜ ਦੁਹਰਾਇਆ। ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ -

*ਦੀਵੇ ਪਰ ਜਿਉਂ ਆਏ ਪਤੰਗੇ,*
*ਤਿਉ ਤੋਪਨ ਦਿਸ ਜਾਏ ਨਿਸੰਗੇ।*
*....ਇਹ ਸਿੰਘਨ ਕੀ ਰੀਤੀ ਵਰਹੈਂ।*

'ਦੇਗ ਫਤੇ, ਦਾ ਪ੍ਰਤੀਕ ਸ੍ਰੀ ਭੈਣੀ ਸਾਹਿਬ 1860 ਈ: ਤੋਂ ਪ੍ਰਚਲਤ ਸਦਾ ਵਰਤ ਲੰਗਰ, ਜਿਥੇ ਸਤਿਗੁਰੂ ਰਾਮ ਸਿੰਘ ਜੀ ਦੇ ਹਸਤ ਕੰਵਲਾਂ ਦੀ ਬਣਾਈ ਲੋਹ ਤੇ ਅਜੇ ਵੀ ਰੋਜ਼ਾਨਾ ਲੰਗਰ ਪੱਕਦਾ ਹੈ। 1895 ਈ: ਵਿਚ ਲਗਾਇਆ ਗਿਆ ਖਰਾਸ ਅਜੇ ਵੀ ਸੁਰੱਖਿਅਤ ਹੈ। 1898-99 ਈ: ਵਿਚ ਬਾਗੜ ਵਿਚ ਪਏ ਅਕਾਲ ਸਮੇਂ ਹਜ਼ਾਰਾਂ ਲੋੜਵੰਦਾਂ ਨੂੰ ਰੋਜ਼ਾਨਾ ਲੰਗਰ ਮਿਲਦਾ ਸੀ। ਇਸ ਸਦਾ ਵਰਤ ਦੇ ਸੰਚਾਲਕ ਸਤਿਗੁਰੂ-ਸੱਚੇ ਪਾਤਸ਼ਾਹ ਦੀ ਪ੍ਰਤੀਬੱਧਤਾ ਇਸ ਹੱਦ ਤੱਕ ਹੈ ਕਿ ਅੰਗਰੇਜ਼ ਅਫਸਰ ਦੇ ਕਹਿਣ ਤੇ ਕਿ 'ਤੁਸੀਂ ਏਨਾ ਅਨਾਜ ਗਰੀਬਾਂ ਨੂੰ ਵੰਡ ਰਹੇ ਹੋ, ਜੇ ਮੁੱਕ ਗਿਆ ਤਾਂ ਤੁਸੀਂ ਕੀ ਕਰੋਗੇ। ਸਤਿਗੁਰੂ ਹਰੀ ਸਿੰਘ ਜੀ ਨੇ ਫੁਰਮਾਇਆ ਸੀ ਕਿ ਅਸੀਂ ਕੋਠਿਆਂ ਦੀਆਂ ਕੜੀਆਂ ਵੇਚ ਕੇ ਵੀ ਲੰਗਰ ਚਲਾਵਾਂਗੇ- ਅਖੀਰ ਜੇ ਇਹ ਨੌਬਤ ਵੀ ਆ ਜਾਵੇ ਤਾਂ ਜਿਧਰ, ਇਹ ਗਰੀਬ ਜਾਣਗੇ ਓਧਰ ਅਸੀਂ ਵੀ ਚਲੇ ਜਾਵਾਂਗੇ। ਪਰ ਇਹ ਨਹੀਂ ਹੋ ਸਕਦਾ ਕਿ ਇਸ ਗੁਰੂ ਕੇ ਲੰਗਰ 'ਚੋਂ ਕੋਈ ਭੁੱਖਾ ਜਾਵੇ।

ਸਿੱਖ-ਪੰਥ ਵਿਚ ਪ੍ਰਚਲਤ ਸ਼ਹੀਦੀ ਦੇਗਾਂ ਵੀ ਸ੍ਰੀ ਭੈਣੀ ਸਾਹਿਬ ਸ਼ੁਰੂ ਤੋਂ ਹੀ ਬਣਦੀਆਂ ਰਹੀਆਂ ਹਨ। ਜਿਥੇ ਅੱਜਕੱਲ ਅਖੰਡ ਵਰਨੀ ਹੈ ਇਹ ਜਗ੍ਹਾ ਸ਼ਹੀਦੀ ਬੁੰਗੇ ਦੇ ਨਾਮ ਨਾਲ ਪ੍ਰਸਿੱਧ ਹੈ। ਅੱਜਕੱਲ ਵੱਡੇ ਲੰਗਰ ਵਿਚ ਸ਼ਹੀਦੀਆਂ (ਸ਼ਰਦਾਈ) ਬਣਦੀਆਂ ਹਨ।

ਸ੍ਰੀ ਭੈਣੀ ਸਾਹਿਬ ਉਹ ਪਰਮ-ਪਵਿਤਰ ਤੀਰਥ ਹੈ, ਜਿਸਨੂੰ ਸਤਿਗੁਰੂ ਰਾਮ ਸਿੰਘ ਜੀ ਨੇ ਸ਼੍ਰੋਮਣੀ ਤੀਰਥ ਦਾ ਦਰਜਾ ਦਿੱਤਾ ਹੈ। ਰਾਮਸਰ ਵਿਚ ਅਠਾਹਠ (68) ਤੀਰਥਾਂ ਦਾ ਮਹਾਤਮ ਹੈ। ਪੁਰਾਤਨ ਸਮੇਂ ਤੋਂ ਉਹੀ **ਸਥਾਨ ਪੂਜਣ ਯੋਗ ਤੀਰਥ ਹੋਏ,** ਜਿਥੇ ਰਿਸ਼ੀਆਂ-ਮੁਨੀਆਂ, ਸਾਧੂਆਂ ਨੇ ਤਪ ਕੀਤਾ, ਮਹਾਨ ਯੱਗ ਕੀਤੇ, ਗੁਰੂ, ਪੀਰਾਂ, ਅਵਤਾਰਾਂ ਨੇ ਚਰਨ ਪਾਏ। ਕਿਉਂਕਿ 'ਪਹਿਲਾ ਪਾਣੀ ਜੀਓ ਹੈ- ਪਾਣੀ ਹੀ ਜੀਵਨ ਦਾ ਆਧਾਰ ਹੈ। ਪਾਣੀ ਪਿਤਾ ਹੈ ਇਸ ਲਈ ਤਲਾਬਾਂ, ਝੀਲਾਂ ਜਾਂ ਨਦੀਆਂ ਕੰਢੇ ਸਾਧੂਆਂ ਦੇ ਆਸ਼ਰਮ ਹੋਇਆ ਕਰਦੇ ਸਨ। ਲੋਕ ਉਨ੍ਹਾਂ ਤੀਰਥਾਂ ਤੇ ਜਾਂਦੇ, ਇਸ਼ਨਾਨ ਕਰਦੇ, ਸਾਧੂਆਂ, ਸੰਤਾਂ ਦੇ ਦਰਸ਼ਨ ਕਰਦੇ ਉਨ੍ਹਾਂ ਦੇ ਉਪਦੇਸ਼ ਸੁਣਦੇ ਅਤੇ ਆਪਣਾ ਜਨਮ ਸਫਲਾ ਕਰਦੇ। ਇਸ ਲਈ ਜੀਵਨ-ਮੁਕਤਿ ਦਾ ਦਾਤਾ 'ਤੀਰਥ ਪੂਰਾ ਸਤਿਗੁਰੂ' ਹੀ ਹੁੰਦਾ ਹੈ। ਸ੍ਰੀ ਭੈਣੀ ਸਾਹਿਬ ਉਹ ਪਾਵਨ ਤੀਰਥ ਹੈ ਜਿਥੇ 'ਉਪਦੇਸ ਕਰੇ ਗੁਰ ਸਤਿਗੁਰ ਪੂਰਾ' ਅਤੇ 'ਆਪ ਜਪੈ ਅਵਰਹ ਨਾਮ ਜਪਾਵੈ' ਗੁਰਵਾਕ ਸਾਕਾਰ ਹੁੰਦੇ ਹਨ।

**ਪ੍ਰਸਿੱਧ ਦੇਸ਼ ਭਗਤ,** ਵਿਦਵਾਨ ਅਤੇ ਪਰਮ ਸਾਤਵਿਕ ਪੁਰਸ਼ ਭਾਰਤ ਸਰਕਾਰ ਦੇ ਪਛੜੀਆਂ ਜਾਤੀਆਂ ਦੇ ਕਮਿਸ਼ਨ ਦੇ ਪ੍ਰਧਾਨ ਕਾਕਾ ਕਾਲੇਲਕਰ ਜੀ ਆਪਣੀ ਸ੍ਰੀ ਭੈਣੀ ਸਾਹਿਬ ਯਾਤਰਾ ਬਾਰੇ ਲਿਖਦੇ ਹਨ - '5 ਜੁਲਾਈ 1955 ਈ. ਵਾਲੇ ਦਿਨ ਮੈਂ ਚੰਡੀਗੜ੍ਹ ਤੋਂ ਸ੍ਰੀ ਭੈਣੀ ਸਾਹਿਬ ਪੁੱਜਾ। ਭਾਰਤ ਦੇ ਅਨੇਕ ਪਵਿੱਤਰ ਸਥਾਨਾਂ ਦੀ ਯਾਤਰਾ ਮੈਂ ਕੀਤੀ ਹੈ, ਭਗਤੀ ਨਾਲ ਕੀਤੀ ਹੈ ਪਰ ਹਰ ਥਾਂ ਤੇ ਭਗਵਾਨ ਦੀ ਥਾਂ, ਪੰਡਤਾਂ ਅਤੇ ਪਰੋਹਤਾਂ ਦੇ ਹੀ ਦਰਸ਼ਨ ਹੁੰਦੇ ਹਨ। ਭੈਣੀ ਸਾਹਿਬ ਵਿਚ ਅਜਿਹੀ ਮਾਯੂਸੀ ਨਹੀਂ ਹੋਈ। ਓਥੇ ਤਾਂ ਭਗਤਾਂ ਕਿਸਾਨਾਂ ਦਾ ਹੀ ਵਾਯੂ ਮੰਡਲ ਸੀ। ਅਸੀਂ ਘੁੰਮ ਕੇ ਸਾਰਾ ਪਿੰਡ ਵੇਖਿਆ। ਗੁਰੂ ਰਾਮ ਸਿੰਘ ਦਾ ਧਿਆਨ ਮੰਡਪ ਵੇਖਿਆ, ਰਹਿਣ ਦੀ ਥਾਂ ਵੇਖੀ। ਉਸ ਥਾਂ ਦੇ ਲੰਗਰ ਦੀ ਤਾਂ ਕੋਈ ਤੁਲਨਾ ਹੀ ਨਹੀਂ। ਉਹ ਲੰਗਰ ਵੀ ਵੇਖਿਆ।....ਉਥੇ ਮੈਨੂੰ ਪਰਮ ਸੰਤੋਖ ਹੋਇਆ ਜਦੋਂ ਮੈਂ ਉੱਤਮ ਸੰਗੀਤ ਨਾਲ ਗਾਏ ਹੋਏ ਸ਼ਬਦ ਸੁਣੇ।"

ਗੁਰਬਾਣੀ ਵਿਚ ਉਸੇ ਜਗ੍ਹਾ ਨੂੰ ਸਲਾਹਿਆ ਗਿਆ ਜਿਥੇ ਨਾਮ ਜਪਿਆ ਜਾਂਦਾ ਹੈ- ਜਿਥੇ ਗੋਬਿੰਦ ਦਾ ਨਾਮ ਨਹੀਂ ਜਪਿਆ ਜਾਂਦਾ ਉਨ੍ਹਾਂ ਨੂੰ ਉਜੜੇ ਨਗਰਾਂ ਦਾ ਦਰਜਾ ਦਿਤਾ ਗਿਆ ਹੈ -

***ਜਿਥੈ ਨਾਮੁ ਜਪੀਐ ਪ੍ਰਭ ਪਿਆਰੇ,।।***
***ਸੇ ਅਸਥਲ ਸੋਇਨ ਚਉਬਾਰੇ।।***

*ਜਿਥੈ ਨਾਮੁ ਨ ਜਪੀਐ ਮੇਰੇ ਗੋਇਦਾ*
*ਸੇਈ ਨਗਰ ਉਜਾੜੀ ਜੀਉ॥*

ਇਹ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਹੈ ਕਿ ਜਿਥੇ ਸਤਿਗੁਰੂ ਰਾਮ ਸਿੰਘ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਤੱਕ- ਸਤਿਗੁਰੂ ਸਾਹਿਬਾਨ ਨੇ ਆਪ ਨਾਮ ਜਪਿਆ ਅਤੇ ਸਿੱਖਾਂ ਤੋਂ ਜਪਵਾਇਆ। ਇਤਿਹਾਸ ਵਿਚ ਕਿਤੇ ਜ਼ਿਕਰ ਨਹੀਂ ਮਿਲਦਾ ਕਿ ਏਡੇ ਵੱਡੇ ਮਹਾਨ ਯੱਗ ਅਤੇ ਜਪ-ਤਪ ਕਿਸੇ ਸਮੇਂ, ਕਿਸੇ ਜਗ੍ਹਾ ਹੋਏ ਹੋਣ ਜਿੰਨੇ ਜਪ-ਤਪ ਸ੍ਰੀ ਭੈਣੀ ਸਾਹਿਬ ਹੋਏ ਹਨ। ਏਥੋਂ ਦਾ ਕਣ-ਕਣ ਨਾਮ, ਬਾਣੀ ਅਤੇ ਸਿਮਰਨ ਨਾਲ ਸਰਸ਼ਾਰ ਹੈ। ਸਭ ਤੋਂ ਪਹਿਲੋਂ ਸਤਿਗੁਰੂ ਰਾਮ ਸਿੰਘ ਜੀ ਨੇ ਰਾਮ ਮੰਦਰ ਅਤੇ ਅਕਾਲ ਬੁੰਗੇ ਵਾਲੀ ਜਗ੍ਹਾ ਤੇ ਕਈ ਵਰ੍ਹੇ ਨਾਮ ਜਪਿਆ, ਜਿਸ ਬਾਰੇ ਪ੍ਰਸਿੱਧ ਇਤਿਹਾਸਕਾਰ ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ-

*ਬੀਸਕ ਬਰਸ ਜੁਹਦ ਜਾਪ ਕੀਨੋ ਮਨ ਲਾਇਕੈ।*

ਆਪ ਜੀ ਦਾ ਤਪ ਅਸਥਾਨ (ਅਕਾਲ ਬੁੰਗਾ) ਅਜੇ ਵੀ ਉਸੇ ਰੂਪ ਵਿਚ ਸੁਰੱਖਿਅਤ ਹੈ।

ਸ੍ਰੀ ਸਤਿਗੁਰੂ ਹਰੀ ਸਿੰਘ ਜੀ ਗੱਦੀ ਸਾਹਿਬ ਵਾਲੇ ਚੁਬਾਰੇ ਵਿਚ ਨਾਮ ਜਪਿਆ ਕਰਦੇ ਸਨ। ਇਸ ਚੋਬਾਰੇ ਦੇ ਲਹਿੰਦੇ ਪਾਸੇ ਇਕ ਹੋਰ ਚੋਬਾਰਾ ਸੀ ਜਿਸਨੂੰ ਗ੍ਰੰਥ ਸਾਹਿਬ ਵਾਲਾ ਚੋਬਾਰਾ ਆਖਦੇ ਸਨ, ਇਥੇ ਆਪ ਜੀ ਪਾਠ ਕਰਿਆ ਕਰਦੇ ਸਨ। ਇਹ ਅਤਿ ਸਖਤੀਆਂ ਦਾ ਦੌਰ ਸੀ ਜਿਸ ਸਮੇਂ ਸ੍ਰੀ ਭੈਣੀ ਸਾਹਿਬ ਡਿਓਡੀ ਤੇ ਪੁਲਿਸ ਚੌਕੀ ਬੈਠੀ ਹੋਈ ਸੀ, ਪਾਠ ਕਰਨ ਦੇ ਦੋਸ਼ ਵਿਚ ਪਾਠੀਆਂ ਅਤੇ ਧੂਪੀਆਂ ਨੂੰ ਸੱਤ-ਸੱਤ ਸਾਲ ਦੀਆਂ ਸਖਤ ਜੇਲ੍ਹਾਂ ਕੱਟਣੀਆਂ ਪਈਆਂ। ਕਈ ਸਿੰਘ ਕੈਦ ਵਿਚ ਹੀ ਸ਼ਹੀਦ ਹੋਏ। ਐਸੇ ਸਖਤੀਆਂ ਦੇ ਦੌਰ ਵਿਚ ਸਤਿਗੁਰੂ ਹਰੀ ਸਿੰਘ ਜੀ ਦੀ ਕਿਰਪਾ ਨਾਲ ਸ੍ਰੀ ਭੈਣੀ ਸਾਹਿਬ ਪੁਲਿਸ ਤੋਂ ਚੋਰੀ ਅਖੰਡ ਪਾਠ ਜਾਰੀ ਰਹੇ। ਇਹ ਜਗ੍ਹਾ ਲੰਗਰ ਵਿਚ ਲੋਹ ਦੇ ਨਜ਼ਦੀਕ ਇਕ ਭੋਰਾ ਹੋਇਆ ਕਰਦਾ ਸੀ। - ਰਾਮਸਰ ਦੇ ਕੰਢੇ ਸਤਿਗੁਰੂ ਹਰੀ ਸਿੰਘ ਜੀ ਨੇ ਇਕਾਂਤ ਸਥਾਨ ਬਣਾਇਆ- ਵਿਚਕਾਰ ਚਾਰ ਦਰਾਂ ਵਾਲਾ ਕਮਰਾ ਅਤੇ ਚੁਫੇਰੇ ਪੰਜ-ਪੰਜ ਦਰਾਂ ਵਾਲਾ ਵਰਾਂਡਾ, ਇਹ ਜਗ੍ਹਾ ਬਾਗ ਵਾਲੀ ਕੋਠੀ, ਨਾਮ ਨਾਲ ਪ੍ਰਸਿੱਧ ਹੋਈ। ਏਥੇ ਸਤਿਗੁਰੂ ਹਰੀ ਸਿੰਘ ਜੀ ਨਾਮ ਜਪਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੀ ਇਸੇ ਤਪ ਸਥਾਨ ਤੇ ਅਨੇਕਾਂ ਸਲਾਨਾ ਨਾਮ-ਸਿਮਰਨ ਜਪ-ਪ੍ਰਯੋਗ ਕੀਤੇ ਜੋ ਚਾਲੀ ਦਿਨ ਜਾਂ ਇਕ ਮਹੀਨੇ ਦਾ ਹੋਇਆ ਕਰਦਾ ਹੈ। ਬਾਗ ਵਾਲੀ ਕੋਠੀ ਦੇ ਚੜ੍ਹਦੇ ਪਾਸੇ ਹਰੀ ਮੰਦਰ ਹੈ ਜਿਥੇ ਸਤਿਗੁਰੂ ਹਰੀ ਸਿੰਘ ਜੀ ਦੀ ਦੇਹ ਦਾ ਅੰਤਮ ਸਸਕਾਰ ਕੀਤਾ ਗਿਆ ਸੀ। ਇਸ ਜਗ੍ਹਾ ਦਾ ਨਿਰਮਾਣ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਰਵਾਇਆ। ਉਸ ਸਮੇਂ ਤੋਂ ਹੀ ਏਥੇ ਰੋਜ਼ਾਨਾ ਅੰਮ੍ਰਿਤ ਵੇਲੇ ਨਾਮ ਸਿਮਰਨ, ਆਸਾ ਦੀ ਵਾਰ ਦਾ ਕੀਰਤਨ, ਦੁਪਹਿਰੇ ਕਥਾ ਨਾਮ ਸਿਮਰਨ ਅਤੇ ਕੀਰਤਨ ਹੁੰਦਾ ਹੈ। ਇਸ ਜਗ੍ਹਾ ਅਖੰਡ ਪਾਠ, ਸਾਧਾਰਨ ਪਾਠ ਹੁੰਦੇ ਰਹੇ, ਸ੍ਰੀ ਆਦਿ ਗ੍ਰੰਥ ਸਾਹਿਬ ਦੇ ਸਵਾ ਲੱਖ ਪਾਠ ਵੀ ਇਸ ਜਗ੍ਹਾ ਹੋਏ।

ਸ਼ਹੀਦੀ ਬੁੰਗੇ ਵਾਲੀ ਜਗ੍ਹਾ ਅਖੰਡ ਵਰਨੀ ਚਲਦੀ ਹੈ ਜੋ 1934 ਈ: ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਰੰਭ ਕਰਵਾਈ। ਹਮੇਸ਼ਾ ਦੇਸੀ ਘਿਉ ਦੀ ਜੋਤ ਜਗਦੀ ਰਹਿੰਦੀ ਹੈ, ਮਘਦੇ ਕੋਲਿਆਂ ਤੇ ਸਮਗਰੀ ਪਾਈ ਜਾਂਦੀ ਹੈ ਅਤੇ ਪਾਸ ਕੁੰਭ (ਘੜੇ ਵਿਚ ਜਲ) ਰੱਖਿਆ ਜਾਂਦਾ ਹੈ। ਹਰ ਦੋ ਘੰਟੇ ਬਾਦ ਸਿੰਘ ਸਣੇਕੇਸੀ ਇਸ਼ਨਾਨ ਕਰਕੇ ਰੌਲ ਤੇ ਹਾਜ਼ਰ ਹੁੰਦਾ ਹੈ। ਅੱਜ ਕੱਲ ਏਥੇ ਦੋ ਸਿੰਘ ਰੌਲ ਤੇ ਬੈਠਦੇ ਹਨ ਭਾਵ ਦੋ ਵਰਨੀਆਂ ਚੱਲ ਰਹੀਆਂ ਹਨ। ਇਕ ਹੋਰ ਨਾਮ ਸਿਮਰਨ ਦੀ ਵਰਨੀ ਰਾਈਆਂ ਵਿਖੇ ਸਤਿਗੁਰੂ ਰਾਮ ਸਿੰਘ ਜੀ ਦੇ ਪ੍ਰਕਾਸ਼ ਸਥਾਨ ਤੇ ਚੱਲਦੀ ਹੈ।

ਸ਼ਹੀਦੀ ਬੁੰਗੇ ਦੇ ਨਾਲ ਹੀ ਲਹਿੰਦੇ ਪਾਸੇ ਛੱਪਰ ਵਾਲਾ ਮੰਦਰ ਹੈ, ਜੋ ਤਿੰਨ ਯਾਦਗਾਰਾਂ ਸਮੋਈ ਬੈਠਾ ਹੈ ਇਸ ਲਈ ਇਸਦਾ ਨਾਮ ਤ੍ਰਿਭਵਨ ਮੰਦਰ ਰੱਖਿਆ ਗਿਆ। ਇਸ ਮੰਦਰ ਵਿਚ ਦੋ ਥੜ੍ਹੇ ਹਨ ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਈ ਵਾਰ ਸਲਾਨਾ ਨਾਮ ਸਿਮਰਨ ਜਪ ਪ੍ਰਯੋਗ ਕੀਤੇ। ਏਥੇ ਇਕ ਵਲਗਨ ਵਿਚ ਕੁਝ ਕਮਰੇ ਹੋਇਆ ਕਰਦੇ ਸਨ। ਇਸ ਜਗ੍ਹਾ ਨੂੰ ਬਾਹਰਲਾ ਡੇਰਾ ਕਿਹਾ ਜਾਂਦਾ ਸੀ। ਮੰਦਰ ਦੇ ਚੜ੍ਹਦੇ ਪਾਸੇ ਸਤਿਗੁਰੂ ਜੀ ਦੀ ਹਜ਼ੂਰੀ ਵਿਚ ਜੋਟੀਆਂ ਦੇ ਸ਼ਬਦ ਗਾਏ ਜਾਂਦੇ ਸਨ। ਇਸੇ ਡੇਰੇ ਵਾਲੀ ਜਗ੍ਹਾ ਵਿਚ ਹੀ ਅੱਜਕੱਲ ਅਖੰਡ ਪਾਠ ਭਵਨ ਹੈ ਜਿਥੇ ਨਿਰੰਤਰ ਅਖੰਡ ਪਾਠ ਜਾਰੀ ਰਹਿੰਦੇ ਹਨ। - ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਜੋਤੀ ਜੋਤ ਸਮਾਏ- ਛੱਪਰ ਵਾਲੇ ਗੋਲ ਮੰਦਰ ਵਿਚ ਵੀ ਬਹੁਤ ਸਮਾਂ ਅਖੰਡ ਪਾਠ ਹੁੰਦੇ ਰਹੇ।

ਰਾਮਸਰ ਦੇ ਪਹਾੜ ਵਾਲੇ ਪਾਸੇ ਹਵਨ ਕੁੰਡ ਹੈ। ਜਿਥੇ ਸਭ ਤੋਂ ਪਹਿਲੋਂ 1937 ਈ: ਵਿਚ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਵਾ ਲੱਖ ਚੰਡੀ ਦੀ ਵਾਰ ਦੇ ਪਾਠ ਅਤੇ ਮਹਾਨ ਹਵਨ ਯੱਗ ਆਰੰਭਿਆ- ਇਸ ਵਰ੍ਹੇ ਤਿੰਨ ਲੱਖ, ਪੰਦਰਾਂ ਹਜ਼ਾਰ ਚੰਡੀ ਦੀ ਵਾਰ ਦੇ ਪਾਠ ਹੋਏ। ਇਸ ਤੋਂ ਬਾਅਦ ਇਕ ਵੇਰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਵਿਚ ਅਤੇ ਪੰਜ ਵੇਰ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਹਵਨ ਯੱਗ ਅਤੇ ਸਵਾ-ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਦੀ ਲੜੀ

*ਇਹ ਸ੍ਰੀ ਭੈਣੀ ਸਾਹਿਬ ਦੀ ਪਾਵਨ ਧਰਤੀ ਹੈ ਕਿ ਜਿਥੇ ਸਤਿਗੁਰੂ ਰਾਮ ਸਿੰਘ ਜੀ ਤੋਂ ਸਤਿਗੁਰੂ ਜਗਜੀਤ ਸਿੰਘ ਜੀ ਤੱਕ- ਸਤਿਗੁਰੂ ਸਾਹਿਬਾਨ ਨੇ ਆਪ ਨਾਮ ਜਪਿਆ ਅਤੇ ਸਿੱਖਾਂ ਤੋਂ ਜਪਵਾਇਆ। ਇਤਿਹਾਸ ਵਿਚ ਕਿਤੇ ਜ਼ਿਕਰ ਨਹੀਂ ਮਿਲਦਾ ਕਿ ਏਡੇ ਵੱਡੇ ਮਹਾਨ ਯੱਗ ਅਤੇ ਜਪ-ਤਪ ਕਿਸੇ ਸਮੇਂ, ਕਿਸੇ ਜਗ੍ਹਾ ਹੋਏ ਹੋਣ ਜਿੰਨੇ ਜਪ-ਤਪ ਸ੍ਰੀ ਭੈਣੀ ਸਾਹਿਬ ਹੋਏ ਹਨ। ਏਥੋਂ ਦਾ ਕਣ-ਕਣ ਨਾਮ, ਬਾਣੀ ਅਤੇ ਸਿਮਰਨ ਨਾਲ ਸਰਸ਼ਾਰ ਹੈ।*

ਸੰਪੂਰਨ ਹੋਈ - ਹੁਣ ਦਸੰਬਰ 2010 ਈ: ਨੂੰ ਚੌਪਈ ਦੇ ਸਵਾ ਲੱਖ ਪਾਠਾਂ ਦੀਆਂ ਦੋ ਲੜੀਆਂ ਸੰਪੂਰਨ ਹੋਈਆਂ।

ਗੁਰੂ ਨਾਨਕ ਸਰਬ ਸੰਪਰਦਾਇ ਮੰਦਰ (ਵੱਡਾ ਮੰਦਰ) ਦਾ ਇਤਿਹਾਸ 'ਸਭੇ ਸਾਂਝੀਵਾਲ ਸਦਾਇਨਿ' ਦੇ ਗੁਰ-ਸਿਧਾਂਤ ਨਾਲ ਜੁੜਿਆ ਹੋਇਆ ਹੈ। 1934 ਈ: ਵਿਚ ਅਟੱਲ ਪ੍ਰਤਾਪੀ ਸਤਿਗੁਰੂ ਜੀ ਨੇ ਇਸ ਜਗ੍ਹਾ **ਸ੍ਰੀ ਗੁਰੂ** ਨਾਨਕ ਸਰਬ ਸੰਪਰਦਾਇ ਕਾਨਫਰੰਸ ਕਰਕੇ ਸਾਰੀਆਂ ਸਿੱਖ ਸੰਪਰਦਾਵਾਂ ਨੂੰ ਰਲ-ਬਹਿਣ ਦੀ ਪ੍ਰੇਰਨਾ ਦਿੱਤੀ। ਮੇਲਿਆਂ ਸਮੇਂ ਇਸ ਜਗ੍ਹਾ ਹਜ਼ਾਰਾਂ ਸੰਗਤਾਂ ਨਾਮ ਰਸ ਮਾਣਦੀਆਂ ਹਨ।

ਨਾਮਧਾਰੀ ਸਮਾਜ ਵਿਚ ਹਰ ਵਰ੍ਹੇ (ਸਤੰਬਰ ਅਕਤੂਬਰ) ਅੱਸੂ ਦੇ ਮਹੀਨੇ ਵਿਚ ਸਲਾਨਾ ਨਾਮ ਸਿਮਰਨ ਜਪ ਪ੍ਰਯੋਗ ਹੁੰਦਾ ਹੈ, ਹਜ਼ਾਰਾਂ ਸਿੰਘ-ਸਿੰਘਣੀਆਂ ਮਹੀਨੇ ਭਰ ਲਈ ਰੋਜ਼ਾਨਾ ਅੱਠ-ਅੱਠ ਘੰਟੇ ਨਾਮ ਜਪਦੇ ਹਨ।

ਸਨਾਤਨ ਧਰਮ ਜਾਂ ਵੈਦਿਕ ਧਰਮ ਅਨੁਸਾਰ ਗਊ-ਬ੍ਰਾਹਮਣ ਦੀ ਸੇਵਾ ਨੂੰ ਉੱਤਮ ਮੰਨਿਆ ਜਾਂਦਾ ਸੀ। ਪਰ ਸਿੱਖ ਗੁਰੂ ਸਾਹਿਬਾਨ ਨੇ **ਗਊ-ਗਰੀਬ ਦੀ ਸੇਵਾ** ਨੂੰ ਸਿੱਖੀ-ਸਿਧਾਂਤ ਦਾ ਆਧਾਰ ਬਣਾਇਆ। ਗਰੀਬ-ਬਿਰਧਾਂ-ਬਿਮਾਰਾਂ ਦੀ ਸੇਵਾ ਲਈ ਸ੍ਰੀ ਭੈਣੀ ਸਾਹਿਬ ਬਿਰਧ ਆਸ਼ਰਮ ਹੈ, ਅਤੇ ਗਊਆਂ ਦੀ ਸੇਵਾ ਸੰਭਾਲ ਅਤੇ ਨਸਲ ਸੁਧਾਰ ਲਈ ਹਰਿਆਣਾ ਅਤੇ ਸਾਹੀਵਾਲ ਨਸਲ ਦੀਆਂ ਗਊਆਂ ਦੀ ਗਊਸ਼ਾਲਾ ਹੈ। ਇਸ ਗਊਸ਼ਾਲਾ ਦੀਆਂ ਗਊਆਂ ਦੇ ਨਾਮ ਰੱਖੇ ਹੋਏ ਹਨ ਜਿਵੇਂ ਨਸੀਬ, ਸੁਖਦਾਈ, ਸਰਸਵਤੀ, ਨੈਖੰਡੀ, ਰਹਿਮਤ, ਪਦਮਣੀ ਆਦਿ। ਇਸ ਧਰਤੀ ਦੇ ਅਧਿਆਤਮਕ ਵਾਤਾਵਰਣ ਦਾ ਹੀ ਪ੍ਰਭਾਵ ਹੈ ਕਿ ਜਿਸ ਗਊ ਦਾ ਨਾਮ ਲੈ ਕੇ ਅਵਾਜ਼ ਮਾਰੀਏ ਉਸੇ ਗਊ ਦਾ ਜਾਇਆ (ਵੱਛਾ-ਵੱਛੀ) ਵਾੜੇ 'ਚੋਂ ਬਾਹਰ ਆ ਕੇ ਗਊ ਦਾ ਦੁੱਧ ਚੁੰਘਦਾ ਹੈ, ਫੇਰ ਧਾਰ ਕੱਢੀ ਜਾਂਦੀ ਹੈ। ਗਊ ਧਨ ਦੀ ਸੇਵਾ ਸੰਭਾਲ ਅਤੇ ਨਸਲ ਸੁਧਾਰ ਦੇ ਵਡਮੁੱਲੇ ਯੋਗਦਾਨ ਲਈ ਗੋ ਸੰਵਰਧਨ ਸਮਿਤੀ (ਭਾਰਤ ਸਰਕਾਰ) ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਸਨਮਾਨ ਭੇਟ ਕੀਤਾ।

ਸਾਹਿਬ ਗੁਰੂ ਗੋਬਿੰਦ ਸਿੰਘ ਜੀ ਨੇ ਗਿਆਨ ਪ੍ਰਬੋਧ ਵਿਚ ਇਕ ਸਾਧੂ ਦੇ ਆਸ਼ਰਮ ਦਾ ਜ਼ਿਕਰ ਕੀਤਾ ਹੈ ਕਿ ਉਸ ਸਾਧੂ ਦੇ ਤਪ ਦੇ ਪ੍ਰਭਾਵ ਨਾਲ ਮਾਰਖੋਰ ਜਾਨਵਰ ਵੀ ਸ਼ਾਂਤ ਸੇਵਾ ਭਾਵ ਅਤੇ ਪਰਉਪਕਾਰੀ ਸੁਭਾਅ ਵਾਲੇ ਬਣ ਗਏ ਸਨ।

*ਕਹੂੰ ਸਿਘ ਕੀ ਦੂਧ ਵੱਛੇ ਚੁੰਘਾਵੈ।*
*ਕਹੂੰ ਸਿੰਘ ਲੈ ਸੰਗ ਗਊਆਂ ਚਰਾਵੈ।*
*ਫਿਰੈ ਸਰਪ ਨਿਕ੍ਰਧ ਤੌ ਨਿਸ ਥਲਾਨੰ॥*

ਸ਼ੇਰਨੀ ਨੂੰ ਵੱਛੇ ਚੁੰਘਦੇ ਸਨ, ਸ਼ੇਰ ਗਊਆਂ ਚਾਰਦਾ ਸੀ ਅਤੇ 'ਸੱਪ' ਵੀ ਨਿਰ-ਕਰੋਧ ਸ਼ਾਂਤ ਵਿਚਰਦੇ ਸਨ।

ਸ੍ਰੀ ਭੈਣੀ ਸਾਹਿਬ ਵਿਖੇ ਨਾਮ-ਬਾਣੀ ਦੇ ਅਜਪਾ-ਜਾਪ ਅਤੇ **ਸਤਿਗੁਰੂ ਸੱਚੇ ਪਾਤਸ਼ਾਹ ਦੇ ਦੈਵੀ ਪ੍ਰਤਾਪ ਦਾ ਪ੍ਰਭਾਵ ਹੀ ਹੈ ਕਿ ਇਥੇ ਮੋਰ ਨਿਰਭਉ ਹੋ ਕੇ ਵਿਚਰਦੇ** ਹਨ। ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਹਸਤ ਕੰਵਲਾਂ ਤੋਂ ਚੋਗਾ ਲੈ ਕੇ ਜਾਂਦੇ ਹਨ। ਇਹ ਗੱਲ ਵੀ ਪ੍ਰਸਿੱਧ ਹੈ ਕਿ ਪਿੰਡਾਂ ਵਿਚੋਂ ਮਾਰਨ ਵਾਲੇ ਸਾਨ੍ਹਾਂ ਨੂੰ ਲੋਕ ਰੱਸਿਆਂ ਨਾਲ ਬੰਨ੍ਹ ਕੇ ਸ੍ਰੀ ਭੈਣੀ ਸਾਹਿਬ ਛੱਡ ਜਾਂਦੇ ਹਨ। ਇਥੇ ਆ ਕੇ ਮਾਰਨ ਵਾਲੇ ਸਾਨ੍ਹ ਸ਼ਾਂਤ ਹੋ ਜਾਂਦੇ ਹਨ। ਉਨ੍ਹਾਂ ਨੂੰ ਬੱਚੇ ਫੜੀ ਫਿਰਦੇ ਹਨ।

ਸ੍ਰੀ ਭੈਣੀ ਸਾਹਿਬ ਦੀ ਪਾਵਨ ਭੂਮੀ ਨੂੰ ਚਾਰ ਸਤਿਗੁਰੂ-ਸਾਹਿਬਾਨ (ਸਤਿਗੁਰੂ ਰਾਮ ਸਿੰਘ, ਸਤਿਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ, ਸਤਿਗੁਰੂ ਜਗਜੀਤ ਸਿੰਘ) ਨੇ ਆਪ ਤਪ **ਕਰਕੇ ਪਰਮ ਪਵਿੱਤਰ ਅਤੇ ਪੂਜਨੀਕ ਬਣਾਇਆ ਹੈ। ਘੋਰ ਕਲਜੁਗ ਦੇ ਸਮੇਂ ਵਿਚ ਇਸ ਧਰਤੀ ਤੇ** ਮਹਾਨ ਯੱਗ ਹੋਏ, ਲੱਖਾਂ ਗੁਰਬਾਣੀ ਦੇ ਪਾਠਾਂ ਦੇ ਭੋਗ ਪਾਏ ਗਏ ਅਤੇ ਕਰੋੜਾਂ ਘੰਟੇ ਨਾਮ ਸਿਮਰਨ ਹੋਇਆ। ਨਾਮ ਸਿਮਰਨ ਦੀ ਅਖੰਡ ਵਰਨੀ ਦੀ ਪਰੰਪਰਾ ਏਥੋਂ ਹੀ ਸ਼ੁਰੂ ਹੋਈ ਜੋ ਕਰੀਬ ਪੌਣੀ ਸਦੀ ਤੋਂ ਨਿਰਵਿਘਨ ਚੱਲ ਰਹੀ ਹੈ। ਕੀਰਤਨ ਦੀਆਂ ਪੁਰਾਤਨ ਗੁਰ-ਰੀਤਾਂ ਦਾ **ਸੰਰੱਖਿਅਕ ਹੈ ਸ੍ਰੀ ਭੈਣੀ** ਸਾਹਿਬ। ਏਥੋਂ ਦਾ ਕਣ ਕਣ ਨਾਮ-ਬਾਣੀ **ਅਤੇ** ਰਾਗ-ਨਾਦ ਨਾਲ ਸਰਸ਼ਾਰ ਹੈ। ਗੁਰੂ ਨਿਵਾਜੀ ਧਰਤੀ **ਸ੍ਰੀ ਭੈਣੀ** ਸਾਹਿਬ ਦੇ ਪ੍ਰਭਾ-ਮੰਡਲ ਚੋਂ ਉਡ ਕੇ ਲੰਘ ਜਾਣ ਵਾਲਾ ਪੰਛੀ ਵੀ ਬਖਸ਼ਿਆ ਜਾਂਦਾ ਹੈ। ਏਨੇ ਹੀ ਸ਼ਬਦਾਂ ਨਾਲ ਸਮਾਪਨ ਕਰਦਾ ਹਾਂ।

*ਸਤਿਗੁਰ ਦੀ ਨਗਰੀ,*
*ਮੁਕਤੀ ਦਾ ਦੁਆਰ।*
*ਭੈਣੀ ਦੀ ਧਰਤੀ,*
*ਭਗਤੀ ਭੰਡਾਰ।* ■

# ਸ੍ਰੀ ਭੈਣੀ ਸਾਹਿਬ
# (ਮਰਯਾਦਾ ਅਤੇ ਚੇਤਨਾ ਦਾ ਕੇਂਦਰ)

✍ ਡਾ. ਜਸਪਾਲ ਸਿੰਘ ਰੰਧਾਵਾ, ਪ੍ਰਿੰਸੀਪਲ, ਲਾਇਲਪੁਰ ਖ਼ਾਲਸਾ ਕਾਲਜ, ਜਲੰਧਰ

***ਸਤਿਗੁਰੂ ਰਾਮ ਸਿੰਘ ਨੇ ਦਸਮ ਪਿਤਾ ਦੀ ਦਰਸਾਈ ਇਸ ਜੀਵਨ ਜਾਚ ਨੂੰ [illegible]ਆ। "ਆਪ ਜਪੈ ਅਵਰਾ ਨਾਮੁ ਜਪਾਵੈ"। ਸੁਚੱਜੀ ਰਹਿਣੀ ਬਹਿਣੀ ਦੀ [illegible] ਕਾਇਮ ਕੀਤੀ। ਇਸ ਸੋਚ ਅਤੇ ਮਰਯਾਦਾ ਦਾ ਕੇਂਦਰ ਭੈਣੀ ਰਾਈਆਂ ਵਿਖੇ ਸਥਾਪਤ ਕੀਤਾ, ਜਿੱਥੇ ਆਪ ਨੇ ਜਨਮ ਲਿਆ ਸੀ, ਬਚਪਨ ਬਤੀਤ ਕਰਦੇ ਹੋਏ ਕਿਰਤੀ ਜੀਵਨ ਦੀ ਸ਼ੁਰੂਆਤ ਕੀਤੀ ਅਤੇ ਪ੍ਰਭੂ ਭਗਤੀ ਵਿਚ ਲੀਨ ਹੋਏ।***

52-53 ਸਾਲ ਪਹਿਲਾਂ ਜਦੋਂ ਸ੍ਰੀ ਭੈਣੀ ਸਾਹਿਬ ਸਤਿਗੁਰਾਂ ਦੇ ਦਰਸ਼ਨਾਂ ਲਈ ਜਾਂਦੇ ਸਾਂ, ਤਾਂ ਇਹ ਸਮਝ ਨਹੀਂ ਸੀ ਆਉਂਦੀ ਕਿ ਇਸ ਰੂਹਾਨੀ ਕੇਂਦਰ ਦੀ ਕਾਰਜਸ਼ੀਲਤਾ ਪਿਛੇ ਕਿਹੜੇ ਸਮਾਜਿਕ ਸਰੋਕਾਰ ਕਿਰਿਆਸ਼ੀਲ ਹਨ, ਜਿਸ ਕਾਰਨ ਅੱਜ ਤਕ ਮਰਯਾਦਾ ਦਾ ਨਿਰੰਤਰ ਪ੍ਰਵਾਹ ਵਹਿ ਰਿਹਾ ਹੈ। ਪਰ ਮਨ ਵਿਚ ਸ਼ਰਧਾ ਅਤੇ ਵਿਸ਼ਵਾਸ ਭਾਰੂ ਸੀ, ਹਰ ਕਾਰਜ ਨੂੰ ਸ਼ਰਧਾਵਾਨ ਸਿੱਖ ਦੇ ਤੌਰ ਤੇ ਸਵੀਕਾਰ ਕਰ ਲਿਆ ਜਾਂਦਾ ਸੀ। ਜਿਉਂ ਜਿਉਂ ਚੇਤਨਾ ਪ੍ਰੋੜ ਹੁੰਦੀ ਗਈ ਤਾਂ ਸਮਝ ਆਉਣ ਲੱਗੀ ਕਿ ਇਸ ਮਰਯਾਦਾ ਪਿੱਛੇ ਦੀਰਘ ਸੋਚ ਅਤੇ ਸਮਾਜਿਕ ਪ੍ਰਤਿਬੱਧਤਾ ਕਾਰਜਸ਼ੀਲ ਹੈ। ਇਸ ਮਰਯਾਦਾ ਦਾ ਇਕ ਵਿਸ਼ਾਲ ਪਿਛੋਕੜ ਹੈ ਜਿਸ ਦਾ ਸੰਬੰਧ ਗੁਰੂ ਨਾਨਕ ਦੇਵ ਦੇ ਦਰਸ਼ਨ ਨਾਲ ਜਾ ਜੁੜਦਾ ਹੈ। ਉਹ ਦਰਸ਼ਨ ਜੋ ਸਿੱਖ ਧਰਮ ਦਾ ਆਧਾਰ ਬਣਿਆ। ਉਹ ਚਿੰਤਨ ਜਿਸ ਨੇ ਵਹਿਮਾਂ ਭਰਮਾਂ ਤੋਂ ਮੁਕਤ ਹੋ ਕੇ ਨਵੀਂ ਜਿਉਣ ਵਿਧੀ ਦਿੱਤੀ। ਇਸ ਚਿੰਤਨ ਅਤੇ ਅਸੂਲਾਂ ਦੀ ਰੋਸ਼ਨੀ ਵਿਚ ਦਸਮ ਪਿਤਾ ਸ੍ਰੀ ਗੁਰੂ ਗੋਬਿੰਦ ਸਿੰਘ ਨੇ ਇਕ ਐਸੇ ਮਾਨਵ ਦੀ ਸਿਰਜਣਾ ਕੀਤੀ ਜੋ ਸਵੈ ਕੇਂਦਰਿਤ ਨਾ ਹੋ ਕੇ ਸਰਬ ਮੁਖੀ ਸੀ। ਮਨੁੱਖ ਨੂੰ ਪ੍ਰਭੂ ਭਗਤੀ ਦੇ ਨਾਲ ਨਾਲ ਅਨਿਆਂ ਵਿਰੁੱਧ ਡਟਣ ਅਤੇ ਦੂਸਰੇ ਲਈ ਕੁਰਬਾਨ ਹੋਣ ਲਈ ਪ੍ਰੇਰਿਆ। ਸੰਤ ਸਿਪਾਹੀ ਦਾ ਮਾਰਗ ਦਰਸਾਇਆ। ਇਕ ਐਸੇ ਮਾਨਵ ਦੀ ਸਿਰਜਣਾ ਲਈ ਮਾਰਗ ਦਰਸ਼ਨ ਕੀਤਾ ਜੋ ਆਪਣੇ ਆਪ ਵਿਚ ਸੰਪੂਰਨ ਹੋਵੇ ਅਤੇ ਜਿਸ ਨੂੰ ਬਾਅਦ ਵਿਚ ਖਾਲਸੇ ਦੀ ਸੰਗਿਆ ਦਿੱਤੀ। ਪ੍ਰਭੂ ਭਗਤੀ ਅਤੇ ਅਨਿਆਂ ਵਿਰੁੱਧ ਸੰਘਰਸ਼ ਨੂੰ ਵਿਰੋਧੀ ਕਾਰਜਾਂ ਵਜੋਂ ਸਵੀਕਾਰ ਨਾ ਕਰਦੇ ਹੋਏ ਇਕ ਦੂਜੇ ਦੇ ਪੂਰਕ ਮੰਨਿਆ। ਸਤਿਗੁਰੂ ਰਾਮ ਸਿੰਘ ਨੇ ਦਸਮ ਪਿਤਾ ਦੀ ਦਰਸਾਈ ਇਸ ਜੀਵਨ ਜਾਚ ਨੂੰ ਅਪਣਾਇਆ। "ਆਪ ਜਪੈ ਅਵਰਾ ਨਾਮੁ ਜਪਾਵੈ"। ਸੁਚੱਜੀ ਰਹਿਣੀ ਬਹਿਣੀ ਦੀ ਨਵੇਕਲੀ ਮਰਯਾਦਾ ਕਾਇਮ ਕੀਤੀ। ਇਸ ਸੋਚ ਅਤੇ ਮਰਯਾਦਾ ਦਾ ਕੇਂਦਰ ਭੈਣੀ ਰਾਈਆਂ ਵਿਖੇ ਸਥਾਪਤ ਕੀਤਾ, ਜਿੱਥੇ ਆਪ ਨੇ ਜਨਮ ਲਿਆ ਸੀ, ਬਚਪਨ ਬਤੀਤ ਕਰਦੇ ਹੋਏ ਕਿਰਤੀ ਜੀਵਨ ਦੀ ਸ਼ੁਰੂਆਤ ਕੀਤੀ ਅਤੇ ਪ੍ਰਭੂ ਭਗਤੀ ਵਿਚ ਲੀਨ ਹੋਏ। ਫੌਜ ਦੀ ਨੌਕਰੀ ਦੌਰਾਨ ਸੱਚ ਉਪਰ ਪ੍ਰਭੂ ਭਗਤੀ ਦਾ ਰੰਗ ਗੂੜ੍ਹਾ ਹੁੰਦਾ ਗਿਆ ਤਾਂ ਵਾਪਸ ਆ ਭੈਣੀ ਰਾਈਆਂ ਵਿਖੇ ਨਿਵਾਸ ਕੀਤਾ। ਭੈਣੀ ਰਾਈਆਂ (ਸ੍ਰੀ ਭੈਣੀ ਸਾਹਿਬ, ਜ਼ਿਲ੍ਹਾ ਲੁਧਿਆਣਾ) ਤੋਂ ਇਕ ਨਵੀਂ ਚੇਤਨਾ ਅਤੇ ਜੀਵਨ ਜਾਚ ਦਾ ਪ੍ਰਵਾਹ ਵਹਿਣ ਲੱਗਾ।

ਸਤਿਗੁਰੂ ਰਾਮ ਸਿੰਘ ਈਸ਼ਵਰ ਵਿਚ ਦ੍ਰਿੜ ਵਿਸ਼ਵਾਸ ਦੇ ਧਾਰਨੀ ਹੋਣ ਦੇ ਨਾਲ ਨਾਲ ਦਸਮ ਪਿਤਾ ਵੱਲੋਂ ਸਥਾਪਤ ਉਦੇਸ਼ਾਂ ਦੀ ਪੂਰਤੀ ਲਈ ਸੰਘਰਸ਼ਸ਼ੀਲ ਹੋਏ। ਖ਼ਾਲਸਾ ਰਾਜ ਦੀ ਸਥਾਪਤੀ ਲਈ ਲਾਮਬੰਦੀ ਕੀਤੀ। ਇਸ ਮਹਾਨ ਪ੍ਰਾਪਤੀ ਲਈ ਸੰਘਰਸ਼ਸ਼ੀਲ ਪੈਰੋਕਾਰਾਂ ਨੂੰ ਗੁਰੂ ਦੀ ਆਗਿਆ ਵਿਚ ਚੱਲਦੇ ਹੋਏ ਕੁਰੀਤੀਆਂ ਤੋਂ ਦੂਰ ਰੱਖਣ ਦਾ ਸੰਦੇਸ਼ ਦਿੱਤਾ। ਨਾਮਧਾਰੀ ਮਰਯਾਦਾ ਦੇ ਕੁਝ ਪੱਖਾਂ ਬਾਰੇ ਭਿੰਨ ਵਿਚਾਰ ਰੱਖਣ ਦੇ ਬਾਵਜੂਦ ਡਾ. ਗੰਡਾ ਸਿੰਘ ਮੰਨਦੇ ਹਨ:

"ਭਾਈ ਰਾਮ ਸਿੰਘ ਦੇ ਪ੍ਰਚਾਰ ਦਾ ਮੁੱਖ ਮੰਤਵ

ਧਾਰਮਕ ਤੌਰ ਤੇ ਡਾਵਾਂਡੋਲ ਹੋ ਰਹੇ ਸਿੱਖਾਂ ਵਿਚੋਂ ਕੁਰੀਤੀਆਂ ਦੂਰ ਕਰਕੇ ਸਿੱਖੀ ਨੂੰ ਸੁਰਜੀਤ ਰੱਖਣਾ ਸੀ। ਆਪ ਦਾ ਕੰਮ ਇਕ ਸੁਧਾਰਕ ਆਗੂ ਦਾ ਸੀ। ਪ੍ਰਚਾਰ ਦੇ ਦੌਰੇ ਉੱਤੇ ਜਿੱਥੇ ਭੀ ਜਾਂਦੇ, ਸਿੱਖੀ ਤੋਂ ਦੁਰੇਡੇ ਹੋ ਚੁੱਕੇ ਹੋਏ ਜਾਂ ਅਨਮਤਾਂ ਵਿਚੋਂ ਬਣੇ ਸ਼ਰਧਾਲੂਆਂ ਨੂੰ ਬਿਨਾਂ ਇਸਤਰੀ ਮਰਦ ਦੇ ਵਿਤਕਰੇ ਦੇ ਖੰਡੇ ਦਾ ਅੰਮ੍ਰਿਤ ਛਕਾਉਂਦੇ ਅਤੇ ਪੰਜ ਕਕਾਰ ਤੇ ਖ਼ਾਲਸਾ ਰਹਿਤ ਦੇ ਧਾਰਨੀ ਬਣਾਉਂਦੇ ਸਨ। ਆਪ ਸਿੱਖੀ ਦੇ ਅਭਿਲਾਖੀਆਂ ਵਿਚ ਉਨ੍ਹਾਂ ਦੇ ਪਹਿਲੇ ਮਤ ਯਾਂ ਜਾਤ ਦੇ ਕਾਰਨ ਕੋਈ ਭਿੰਨ ਭੇਦ ਨਹੀਂ ਸਨ ਕਰਦੇ।" -ਕੂਕਿਆਂ ਦੀ ਵਿਥਿਆ, ਪੰਨਾ-35

ਸਤਿਗੁਰੂ ਰਾਮ ਸਿੰਘ ਨੂੰ ਇਕ ਐਸੇ ਪੰਥ ਦੀ ਸਿਰਜਣਾ ਦੀ *ਅਭਿਲਾਖਾ ਸੀ, ਜੋ ਰਹਿਣੀ-ਬਹਿਣੀ ਅਤੇ ਸੋਚ ਪੱਖੋਂ ਸਿੱਖੀ* ਅਸੂਲਾਂ ਮੁਤਾਬਕ ਭੈਮ ਅਤੇ ਵਹਿਮਾਂ ਤੋਂ ਮੁਕਤ ਹੋਵੇ ਅਤੇ ਗੁਰਮਤਿ ਦੀ ਫਿਲਾਸਫੀ ਵਿਚ ਵਿਸ਼ਵਾਸ ਰੱਖੇ।

(ਗੁਰੂ) ਗੋਬਿੰਦ ਸਿੰਘ ਵਲੋਂ ਪ੍ਰਮਾਣੀਕ (ਆਦਿ) ਗ੍ਰੰਥ ...ੀ ਕੇਵਲ ਸਤਿ ਹੈ, ਜੋ ਧੁਰ ਕੀ ਬਾਣੀ ਹੈ ਅਤੇ ਕੇਵਲ ਇਹ ਹੀ ਪਵਿਤਰ ਬਾਣੀ ਸਭ ਤੋਂ ਉੱਚੀ ਹੈ, ਕੇਵਲ ਗੁਰੂ ਗੋਬਿੰਦ ਸਿੰਘ ਹੀ ਗੁਰੂ ਹੈ, ਹਰ ਪ੍ਰਾਣੀ ਬਿਨਾਂ ਜਾਤ ਬਰਨ ਦੇ ਲਿਹਾਜ਼ ਦੇ ਸਿੱਖੀ ਵਿਚ ਸ਼ਾਮਲ ਹੋ ਸਕਦਾ ਹੈ। ਸੋਢੀ, ਬੇਦੀ, ਮਹੰਤ, ਬ੍ਰਾਹਮਣ ਅਤੇ ਇਹੋ ਜਹੇ ਹੋਰ ਦੂਸਰੇ ਸਭ ਪਖੰਡੀ ਬਹੁਰੂਪੀਏ ਹਨ, ਕਿਉਂਕਿ (ਗੁਰੂ) ਗੋਬਿੰਦ ਸਿੰਘ ਤੋਂ ਬਿਨਾ ਹੋਰ ਕੋਈ ਗੁਰੂ ਨਹੀਂ ਹੈ, ਦੇਵੀਦੁਆਰੇ, ਸ਼ਿਵਦੁਆਲੇ ਤੇ ਮੰਦਰ ਲੁੱਟ ਦੇ ਸਾਧਨ ਹਨ, ਜਿਨ੍ਹਾਂ ਦੀ ਮਾਨਤਾ ਤੇ ਯਾਤਰਾ ਘਿਰਣਾ ਯੋਗ ਹੈ, ਬੁੱਤ-ਪੂਜਾ ਪ੍ਰਮਾਤਮਾ ਦਾ ਨਿਰਾਦਰ ਹੈ ਜੋ ਖਿਮਾ ਨਹੀਂ ਕੀਤੀ ਜਾਏਗੀ। ਨਵੇਂ ਸਜੇ ਸਿਖਾਂ ਨੂੰ ਗੁਰੂ ਗੋਬਿੰਦ ਸਿੰਘ ਦੇ ਗ੍ਰੰਥ ਪੜ੍ਹਨ ਦੀ ਹੀ ਆਗਿਆ ਹੈ ਹੋਰ ਕਿਸੇ ਗ੍ਰੰਥ ਦੀ ਨਹੀਂ।

-ਭਾਈ ਰਾਮ ਸਿੰਘ ਦੇ ਜੀਵਨ-ਕੰਮ ਦਾ ਜਾਇਜ਼ਾ, ਕੂਕਿਆਂ ਦੀ ਵਿਥਿਆ, ਪੰਨਾ 341

ਸਤਿਗੁਰੂ ਰਾਮ ਸਿੰਘ ਨੇ ਜਿੱਥੇ ਸ਼ਰਧਾਲੂਆਂ ਨੂੰ ਧਾਰਮਿਕ ਅਸੂਲਾਂ ਵਿਚ ਪਰਪੱਕ ਕੀਤਾ ਉੱਥੇ ਇਕ ਨਵੀਂ ਜੀਵਨ ਜਾਚ ਦੇ ਧਾਰਨੀ ਵੀ ਬਣਾਇਆ। ਇਸ ਜੀਵਨ ਜਾਚ ਨੂੰ ਮਰਯਾਦਾ ਦਾ ਨਾਂ ਦਿੱਤਾ। ਸਰੂਪ ਦੀ ਵਿਲੱਖਣਤਾ ਕਾਇਮ ਕਰਨ ਲਈ ਬਸਤਰਾਂ ਦੀ ਬਣਤਰ ਦਾ ਵੀ ਵੱਖਰਾ ਰੂਪ ਨਿਰਧਾਰਿਤ ਕੀਤਾ। ਇਸ ਵਾਸਤੇ ਸਫੇਦ ਰੰਗ ਦੀ ਚੋਣ ਕੀਤੀ ਗਈ ਕਿਉਂਕਿ ਸਫੇਦ ਰੰਗ ਸ਼ੁੱਧਤਾ, ਸਵੱਛ ਰਹਿਣੀ-ਬਹਿਣੀ ਅਤੇ ਸ਼ਾਂਤੀ ਦਾ ਪ੍ਰਤੀਕ ਹੈ। ਨਿਯਮਤ ਰਹਿਣੀ-ਬਹਿਣੀ ਉਤੇ ਜ਼ੋਰ ਦਿੱਤਾ ਗਿਆ। ਇਸ ਵਿਚ ਸਵੇਰ ਸਮੇਂ ਸਣ-ਕੇਸੀਂ ਇਸ਼ਨਾਨ, ਬਾਣੀ ਪੜ੍ਹਨਾ ਅਤੇ ਸਾਦਾ ਰਹਿਣੀ-ਬਹਿਣੀ ਨੂੰ ਅੰਗ ਬਣਾਇਆ ਗਿਆ। ਅੰਮ੍ਰਿਤ ਛਕਣ, ਸ਼ਾਕਾਹਾਰੀ ਸ਼ੁਧ ਭੋਜਨ ਦੀ ਵਰਤੋਂ ਅਤੇ ਨਸ਼ਿਆਂ ਤੋਂ ਪੂਰਨ ਪਰਹੇਜ਼ ਕਰਨ ਵਾਲਾ ਹੀ ਨਾਮਧਾਰੀ ਅਖਵਾਉਣ ਦਾ ਹੱਕਦਾਰ ਹੋ ਸਕਦਾ ਹੈ। ਸਿੱਖੀ ਅਸੂਲਾਂ ਅਨੁਸਾਰ ਕਿਰਤ ਦੇ ਸਿਧਾਂਤ ਦੇ ਧਾਰਨੀ ਹੁੰਦੇ ਹੋਏ ਨਾਮ ਲੇਵਾ ਲੋਕਾਂ ਨੂੰ ਕਿਰਤ ਕਰਨ ਵੱਲ ਪ੍ਰੇਰਿਆ। ਵਿਦੇਸ਼ੀ ਵਸਤਾਂ ਦੀ ਥਾਂ ਦੇਸੀ ਵਸਤਾਂ ਦੀ ਵਰਤੋਂ ਲਈ ਪ੍ਰੇਰਿਤ ਕੀਤਾ।

ਵਿਅਕਤੀ ਨੂੰ ਦ੍ਰਿੜ ਵਿਸ਼ਵਾਸੀ ਹੋਣ ਲਈ ਯਥਾਰਥਮਈ ਸੋਚ ਦਾ ਧਾਰਨੀ ਹੋਣਾ ਵੀ ਜ਼ਰੂਰੀ ਹੈ। ਨਾਮਧਾਰੀ ਸਿੱਖਾਂ ਨੇ ਆਪਣੇ ਆਸ ਪਾਸ ਭਰਮ ਵਿਚ ਵਸ ਰਹੀ ਦੁਨੀਆਂ ਨੂੰ ਵਹਿਮਾਂ ਤੋਂ ਨਿਜਾਤ ਦਵਾਉਣ ਲਈ ਭਰਪੂਰ ਯਤਨ ਕੀਤੇ। ਮੂਰਤੀ ਪੂਜਾ ਦਾ ਵਿਰੋਧ, *ਵਿਆਹ ਦੀ ਪ੍ਰਥਾ ਨੂੰ ਬਹੁਤ ਹੀ ਸਾਦੇ ਰੂਪ ਵਿਚ* ਨਿਭਾਉਣ ਦਾ ਅਸੂਲ, ਵਿਆਹ ਸਮੇਂ ਕਿਸੇ ਵੀ ਪ੍ਰਕਾਰ ਦਾ ਦਾਜ ਜਾਂ ਕੋਈ ਵਸਤੂ ਲੜਕੀ ਵਾਲਿਆਂ ਤੋਂ ਲੈਣ ਦੀ ਸਖ਼ਤ ਮਨਾਹੀ ਕੀਤੀ, ਵਿਆਹ ਦਾ ਸਥਾਨ ਲੜਕੇ ਜਾਂ ਲੜਕੀ ਦੇ ਗ੍ਰਹਿ ਰੱਖਣ ਦੀ ਥਾਂ ਗੁਰੂ ਦੀ ਹਾਜ਼ਰੀ ਵਿਚ, ਗੁਰੂ ਦੀ ਇੱਛਾ ਅਨੁਸਾਰ ਰੱਖਣਾ ਇਸ ਮਰਯਾਦਾ ਦੀਆਂ ਵਿਸ਼ੇਸ਼ਤਾਵਾਂ ਸਨ। ਗਊ ਗਰੀਬ ਦੀ ਰੱਖਿਆ ਨੂੰ ਨਾਮਧਾਰੀ ਦੀ ਜੀਉਣ ਵਿਧੀ ਦਾ ਹਿੱਸਾ ਮੰਨਿਆ। ਇਸ ਸਭ ਕੁਝ ਦਾ ਮਨੋਰਥ ਇਕ ਐਸੇ ਮਾਨਵ ਦੀ ਸ਼ਖਸੀਅਤ ਘੜਨਾ ਸੀ ਜਿਸਨੂੰ ਆਪਣੇ ਧਰਮ, ਸੱਭਿਆਚਾਰ ਅਤੇ ਕਦਰਾਂ ਕੀਮਤਾਂ ਉਪਰ ਪੂਰਨ ਫ਼ਖ਼ਰ ਹਾਸਲ ਹੋਵੇ। ਆਪਣੀ ਵਿਲੱਖਣ ਹੋਂਦ ਦਾ ਅਹਿਸਾਸ ਹੋਵੇ ਤਾਂ ਕਿ ਆਜ਼ਾਦ **ਸ਼ਹਿਰੀ ਹੋਣ ਦੀ ਚੇਸ਼ਟਾ ਉਸ ਦੀ ਸੋਚ ਦਾ ਅੰਗ ਬਣੇ। ਐਸਾ ਮਾਨਵ ਹੀ ਖ਼ਾਲਸਾ ਰਾਜ ਦੀ ਸਥਾਪਤੀ ਲਈ ਲੜਨ** ਮਰਨ ਲਈ ਤਿਆਰ ਹੋ ਸਕਦਾ ਸੀ। ਇਸ ਦਿਸ਼ਾ ਵਿਚ ਸਤਿਗੁਰੂ ਰਾਮ ਸਿੰਘ ਨੇ ਪਹਿਲਕਦਮੀ ਕੀਤੀ। ਹੋਰ ਸਮਾਜ ਸੁਧਾਰਕ ਲਹਿਰਾਂ ਦਾ ਜਨਮ ਬਾਅਦ ਵਿਚ ਹੁੰਦਾ ਹੈ ਜੋ ਵੱਖ-ਵੱਖ ਧਾਰਮਿਕ ਵਿਸ਼ਵਾਸਾਂ ਵਾਲੇ ਲੋਕਾਂ ਨੂੰ ਸ਼ਖਸੀ ਸੁਧਾਰ ਲਈ ਪ੍ਰੇਰਿਤ ਕਰਦੀਆਂ ਹਨ।

ਨਾਮਧਾਰੀ ਅਰਥਾਤ ਕੂਕਾ ਲਹਿਰ ਦਾ ਸ੍ਵਦੇਸ਼ੀ ਰਾਜ ਦੀ ਸਥਾਪਨਾ ਲਈ ਕੁਰਬਾਨੀਆਂ ਭਰਿਆ ਇਤਿਹਾਸ ਹੈ। ਵੱਡੀ ਗਿਣਤੀ ਵਿਚ ਨਾਮਧਾਰੀਆਂ ਨੂੰ ਸਰਕਾਰੀ ਤਸੀਹੇ ਝੱਲਣੇ ਪਏ। ਇਹ ਲਾਮਬੰਦੀ ਵਿਦੇਸ਼ੀ ਹਕੂਮਤ ਲਈ ਖ਼ਾਸ ਫ਼ਿਕਰਮੰਦੀ ਦਾ ਕਰਨ ਬਣੀ ਕਿਉਂਕਿ ਇਸ ਲਹਿਰ ਦਾ ਪ੍ਰਭਾਵ ਦਿਨ ਪ੍ਰਤੀ ਦਿਨ ਵਧ ਰਿਹਾ ਸੀ ਅਤੇ ਵੱਡੀ ਗਿਣਤੀ ਵਿਚ ਲੋਕ ਇਸ ਨਾਲ ਜੁੜ ਰਹੇ ਸਨ।

**Within the territories of the Punjab proper the Kuka Sikhs under their successive Gooroos kept burning the pepular desire for gaining freedom from the political, mental and economic slavery of the British rulers with their progamme of boycott and**

Swedeshi . British rule as well as the spread of western civilizations were to be resisted. The British administrators looked at the movement, as dangerous and were seeking an opportunity to crush it with force. NAHAR SINGH M.A. PREFATORY NOTE, GOOROO RAM SINGH AND KUKA SIKHS PAGE viii.

ਇਸ ਲਹਿਰ ਦੀ ਦਿਸ਼ਾ ਦੋ ਮੁਖੀ ਸੀ। ਜਿਥੇ ਸਮਾਜ-ਸੁਧਾਰ ਪ੍ਰਤੀ ਵਿਸ਼ੇਸ਼ ਰੂਪ ਵਿਚ ਯਤਨਸ਼ੀਲ ਹੋਣਾ ਸੀ ਉਥੇ ਸਾਮਰਾਜ ਦਾ ਵਿਰੋਧ ਤੇ ਦੇਸ਼ ਦੀ ਆਜ਼ਾਦੀ ਵੱਡੇ ਨਿਸ਼ਾਨੇ ਸਨ। ਸੋ ਇਹ ਲਹਿਰ ਧਾਰਮਿਕ ਅਤੇ ਰਾਜਨੀਤਿਕ ਉਦੇਸ਼ਾਂ ਦੇ ਸੁਮੇਲ ਨੂੰ ਸਥਾਪਿਤ ਕਰਦੀ ਹੈ। ਪਰ ਧਰਮ ਰਾਜਨੀਤਕ ਆਸ਼ੇ ਉਪਰ ਭਾਰੂ ਰਹਿੰਦਾ ਹੈ। ਰਾਜਨੀਤਕ ਸੱਤਾ ਦੀ ਪ੍ਰਾਪਤੀ ਦੀ ਲਾਲਸਾ ਅਧੀਨ ਧਾਰਮਿਕਤਾ ਦੋਮ ਦਰਜਾ ਗ੍ਰਹਿਣ ਨਹੀਂ ਕਰਦੀ।

ਸਤਿਗੁਰੂ ਰਾਮ ਸਿੰਘ ਤੋਂ ਲੈ ਕੇ ਅੱਜ ਤੱਕ ਇਹ ਕੇਂਦਰ ਨਿਰੰਤਰ ਆਪਣੀਆਂ ਧਾਰਮਿਕ ਤੇ ਸਮਾਜਿਕ ਗਤੀਵਿਧੀਆਂ ਨਾਲ ਜੁੜਿਆ ਹੋਇਆ ਹੈ। ਦੇਸ਼ ਦੀ ਆਜ਼ਾਦੀ ਉਪਰੰਤ ਨਾਮਧਾਰੀ ਪੰਥ ਨੇ ਆਪਣੇ ਕਾਰਜ ਖੇਤਰ ਨੂੰ ਨਿਰੋਲ ਤੇ ਸਮਾਜ ਸੁਧਾਰ ਅਤੇ ਸ਼ਖਸੀ ਪਵਿਤਰਤਾ ਨਾਲ ਜੋੜ ਲਿਆ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਰਾਜਨੀਤੀ ਤੋਂ ਬਣਦੀ ਦੂਰੀ ਕਾਇਮ ਕੀਤੀ ਅਤੇ ਸਮਤੋਲ ਪੈਦਾ ਕੀਤਾ, ਜਿਸ ਕਾਰਨ ਅੱਜ ਤੱਕ ਧਾਰਮਿਕ ਗਤੀਵਿਧੀਆਂ ਦਾ ਇਹ ਕੇਂਦਰ ਆਪਣੀ ਮਰਯਾਦਾ ਕਾਇਮ ਰੱਖ ਸਕਿਆ ਹੈ। ਇਸ ਤੋਂ ਇਲਾਵਾ ਸੰਗੀਤ, ਵਿੱਦਿਆ, ਖੇਡਾਂ ਅਤੇ ਚੰਗੀਆਂ ਸਿਹਤ ਸਹੂਲਤਾਂ ਦੇ ਖੇਤਰ ਅੰਦਰ ਲੋਕ ਸੇਵਾ ਨੂੰ ਸਮਰਪਿਤ ਹੈ। ਜਿਥੇ ਨਾਮਧਾਰੀ ਲਹਿਰ ਦਾ ਮੁਲਾਂਕਣ ਦੇਸ਼ ਦੀ ਆਜ਼ਾਦੀ ਤੋਂ ਪਹਿਲਾਂ ਦੇ ਸਮੇਂ ਵਿਚ ਸਮਾਜ ਸੁਧਾਰ ਅਤੇ ਸਾਮਰਾਜ ਵਿਰੋਧੀ ਚੇਤਨਾ ਦੇ ਤੌਰ ਤੇ ਕੀਤਾ ਜਾ ਸਕਦਾ ਹੈ ਉੱਥੇ ਦੇਸ਼ ਦੀ ਆਜ਼ਾਦੀ ਤੋਂ ਬਾਅਦ ਵੀ ਇਸ ਦੀ ਵਡਮੁੱਲੀ ਦੇਣ ਨੂੰ ਅੱਖੋਂ ਉਹਲੇ ਨਹੀਂ ਕੀਤਾ ਜਾ ਸਕਦਾ। ਪਿਛਲੇ ਲਗਭਗ 50 ਸਾਲ ਵਿਚ ਜੋ ਨਵੀਂ ਦਿਸ਼ਾ ਇਸ ਲਹਿਰ ਨੂੰ ਪ੍ਰਾਪਤ ਹੋਈ ਹੈ ਉਸਦਾ ਵਿਸ਼ੇਸ਼ ਤੌਰ ਤੇ ਮੁਲਾਂਕਣ ਕਰਨਾ ਬਣਦਾ ਹੈ ਤਾਂ ਕਿ ਅੱਜ ਦੇ ਸੰਦਰਭ ਵਿਚ ਵੀ ਇਸ ਲਹਿਰ ਦੀ ਮਹਾਨਤਾ ਨੂੰ ਪਛਾਣਿਆ ਜਾ ਸਕੇ। ਉਪਰੋਕਤ ਕਾਰਜ ਸਿਰਫ਼ ਸ੍ਰੀ ਭੈਣੀ ਸਾਹਿਬ ਤੱਕ ਹੀ ਸੀਮਿਤ ਨਹੀਂ ਰਹੇ ਸਗੋਂ ਦੂਸਰੇ ਰਾਜਾਂ ਵਿਚ ਵੀ ਇਸ ਪੰਥ ਦਾ ਘੇਰਾ ਵਿਸ਼ਾਲ ਹੋਇਆ ਹੈ। ਸਤਿਗੁਰਾਂ ਦੇ ਸਖੀ ਗੁਣਾਂ ਕਾਰਨ ਭਾਰਤੀ ਸਿਆਸਤ ਵਿਚ ਕਾਰਜਸ਼ੀਲ ਹਰ ਪਾਰਟੀ ਦਾ ਆਗੂ ਸ੍ਰੀ ਭੈਣੀ ਸਾਹਿਬ ਨਤਮਸਤਕ ਹੁੰਦਾ ਹੈ। ਅੱਜ ਵੀ ਗੁਰਬਾਣੀ ਦਾ ਰਸ ਸ੍ਰੀ ਭੈਣੀ ਸਾਹਿਬ ਦੀ ਫਿਜ਼ਾ ਨੂੰ ਦੈਵੀ ਰੰਗ ਬਖਸ਼ ਰਿਹਾ ਹੈ। ■

# ਕਦੀਮੀ ਮਿੱਤਰ

## ✍ ਪ੍ਰੀਤਮ ਸਿੰਘ ਕਵੀ

*ਪਿੰਡ ਦਾ ਇਕ ਜੱਟ ਭਾਈ ਲਹਿਣਾ ਸਿੰਘ ਸਤਿਗੁਰੂ ਰਾਮ ਸਿੰਘ ਜੀ ਦਾ ਹਿਰਦਿਓਂ ਮਿੱਤਰ, ਕਦਰਦਾਨ ਅਤੇ ਉਹਨਾਂ ਪ੍ਰਤੀ ਸ਼ਰਧਾ ਭਾਵਨਾ ਰਖਦਾ ਸੀ। ਉਸਨੂੰ ਸਤਿਗੁਰਾਂ ਦਾ ਰਾਈਆਂ ਵਾਪਸ ਚਲੇ ਜਾਣਾ ਰੜਕਦਾ ਰਿਹਾ। ਸਤਿਗੁਰਾਂ ਰਾਈਆਂ ਜਾ ਕੇ ਖੇਤੀ ਕਰ ਲਈ ਪਰ ਭਾਈ ਲਹਿਣਾ ਸਿੰਘ (ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਡਰਾਈਵਰ ਸ. ਲਾਲ ਸਿੰਘ, ਇਸਦੇ ਭਰਾਵਾਂ ਸ. ਗੱਜਣ ਸਿੰਘ ਸੰਤ ਗੁਰਬਖਸ਼ ਸਿੰਘ ਅਮਲੀ ਦਾਦਾ) ਨੂੰ ਚੈਨ ਨਹੀਂ ਸੀ। ਉਸਨੇ 1849 ਵਿਚ ਦੋ ਹੋਰ ਸਾਥੀਆਂ ਨਾਲ ਜਾ ਕੇ ਸਤਿਗੁਰਾਂ ਨੂੰ ਭੈਣੀ ਸਾਹਿਬ ਵਿਚ ਹੀ ਥਾਂ ਹੋਰ ਦੇਣ ਦਾ ਬਚਨ ਦੇ ਕੇ ਲੈ ਆਂਦਾ।*

*ਉਹ ਸਥਾਨ ਜਿਥੇ ਅੱਜਕਲ ਮੰਦਰ, ਅੰਨ ਭੰਡਾਰ ਅਤੇ ਅੰਦਰਲੇ ਵਸੇਬੇ ਦੀ ਥਾਂ ਹੈ (ਜਿਥੇ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸਤਿਗੁਰੂ ਜੀ ਦਾ ਜਨਮ ਹੋਇਆ) ਇਹ ਆਪਣੇ ਹਿੱਸੇ ਦੀ ਸ਼ਮਾਲਾਟ ਵਿਚੋਂ ਦੇ ਦਿੱਤਾ। ਸਤਿਗੁਰੂ ਜੀ ਪਹਿਲਾਂ ਇਥੇ ਆਪਣੀ ਵਸੋਂ ਲਈ ਜਗ੍ਹਾ ਉਸਾਰੀ, ਇਥੇ ਹੀ ਆਪਣੀਆਂ ਦੋਹਾਂ ਪੁੱਤਰੀਆਂ ਬੀਬੀ ਨੰਦਾਂ ਅਤੇ ਬੀਬੀ ਦਇਆ ਕੌਰ ਦੀਆਂ ਸ਼ਾਦੀਆਂ, 1850 ਤਕ ਕ੍ਰਮਵਾਰ ਖੱਟੜੀਂ ਅਤੇ ਨਾਰੰਗਵਾਲ (ਲੁਧਿਆਣਾ) ਕਰਕੇ ਘਰੇਗੀ ਜ਼ਿੰਮੇਵਾਰੀਆਂ ਤੋਂ ਵਿਹਲੇ ਹੋ ਕੇ ਫਿਰੋਜ਼ਪੁਰ ਚਲੇ ਗਏ।*

*1851 ਵਿਚ ਫਿਰੋਜ਼ਪੁਰ ਮਾਮੇ ਹਰੀ ਸਿੰਘ ਨਾਲ ਠੇਕੇਦਾਰੀ ਵਿਚ ਹੱਟ ਵਟਾਉਣ ਲਗ ਪਏ। ਯਾਦ ਰਹੇ ਕਿ ਸਤਿਗੁਰੂ ਜੀ ਦੀ ਅਵਸਥਾ ਕਿਸ਼ੋਰ ਉਪਰੇ ਹੀ ਹੱਥ ਕਾਰ ਵਲ ਚਿੱਤ ਯਾਰ ਵਲ ਵਾਲੀ ਰਹੀ। ਇਥੇ ਆਇਆਂ ਸਮੇਂ ਸਿਰ ਸਿਮਰਨ ਸਮਾਧੀ ਲਗ ਹੀ ਜਾਂਦੀ ਇਥੋਂ ਆਪ 1855 ਈ. ਵਿਚ ਵਾਪਿਸ ਸ੍ਰੀ ਭੈਣੀ ਸਾਹਿਬ ਆਏ।*

*ਹੁਣ ਕੰਮਕਾਰ ਵਲੋਂ ਕੁਝ ਵਿਹਲ ਵੀ ਸੀ ਤੇ ਸਵੈ-ਚਿੰਤਨ ਦਾ ਸਮਾਂ ਵੀ। ਸਤਿਗੁਰਾਂ ਨੂੰ ਇਕਾਂਤ ਬੈਠਣ ਦੀ ਲੋੜ ਬਣੀ ਹੀ ਰਹਿੰਦੀ ਇਸ ਬਾਰੇ ਥੋੜ੍ਹੀ ਜਿਹੀ ਗੱਲ ਕੀਤਿਆਂ ਹੀ ਭਾਈ ਲਹਿਣਾ ਸਿੰਘ ਨੇ 5 ਵਿਘੇ ਥਾਂ ਆਪਣੀ ਵਾਹੀ ਜੋਤੀ ਵਾਲੀ ਜਗ੍ਹਾ ਵਿਚੋਂ ਦੇ ਦਿੱਤੀ। ਏਥੇ ਆਪ ਜੀ ਨੇ ਇਕ ਕੋਠੜੀ ਪਾ ਕੇ ਉਸ ਵਿਚ ਇਕ ਥੜ੍ਹਾ ਬਣਾ ਦੁਆਲੇ ਪਾਣੀ ਪਾਈ ਰਖਣ ਲਈ ਖੇਲ ਕਢ ਕੇ, ਤਪੱਸਿਆ ਲਈ ਸਥਾਨ ਬਣਾਇਆ। ਥੜ੍ਹੇ ਦੁਆਲੇ ਜਲ ਦਾ ਹੋਣਾ ਸ਼੍ਰੇਸ਼ਠ ਸੀ, ਖੇਲ ਜਲ ਨਦੀ ਦਾ ਪ੍ਰਤੀਕ ਤਾਂ ਸੀ ਹੀ, ਕੀੜੇ ਕਾਢੇ ਦੀ ਰੋਕ ਵੀ ਸੀ, ਇਕਾਗਰ ਹੋਈ ਬਿਰਤੀ ਨੂੰ ਸਥਿਰ ਰਖਣ ਲਈ।* ■

# ਨਾਦ ਬ੍ਰਹਮ ਦੀ ਧਰਤੀ
# ਸ੍ਰੀ ਭੈਣੀ ਸਾਹਿਬ

✍ ਉਸਤਾਦ ਹਰਭਜਨ ਸਿੰਘ

***ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਸ਼ੁਰੂ ਕੀਤਾ ਜਿਸ ਵਿਚ ਹੋਰ ਪੜ੍ਹਾਈ ਤੋਂ ਇਲਾਵਾ ਗੁਰਬਾਣੀ ਨੂੰ ਸ਼ੁੱਧਤਾ ਨਾਲ ਪੜ੍ਹਨ ਤੇ ਪੁਰਾਤਨ ਕੀਰਤਨ ਦੇ ਅੰਦਾਜ਼ ਨੂੰ ਕਾਇਮ ਰੱਖਣ ਲਈ ਇਸ ਦੇ ਤੰਤੀ ਸਾਜਾਂ ਨਾਲ ਗਾਇਨ ਨੂੰ ਤਰਜੀਹ ਦਿੱਤੀ। ਸ੍ਰੀ ਸਤਿਗੁਰੂ ਜੀ ਆਪ ਵੀ ਬਹੁਤ ਖੂਬਸੂਰਤ ਦਿਲਰੁਬਾ ਵਾਦਨ ਕਰਦੇ ਸਨ। ਗੁਰਬਾਣੀ ਦੇ ਕੀਰਤਨ ਵਿਚ ਧਰੁਪਦ, ਧਮਾਰ, ਪੜਤਾਲਾਂ ਆਦਿ ਦਾ ਗਾਇਨ ਕਰਦੇ। ਧਮਾਰ ਤਾਲ ਉਤੇ ਆਪ ਜੀ ਦਾ ਖਾਸ ਅਧਿਕਾਰ ਸੀ।***

ਸਿੱਖ ਧਰਮ ਤੇ ਕੀਰਤਨ ਦਾ ਚੋਲੀ ਦਾਮਨ ਦਾ ਰਿਸ਼ਤਾ ਹੈ। ਸਾਡੇ ਦੋਹਾਂ ਧਰਮ ਗ੍ਰੰਥਾਂ ਸ੍ਰੀ ਆਦਿ ਗ੍ਰੰਥ ਸਾਹਿਬ ਤੇ ਸ੍ਰੀ ਦਸਮ ਗ੍ਰੰਥ ਸਾਹਿਬ ਦੀ ਬਾਣੀ ਨੂੰ ਰਾਗਾਂ ਨਾਲ ਸਜਾਇਆ ਗਿਆ ਹੈ ਜਦੋਂ ਕਿ ਆਦਿ ਬਾਣੀ ਸਾਰੀ ਹੀ ਰਾਗਾਂ ਵਿਚ ਉਚਾਰੀ ਗਈ ਹੈ ਤੇ ਦਸਮ ਗ੍ਰੰਥ ਦੀ ਕੁਝ ਬਾਣੀ ਰਾਗਾਂ ਵਿਚ ਹੈ। ਸਾਰੇ ਸਤਿਗੁਰੂ ਸਾਹਿਬਾਨਾਂ ਨੇ ਰਾਗਾਂ ਵਿਚ ਕੀਰਤਨ ਕਰਨ ਨੂੰ ਪ੍ਰਮੁੱਖਤਾ ਦਿੱਤੀ ਹੈ। ਪਹਿਲੇ ਪਾਤਸ਼ਾਹ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਣੀ ਰਾਗਾਂ ਵਿਚ ਰਚਣ ਤੇ ਗਾਇਨ ਦੀ ਸ਼ੁਰੂਆਤ ਕੀਤੀ ਤੇ ਆਪਣੇ ਨਾਲ ਗੁਣੀ ਰਬਾਬ ਵਾਦਕ ਭਾਈ ਮਰਦਾਨਾ ਜੀ ਨੂੰ ਰੱਖਿਆ, ਜਿਸ ਤੋਂ ਰਬਾਬੀ ਪ੍ਰੰਪਰਾ ਦੀ ਸ਼ੁਰੂਆਤ ਹੋਈ। ਸ੍ਰੀ ਗੁਰੂ ਅਰਜਨ ਦੇਵ ਜੀ ਨੇ ਇਸ ਪ੍ਰੰਪਰਾ ਨੂੰ ਹੋਰ ਅਗੇਰੇ ਤੋਰਦਿਆਂ ਆਪਣੇ ਸਿੱਖਾਂ ਨੂੰ ਵੀ ਹੁਕਮ ਕੀਤਾ ਕਿ ਤੁਸੀਂ ਵੀ ਇਹ ਵਿਦਿਆ ਗ੍ਰਹਿਣ ਕਰੋ, ਇਸ ਨਾਲ ਸਿੱਖਾਂ ਵਿਚ ਵੀ ਇਸ ਦਾ ਬਹੁਤ ਪ੍ਰਸਾਰ ਹੋਇਆ ਤੇ ਬਹੁਤ ਹੀ ਉੱਤਮ ਦਰਜੇ ਦੇ ਗੁਣੀ ਕੀਰਤਨਕਾਰ ਪੈਦਾ ਹੋਏ ਤੇ ਅੱਜ ਵੀ ਹਨ।

ਹਿੰਦੁਸਤਾਨ ਦੇ ਬਟਵਾਰੇ ਤੋਂ ਪਹਿਲਾਂ ਸ੍ਰੀ ਹਰਮਿੰਦਰ ਸਾਹਿਰ ਤੇ ਹੋਰ ਧਰਮ ਅਸਥਾਨਾਂ ਤੇ ਇਹ ਰਬਾਬੀ ਲੋਕ ਹੀ ਗੁਰਬਾਣੀ ਕੀਰਤਨ ਜ਼ਿਆਦਾਤਰ ਕਰਦੇ ਸਨ ਅਤੇ ਇਹਨਾਂ ਕੋਲ ਗੁਰੂ ਨਾਨਕ, ਗੁਰੂ ਅਰਜਨ ਦੇਵ ਜੀ ਦੀਆਂ ਸ਼ਬਦ ਰੀਤਾਂ ਦਾ ਅਨਮੋਲ ਖਜ਼ਾਨਾ ਸੀ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਸ਼ੁਰੂ ਕੀਤਾ ਜਿਸ ਵਿਚ ਹੋਰ ਪੜ੍ਹਾਈ ਤੋਂ ਇਲਾਵਾ ਗੁਰਬਾਣੀ ਨੂੰ ਸ਼ੁੱਧਤਾ ਨਾਲ ਪੜ੍ਹਨ ਤੇ ਪੁਰਾਤਨ ਕੀਰਤਨ ਦੇ ਅੰਦਾਜ਼ ਨੂੰ ਕਾਇਮ ਰੱਖਣ ਲਈ ਇਸ ਦੇ ਤੰਤੀ ਸਾਜਾਂ ਨਾਲ ਗਾਇਨ ਨੂੰ ਤਰਜੀਹ ਦਿੱਤੀ। ਸ੍ਰੀ ਸਤਿਗੁਰੂ ਜੀ ਆਪ ਵੀ ਬਹੁਤ ਖੂਬਸੂਰਤ ਦਿਲਰੁਬਾ ਵਾਦਨ ਕਰਦੇ ਸਨ। ਗੁਰਬਾਣੀ ਦੇ ਕੀਰਤਨ ਵਿਚ ਧਰੁਪਦ, ਧਮਾਰ, ਪੜਤਾਲਾਂ ਆਦਿ ਦਾ ਗਾਇਨ ਕਰਦੇ। ਧਮਾਰ ਤਾਲ ਉਤੇ ਆਪ ਜੀ ਦਾ ਖਾਸ ਅਧਿਕਾਰ ਸੀ।

ਦੂਰਦਰਸ਼ੀ ਸਤਿਗੁਰੂ ਜੀ ਨੇ ਵਿਦਿਆਲੇ ਦੇ ਵਿਦਿਆਰਥੀਆਂ ਨੂੰ ਸੰਗੀਤ ਵਿਚ ਨਿਪੁੰਨ ਕਰਨ ਲਈ ਖਾਸ ਪ੍ਰਬੰਧ ਕੀਤੇ ਤਾਂਕਿ ਆਉਣ ਵਾਲੀਆਂ ਪੀੜ੍ਹੀਆਂ ਪੁਰਾਤਨ ਟਕਸਾਲੀ ਰੀਤਾਂ ਤੋਂ ਵਾਂਝੀਆਂ ਹੀ ਨਾ ਰਹਿ ਜਾਣ। ਸ੍ਰੀ ਅੰਮ੍ਰਿਤਸਰ ਤੋਂ ਭਾਈ ਤਾਬਾ ਜੀ ਰਬਾਬੀ ਤੇ ਭਾਈ ਨਸੀਰ ਜੀ ਪਖਾਵਜੀ ਆਉਂਦੇ ਤੇ ਵਿਦਿਆਲੇ ਦੇ ਬੱਚਿਆਂ ਨੂੰ ਇਹਨਾਂ ਰੀਤਾਂ ਤੇ ਪਖਾਵਜ ਵਾਦਨ ਦੀ ਸਿੱਖਿਆ ਦਿੰਦੇ। ਉਸਤਾਦ ਹਰਨਾਮ ਸਿੰਘ (ਚਵਿੰਡਾ) ਤੇ ਉਸਤਾਦ ਊਧੋ ਖਾਂ (ਰਾਮਪੁਰ) ਤਲਵੰਡੀ ਘਰਾਣਾ ਤਾਂ ਪੱਕੇ ਤੌਰ ਤੇ ਸ੍ਰੀ ਭੈਣੀ ਸਾਹਿਬ ਨਿਵਾਸ ਰੱਖਦੇ ਸਨ। ਪਟਿਆਲੇ ਦੇ ਸਿਧ ਹਸਤ ਦਿਲਰੁਬਾ ਵਾਦਕ ਭਾਈ ਮਸਤਾਨ ਜੀ ਬੱਚਿਆਂ ਨੂੰ ਦਿਲਰੁਬਾ ਵਾਦਨ ਦੀ ਸਿੱਖਿਆ ਦਿੰਦੇ। ਵੈਸੇ ਉਸਤਾਦ ਹਰਨਾਮ ਸਿੰਘ ਗਾਇਨ

ਦੇ ਨਾਲ ਨਾਲ ਦਿਲਰੁਬਾ, ਤਾਊਸ ਦੀ ਵੀ ਸਿੱਖਿਆ ਦਿੰਦੇ ਸਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜੋ ਦਿਲਰੁਬਾ ਤੇ ਤਰਬ ਵਾਦਨ ਕਰਦੇ ਹਨ ਇਹ ਵਾਦਨ ਉਸਤਾਦ ਹਰਨਾਮ ਸਿੰਘ ਨੇ ਹੀ ਇਜ਼ਾਦ ਕੀਤਾ ਸੀ।

ਹੁਣ ਜ਼ਰਾ ਪਿਛੇ ਨੂੰ ਚਲਦੇ ਹਾਂ। ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਜਦੋਂ ਨਾਮਧਾਰੀ ਪੰਥ ਦੀ ਸਿਰਜਣਾ ਕੀਤੀ ਤਾਂ ਅੰਮ੍ਰਿਤ ਛਕਾ ਕੇ ਜਿਹੜੇ ਪੰਜ ਪਿਆਰੇ ਸਾਜੇ ਉਹਨਾਂ ਵਿਚ ਇਕ ਸੰਗੀਤਕਾਰ ਵੀ ਸੀ, ਇਹ ਭਾਈ ਲਾਭ ਸਿੰਘ ਰਾਗੀ ਸਨ, ਜੋ ਨੇਤਰਹੀਣ ਸਨ, ਇਸ ਤੋਂ ਹੀ ਸ੍ਰੀ ਸਤਿਗੁਰੂ ਜੀ ਦੇ ਸੰਗੀਤ ਪਿਆਰ ਦਾ ਪਤਾ ਚੱਲ ਜਾਂਦਾ ਹੈ।

ਸ਼੍ਰੋਮਣੀ ਇਤਿਹਾਸਕਾਰ ਸੰਤ ਸੰਤੋਖ ਸਿੰਘ ਬਾਹੋਵਾਲ ਵੀ ਆਪਣੇ ਲੇਖਣ ਵਿਚ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਸੰਗੀਤਕਾਰਾਂ ਦੇ ਆਦਰ ਤੇ ਜਾਣਕਾਰੀ ਨੂੰ ਦਰਸਾਉਂਦੇ ਹੋਏ ਕਈ ਪ੍ਰਮਾਣ ਦਿੰਦੇ ਹਨ। ਉਹ ਲਿਖਦੇ ਹਨ ਕਿ- ਏਕ ਸਿੰਘ ਸੂਬਾ ਸਿੰਘ ਦੁਆਬੇ ਦਾ ਸੀ। ਬੰਬਈ ਤੋਂ ਇਕ ਅੰਬ ਸਵਾ ਸੇਰ ਤੋਲ ਕਾ ਸਤਿਗੁਰੂ ਜੀ ਦੇ ਅਗੇ ਲਿਆ ਮੱਥਾ ਟੇਕਿਆ। ਦੀਨਾਨਾਥ ਜੀ ਬਚਨ ਕੀਤਾ ਉਸਨੂੰ ਦੇਦੇ ਜੇੜਾ ਤੂਸ਼ ਵਜਾਵਦਾ ਹੈ। ਦੇਤਾਂ ਦੀਆ ਚੇਹਰਾ ਚਿੱਟਾ ਹੋਇਆ ਤੇ ਦਲੀਲਾ ਕਰਨੇ ਲਗਾ ਮੈਂ ਸ੍ਰੀ ਸਤਿਗੁਰੂ ਜੀ ਵਾਸਤੇ ਆਂਦਾ ਸੀ ਅੰਬ, ਏਹ ਖਵਰੇ ਕੌਣ ਹੈ? ਅੰਤਰਜਾਮੀ ਜੀ ਬਚਨ ਕੀਤਾ, ਤੂੰ ਸੰਸਾ ਨਾ ਕਰ ਜਿੱਥੇ ਤੋੜੀ ਇਸਦਾ ਅਵਾਜ਼ਾ ਜਾਏਗਾ ਓਥੇ ਤੋੜੀ ਤੇਰੇ ਅੰਬ ਦਾ ਆਵਾਜ਼ਾ ਜਾਏਗਾ। ਜੇੜ੍ਹਾ ਸੰਸਾ ਸੀ ਦੂਰ ਹੋਇਆ ਕਿ ਮੇਰੇ ਦਿਲ ਦੀ ਵਾਰਤਾ ਕਰੀ ਹੈ। ਠੀਕ ਅੰਤਰਜਾਮੀ ਅਕਾਲ ਪੁਰਖ ਹੈ।

ਇਕ ਜਗਾ ਹੋਰ ਲਿਖਦੇ ਹਨ-ਵੇਰੇ ਧੁਲੇਤੇ ਗਏ ਆਗੇ ਢੱਕੀ ਮੈ ਜਾਇ ਉਤਰੇ ਸੁਤੰਤਰ ਜਗ੍ਹਾ ਦੇਖਕੇ। ਏਕ ਨਾਂਗਾ ਆਇਆ ਕਹਿਣੇ ਲਗਾ ਮੈਨੂੰ ਮਾਰੂ ਕਾ ਸ਼ਬਦ ਸੁਣਾਓ। ਸਤਿਗੁਰੂ ਜੀ ਬਚਨ ਕੀਤਾ ਮਾਰੂ ਦਾ ਵੇਲਾ ਨਹੀਂ ਹੈ। ਉਸ ਨਾਂਗੇ ਨੇ ਕਿਹਾ ਮੈਂ ਤਾਂ ਮਾਰੂ ਹੀ ਸੁਣਨਾ ਹੈ। ਸਤਿਗੁਰੂ ਜੀ ਬਚਨ ਕੀਤਾ, ਏਸਨੂੰ ਮਾਰੂ ਹੀ ਸੁਣਾਓ। ਰਾਗੀਆਂ ਨੇ ਮਾਰੂ ਰਾਗ ਅਲਾਪਿਆ ਯਥਾ - ***ਕੋਈ ਨਾਉ ਨ ਜਾਣੈ ਮੇਰਾ, ਕਹੁ ਨਾਨਕ ਸਭ ਤੇਰੀ ਵਡਿਆਈ।।*** ਕਈਆਂ ਸਿੰਘਾਂ ਕੋ ਸੂਤਰ ਹੋਇਆ। ਨਾਂਗੇ ਕੋ ਕੁਟਿਆ। ਸ਼ਬਦ ਬੰਦ ਕੀਤਾ ਸੂਤਰ ਹਟ ਗਿਆ। ਸ੍ਰੀ ਸਤਿਗੁਰੂ ਜੀ ਨਾਂਗੇ ਕੋ ਬਚਨ ਕੀਤਾ ਤੈਨੂੰ ਜੁ ਕਹਿੰਦੇ ਸੀ ਮਾਰੂ ਕਾ ਵੇਲਾ ਨਹੀਂ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਬਚਨ ਵਿਚ ਫੁਰਮਾਉਂਦੇ ਹਨ ਕਿ ਬੱਕਰੀਆਂ ਚਾਰਦਾ ਹੋਇਆ ਇਕ ਬੱਚਾ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੂੰ ਮਿਲਿਆ। ਸ੍ਰੀ ਸਤਿਗੁਰੂ ਜੀ ਨੇ ਉਸ ਨੂੰ ਪੁਛਿਆ ਕਿ ਕਾਕਾ ਤੂੰ ਕੌਣ ਹੈਂ? ਉਸਨੇ ਆਪਣਾ ਨਾਂ ਦਿੱਤੂ ਦੱਸਿਆ ਤੇ ਕਿਹਾ ਕਿ ਮੈਂ ਮਰਾਸੀਆਂ ਦਾ ਮੁੰਡਾ ਹਾਂ। ਸਤਿਗੁਰੂ ਜੀ ਨੇ ਉਸ ਨੂੰ ਪੁੱਛਿਆ ਕਿ ਤੈਨੂੰ ਕੋਈ ਸ਼ਬਦ ਆਉਂਦਾ ਹੈ? ਤਾਂ ਉਸਨੇ ਕਿਹਾ ਕਿ ਨਹੀਂ ਜੀ ਮੈਨੂੰ ਇਕ ਗੀਤ ਹੀ ਆਉਂਦਾ ਹੈ 'ਜਾ ਕੋ ਰਾਮ ਧਨੀ ਤਾਕੋ ਕਾਹੇ ਕੀ ਕਮੀ' ਸਤਿਗੁਰੂ ਪ੍ਰਤਾਪ ਸਿੰਘ ਜੀ ਦੱਸਦੇ ਹਨ ਕਿ ਸਤਿਗੁਰੂ ਰਾਮ ਸਿੰਘ ਜੀ ਦੇ ਬਚਪਨ ਦਾ ਨਾਮ 'ਰਾਮ ਧਨ' ਸੀ। ਇਹੋ ਹੀ ਅੱਗੇ ਚਲਕੇ ਗੁਰਦਿਤ ਸਿੰਘ ਰਾਗੀ ਦੇ ਨਾਮ ਨਾਲ ਮਸ਼ਹੂਰ ਹੋਇਆ। ਇਸ ਬਾਰੇ ਸੰਤ ਸੰਤੋਖ ਸਿੰਘ ਬਾਹੋਵਾਲ ਲਿਖਦੇ ਹਨ - ਏਕ ਅੰਬ ਦੇ ਬੂਟੇ ਨਾਲੋਂ ਸਕ ਲਾਹ ਕੇ ਚੱਕਰ ਨਾਲ ਲੋਹੇ ਕੇ ਬਾਟੇ ਮੈ ਪਾਇਕੇ ਜਲ, ਸਵੱਯੇ ਪੜ੍ਹੇ ਤੇ ਬਚਨ ਕੀਤਾ ਇਹ ਸੁਣਨੇ ਦੀ ਲਾਇਕ ਨਹੀਂ ਹੈ। ਦਿੱਤੂ ਰਾਗੀ ਨੂੰ ਬਚਨ ਕੀਤਾ ਛਕ ਲੈ, ਤੇਰਾ ਕੰਠ ਕਦੇ ਨਹੀਂ ਬੈਠੇਗਾ। ਸਾਰੀ ਪਿਰਥੀ ਕੀ ਸੱਭਾ ਇਸ ਦੇ ਵਿੱਚ ਹੈ। ਉਸਨੇ ਛਕ ਲੀਆ। ਲੇਖਕ ਨੇ ਨੇਤਰੀਂ ਦੇਖਿਆ ਹੈ ਬਾਲਕ ਵਰਗਾ ਕੰਠ ਸੀ ਮਰਦਿਆਂ ਤੱਕ। ਲਾਭ ਸਿੰਘ ਭੀ ਰਾਗੀ ਸੀ। ਉਸਨੇ ਅਰਜ਼ ਕੀਤੀ ਮੈਨੂੰ ਭੀ ਮਿਲੇ। ਸਕ ਸੀ ਜੇੜ੍ਹਾ ਉਸਨੂੰ ਮਾਰਿਆ ਕਢਕੇ ਤੇ ਬਚਨ ਕੀਤਾ ਲੈ ਸੱਕ ਵਾਂਗੂ ਆਕੜਿਆ ਰਹਿਆ ਕਰੇਂਗਾ। ਬਾਟਾ ਭੀ ਫੜਾਇ ਦੀਆ। ਉਸੇ ਵਕਤ ਅੰਮ੍ਰਿਤ ਜਾਣ ਛਕ ਲਿਆ। ਉਹ ਭੀ ਨੇਤਰੀਂ ਦੇਖਿਆ ਹੈ ਲਿਖਾਰੀ ਨੇ ਆਕੜਿਆ ਹੀ ਰਹਿੰਦਾ ਸੀ।

ਇਕ ਹੋਰ ਥਾਂ ਲਿਖਦੇ ਹਨ, ਗੁਲੂਰ ਬ੍ਰਿਛ ਖੜਾ ਸੀ ਉਸਕੇ ਫਲ ਵੱਢਕੇ ਮਲਕੇ, ਦੋਨੋਂ ਹਾਥੋਂ ਤੇ ਰਸ ਕਢਕੇ ਦਿੱਤੂ ਰਾਗੀ ਨੂੰ ਪਿਲਾਇਆ। ਬਚਨ ਕੀਤਾ ਤੇਰਾ ਗਲਾ ਕਦੀ ਨਹੀਂ ਬੈਠੇਗਾ।

ਸਤਿਗੁਰੂ ਹਰੀ ਸਿੰਘ ਜੀ ਦੇ ਵਕਤ ਜਿਹੜੇ ਰਾਗੀ ਰਬਾਬੀ ਹੋਇ ਹਨ ਉਸਦਾ ਵੇਰਵਾ ਬਾਹੋਵਾਲ ਨੇ ਇਸ ਤਰ੍ਹਾਂ ਦਿੱਤਾ ਹੈ - ਬਾਬੇ ਜਮੀਤ ਸਿੰਘ ਦੇ ਚਲਾਣੇ ਦਾ ਮੇਲਾ, ਦਿੱਤੂ ਰਾਗੀ ਨੇ ਅੰਮ੍ਰਿਤ ਛਕਿਆ, ਗੁਰਦਿੱਤ ਸਿੰਘ ਨਾਮ ਕੀ ਬਾਰਸ਼ ਹੋਈ। ਗੁਰੂ ਮਹਾਰਾਜ ਜੀ ਇਹ ਹੁਕਮ ਦੀਆ ਸੋ ਰਾਗੀ ਮੰਨਣੇ ਹਨ ਜੇਹੜੇ ਅੰਮ੍ਰਿਤ ਛਕਣ ਤੇ ਸਿੰਘਾਂ ਕੀ ਰੀਤੀ ਰੱਖਣ। ਕਛਹਿਰੇ ਤੇ ਕੇਸ ਰੱਖਣ, ਇਸ਼ਨਾਨ ਕਰਕੇ ਆਸਾ ਕੀ ਬਾਰ ਲਾਵਣ। ਇਸ ਦੌਰੇ ਮੈ ਛੇ ਜੋੜੀਆਂ ਰਾਗੀਆਂ ਕੀਆਂ ਤੇ ਤਿੰਨ ਢਾਡੀਆਂ ਕੀਆਂ ਨਾਲ ਸੀ। ਦੋ ਤਿੰਨ ਰਾਗੀਆਂ ਕੀਆਂ ਜੋੜੀਆਂ ਸਥੇਰੇ ਕੀਰਤਨ ਕਰਦੀਆਂ ਸੀ ਅਰ ਤਿੰਨ ਜਾਂ ਚਾਰ ਦੁਪਹਿਰ ਕੋ ਰੋਜ਼। ਦਿਨ ਮੈ ਢਾਡੀ ਭੀ ਲਗਦੇ। ਹੱਲੇ ਕੇ ਦਿਵਾਨ ਭੀ ਲੱਗਣੇ। ਸਾਰੇ ਰਾਗੀ ਢਾਡੀ ਬਾਈ ਘੋੜਿਆਂ ਪਰ ਚਲਦੇ ਸੇ ਦੌਰੇ ਮੈ। ਭਾਈ ਨੱਥਾ ਸਿੰਘ

ਕੱਥਾ ਸਿੰਘ ਰਾਗੀਆਂ ਕੇ ਸਾਥ ਚਾਰੋ ਰਬਾਬਣਾਂ ਨੇ ਵੀ ਸ਼ਬਦ ਪੜਨੇ। ਪਹਿਲਾ ਸ਼ਬਦ ਰਾਗੀਆਂ ਨੇ ਪੜਨਾ ਪਾਛੇ ਰਬਾਬਣਾਂ ਨੇ। ਬੜਾ ਹੀ ਰਸ ਬਣਦਾ ਸੀ।

ਅਬ ਰਾਗੀਆਂ ਢਾਡੀਆਂ ਕੇ ਨਾਮ ਲਿਖਦੇ ਹਾਂ-

- ਭਾਈ ਨੱਥਾ ਸਿੰਘ, ਕੱਥਾ ਸਿੰਘ, ਹਜ਼ੂਰ ਸਿੰਘ ਅਰ ਮੁਲਤਾਨ ਸਿੰਘ। ਇਨ ਕੇ ਸਾਥ ਚਾਰੋ ਰਬਾਬਣਾਂ ਬੀ।
- ਭਾਈ ਗੁਰਦਿੱਤ ਸਿੰਘ (ਦਿੱਤੂ) ਸਾਥ ਉਸਕੇ ਪੁੱਤਰ ਜੈ ਸਿੰਘ ਅਰ ਚੰਦਾ ਸਿੰਘ।
- ਭਾਈ ਕਿਰਪਾਲ ਸਿੰਘ ਨਿਹਾਲ ਸਿੰਘ ਤੇ ਹਰਨਾਮ ਸਿੰਘ ਤੀਨੋ ਭਾਈ ਅਰ ਕਦੇ ਕਦੇ ਕਿਰਪਾਲ ਸਿੰਘ ਕਾ ਲੜਕਾ ਹਜ਼ੂਰ ਸਿੰਘ ਭੀ ਬੈਠਦਾ।
- ਰਾਗੀ ਖਜ਼ਾਨ ਸਿੰਘ ਛਾਪੇਵਾਲਾ ਅਰ ਇਸਦੇ ਲੜਕੇ ਰਤਨ ਸਿੰਘ, ਹਰਨਾਮ ਸਿੰਘ, ਖਜ਼ਾਨ ਸਿੰਘ ਅਰ ਸੁਜਾਨ ਸਿੰਘ ਜੋੜੀ ਬਾਲਾ ਜਗਤ ਸਿੰਘ।
- ਮੋਲੂ, ਕੀਮਾ, ਬਾਬੇ ਛੈਣਿਆ ਬਾਲਿਆ ਕੇ ਰਾਗੀਆਂ ਕੀ ਜੋੜੀ।
- ਭਾਈ ਕਾਲੂ, ਫੱਤੂ, ਮੱਤੂ ਅਰ ਸੰਗ ਇਨਕਾ ਚਾਚਾ ਹਵੇਲੀ ਢਾਡੀ ਸੰਤਾ ਸਿੰਘ ਅਰ ਇਸਕਾ ਲੜਕਾ ਮਾਧੋ ਸਿੰਘ ਢੱਡ ਬਜਾਉਂਦਾ ਸੀ।
- ਢਾਡੀ ਲਾਭ ਸਿੰਘ
- ਢਾਡੀ ਭਾਈ ਰੂੜਾ ਕੁਰਾਲੇ ਵਾਲਾ।

ਸਤਿਗੁਰੂ ਪ੍ਰਤਾਪ ਜੀ ਦੇ ਵਕਤ ਕੁਝ ਰਾਗੀ ਰਬਾਬੀ ਗੁਰੂ ਹਰੀ ਸਿੰਘ ਜੀ ਦੇ ਵੇਲੇ ਤੋਂ ਹੀ ਚਲੇ ਆ ਰਹੇ ਸਨ ਜਿਵੇਂ ਕਿ ਭਾਈ ਗੁਰਦਿਤ ਸਿੰਘ, ਭਾਈ ਫਕੀਰੀਆ, ਭਾਈ ਕਾਲੂ, ਭਾਈ ਮੱਤੂ, ਭਾਈ ਫੜੂ ਆਦਿ। ਉਸ ਤੋਂ ਬਾਅਦ ਇਹਨਾਂ ਦੇ ਪੁੱਤਰ, ਭਤੀਜੇ ਕੀਰਤਨ ਕਰਨ ਦੀ ਸੇਵਾ ਕਰਦੇ ਰਹੇ ਜੋ ਭਾਈ ਸੁੰਦਰ, ਭਾਈ ਸੰਦਲ ਤੇ ਭਾਈ ਸੋਹਣਾ ਆਦਿ ਸਨ। ਭਾਈ ਜੈ ਸਿੰਘ 'ਮੋਲੀ', ਭਾਈ ਗੁਰਮੁਖ ਸਿੰਘ ਸੁਰਮੁਖ ਸਿੰਘ ਮੁਹਾਵਾ ਵੀ ਸਤਿਗੁਰੂ ਜੀ ਦੇ ਕੀਰਤਨਕਾਰਾਂ ਵਿਚੋਂ ਸਨ।

ਇਹ ਸਭ ਰਬਾਬੀ ਪ੍ਰੰਪਰਾ ਦੇ ਰੁਕਨ ਸਨ।

ਸਿੱਖ ਕੀਰਤਨੀਆਂ ਵਿਚ ਸਨ - ਸੰਤ ਲਾਲ ਸਿੰਘ ਭੂਰੇ ਗਿੱਲ, ਉਸਤਾਦ ਹਰਨਾਮ ਸਿੰਘ ਚਵਿੰਡਾ, ਸੰਤ ਨਿਧਾਨ ਸਿੰਘ 'ਆਲਿਮ' ਲੋਪੋਕੇ, ਭਾਈ ਗਣੇਸ਼ਾ ਸਿੰਘ ਗੁਜਰਾਂਵਾਲਾ, ਭਾਈ ਬਸੰਤ ਸਿੰਘ, ਭਾਈ ਹਰਨਾਮ ਸਿੰਘ (ਸਤਿਗੁਰੂ ਰਾਮ ਸਿੰਘ ਜੀ ਦੇ ਦੋਹਤੇ, ਬੀਬੀ ਨੰਦਾਂ ਦੇ ਪੁੱਤਰ), ਭਾਈ ਗੁਰਬਖਸ਼ ਸਿੰਘ, ਭਾਈ ਨਿਰਮਲ ਸਿੰਘ (ਬੀਬੀ ਨੰਦਾਂ ਦੇ ਪੋਤਰੇ)।

ਇਸ ਤੋਂ ਬਾਅਦ ਜਿਸ ਕੀਰਤਨੀ ਜੋੜੀ ਨੇ ਸਾਰੇ ਨਾਮਧਾਰੀ ਪੰਥ ਨੂੰ ਆਪਣੇ ਕੀਰਤਨ ਨਾਲ ਕੀਲਿਆ ਉਹ ਸਨ ਸੰਤ ਦਰਸ਼ਨ ਸਿੰਘ ਤੇ ਸੰਤ ਖਜ਼ਾਨ ਸਿੰਘ। ਸੰਤ ਦਰਸ਼ਨ ਸਿੰਘ ਦੀ ਕੋਇਲ ਵਰਗੀ ਮਿੱਠੀ ਆਵਾਜ਼ ਸੀ। ਜਦੋਂ ਗਾਉਂਦੇ ਗਾਉਂਦੇ ਗੁਰਬਾਣੀ ਦਾ ਪ੍ਰਮਾਣ ਦਿੰਦੇ ਤਾਂ ਸਭ ਦੇ ਹਿਰਦੇ ਝਕਝੋਰ ਦਿੰਦੇ। ਨਾਲ ਹੀ ਸੰਤ ਖਜ਼ਾਨ ਸਿੰਘ ਦੀ ਤਬਲਾ ਅਤੇ ਗਾਉਣ ਦੀ ਸੰਗਤ ਤੇ ਕਿਆ ਕਹਿਣੇ। ਮੈਨੂੰ ਯਾਦ ਹੈ ਇਕ ਵਾਰ ਅੱਸੂ ਦੇ ਮੇਲੇ ਰਾਮਸਰ ਦੇ ਕੰਢੇ ਕੀਰਤਨ ਕਰਦਿਆਂ ਸੰਤ ਖਜ਼ਾਨ ਸਿੰਘ ਨੇ ਹੇਰੀ ਕਰਕੇ ਤਾਰ ਸਪਤਕ ਦਾ ਸਾ ਲਾਇਆ ਤਾਂ ਸੁਰ ਐਸਾ ਟਿਕਿਆ ਕਿ ਲੱਗਿਆ ਚਾਰ ਚੁਫੇਰੇ ਤੋਂ ਉਸਦੇ ਸੁਰ ਦੀ ਹੀ ਆਵਾਜ਼ ਆ ਰਹੀ ਹੈ। ਇਸ ਇਕੋ ਸੁਰ ਤੇ ਹੀ ਕਈ ਮਸਤਾਨੇ ਹੋ ਗਏ। ਇਸ ਤਰ੍ਹਾਂ ਉਸ ਕੀਰਤਨ ਵਿਚ ਹੀ ਦੋ ਵਾਰ ਹੋਇਆ। ਇਹ ਅਤਿਕਥਨੀ ਨਹੀਂ ਹੋਵੇਗੀ ਇਸ ਤਰ੍ਹਾਂ ਲਗਦਾ ਹੈ ਕਿ ਇਹ ਸਾਡੇ ਪੰਥ ਦੇ ਕੀਰਤਨ ਦੀ ਰੂਹ ਸਨ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਇਹ ਆਪ ਤਿਆਰ ਕੀਤੇ ਹੋਏ ਕੀਰਤਨੀਏ ਸਨ। ਆਪ ਜੀ ਕੋਲ ਬਿਠਾ ਕੇ ਇਹਨਾਂ ਨੂੰ ਸਿਖਾਂਦੇ। ਸੰਤ ਖਜ਼ਾਨ ਸਿੰਘ ਦੱਸਦੇ ਹੁੰਦੇ ਸਨ ਕਿ ਸਤਿਗੁਰੂ ਜੀ ਮੈਨੂੰ ਆਪਣੀ ਗੋਦੀ ਵਿਚ ਬਿਠਾਕੇ ਆਪਣੇ ਕਰ ਕਮਲਾਂ ਤੇ ਮੇਰੇ ਕੋਲੋਂ ਤਬਲਾ ਵਜਵਾਉਂਦੇ ਤੇ ਸਿਖਾਂਦੇ ਸਨ। ਜਦੋਂ ਅਸੀਂ ਦੋਵੇਂ ਭਰਾ ਸਤਿਗੁਰੂ ਜੀ ਕੋਲ ਆਏ ਤਾਂ ਮੇਰੀ ਉਮਰ ਮਸਾਂ 7-8 ਸਾਲ ਦੀ ਸੀ।

ਇਹੋ ਹੀ ਜੋੜੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਵਿਰਸੇ ਵਿਚ ਮਿਲੀ ਸੀ। ਇਹਨਾਂ ਨੇ 60-65 ਸਾਲ ਗੁਰੂ ਘਰ ਵਿਚ ਕੀਰਤਨ ਦੀ ਡਿਊਟੀ ਨਿਭਾਈ।

ਵੈਸੇ ਭਾਈ ਭਜਨਾ ਸਿੰਘ, ਭਾਈ ਕਿਹਰ ਸਿੰਘ ਭੈਣੀ ਸਾਹਿਬੀਏ ਵੀ ਸਾਲਾਂ ਬੱਧੀ ਭੈਣੀ ਸਾਹਿਬ ਵਿਚ ਕੀਰਤਨ ਕਰਨ ਦੀ ਸੇਵਾ ਨਿਭਾਉਂਦੇ ਰਹੇ। ਭਾਈ ਭਜਨਾ ਸਿੰਘ ਹਾਰਮੋਨੀਅਮ ਤੇ ਤਬਲੇ ਦੇ ਬਹੁਤ ਚੰਗੇ ਵਜੰਤਰੀ ਸਨ ਤੇ ਇਹਨਾਂ ਦੇ ਛੋਟੇ ਭਰਾ ਭਾਈ ਸੰਤਾ ਸਿੰਘ ਦਿਲਰੁਬਾ ਤਬਲਾ ਤੇ ਗਾਇਨ ਦੇ ਬੜੇ ਮਾਹਿਰ ਸਨ। ਇਹ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਨਾਲ ਹੀ ਭੈਣੀ ਸਾਹਿਬ ਸੰਗੀਤ ਵਿਦਿਆਲਾ ਦੇ ਵਿਦਿਆਰਥੀ ਸਨ। ਸਤਿਗੁਰੂ ਜੀ ਸੰਤਾ ਸਿੰਘ ਬਾਰੇ ਦੱਸਦੇ ਹਨ ਕਿ ਇਹਨਾਂ ਦਾ ਸੁਰ ਗਿਆਨ ਇਸ ਤਰ੍ਹਾਂ ਦਾ ਸੀ ਕਿ ਕੋਈ ਚੀਜ਼ ਰੰਬਾ, ਥਾਲੀ, ਗਿਲਾਸ ਆਦਿ ਖੜਕਾ ਦਿੰਦੇ ਤਾਂ ਇਹ ਝੱਟ ਦੱਸ ਦਿੰਦੇ ਕਿ ਇਸਦਾ ਸੁਰ ਹਰਮੋਨੀਅਮ ਦੇ ਫਲਾਣੇ ਸੁਰ ਨਾਲ ਮਿਲਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਕਈ ਬਚਨ ਯਾਦ ਆ ਰਹੇ ਹਨ। ਸਤਿਗੁਰੂ ਜੀ ਦੱਸਦੇ ਹੁੰਦੇ ਹਨ ਕਿ ਜਦੋਂ ਸਾਡਾ ਸੰਗੀਤ ਵਿਦਿਆਲਾ ਸ਼ੁਰੂ ਹੋਇਆ ਤਾਂ ਸਭ ਤੋਂ ਪਹਿਲਾਂ ਉਸਤਾਦ ਰਹੀਮ ਬਖਸ਼ ਸਾਡੇ ਉਸਤਾਦ ਨਿਯੁਕਤ ਹੋਏ। ਸਤਿਗੁਰੂ ਪ੍ਰਤਾਪ ਸਿੰਘ ਜੀ ਦੌਰੇ ਤੇ ਗਏ ਛੇ ਮਹੀਨੇ ਬਾਅਦ ਵਾਪਿਸ ਆਏ। ਜਦੋਂ ਆ ਕੇ

ਉਹਨਾਂ ਸਾਨੂੰ ਸੁਣਿਆ ਤਾਂ ਉਹਨਾਂ ਨੇ ਖਾਂ ਸਾਹਿਬ ਨੂੰ ਕਿਹਾ ਕਿ ਲਗਦਾ ਹੈ ਤੁਹਾਡਾ ਸਿਖਾਉਣ ਨੂੰ ਦਿਲ ਨਹੀਂ ਕਰਦਾ। ਇਸ ਤੋਂ ਬਾਅਦ ਇਹਨਾਂ ਦੇ ਪਿਤਾ ਉਸਤਾਦ ਊਧੋ ਖਾਂ ਸਾਡੇ ਸੰਗੀਤ ਦੇ ਅਧਿਆਪਕ ਬਣੇ। ਸਤਿਗੁਰੂ ਜੀ ਦੱਸਦੇ ਹਨ ਕਿ ਖਾਂ ਸਾਹਿਬ ਬਿਮਾਰ ਸਨ, ਇਹਨਾਂ ਨੂੰ ਅਤੀਸਾਰ (ਲੂਜ਼ ਮੋਸ਼ਨ) ਦੀ ਤਕਲੀਫ ਨੇ ਆ ਘੇਰਿਆ। ਬਹੁਤ ਇਲਾਜ਼ ਤੋਂ ਬਾਅਦ ਵੀ ਠੀਕ ਨਹੀਂ ਸਨ ਹੋ ਰਹੇ। ਜਦੋਂ ਇਸ ਗੱਲ ਦਾ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੂੰ ਪਤਾ ਲੱਗਾ, ਤਾਂ ਉਹਨਾਂ ਇਹਨਾਂ ਦਾ ਭੈਣੀ ਸਾਹਿਬ ਲਿਆ ਕੇ ਇਲਾਜ ਕਰਵਾਇਆ ਤੇ ਬਿਲਕੁਲ ਤੰਦਰੁਸਤ ਹੋ ਗਏ। ਉਸ ਤੋਂ ਬਾਅਦ ਖਾਂ ਸਾਹਿਬ ਨੇ ਸਾਨੂੰ ਸਭ ਵਿਦਿਆਰਥੀਆਂ ਨੂੰ ਬੜਾ ਨਿੱਠ ਕੇ ਸਿਖਾਇਆ। ਤਲਵੰਡੀ ਘਰਾਣੇ ਦੀਆਂ ਅਨਮੋਲ ਬੰਦਸ਼ਾਂ ਧਰੁਪਦ, ਧਮਾਰ, ਤਰਾਨੇ, ਚਤੁਰੰਗ, ਠੁਮਰੀਆਂ ਤੇ ਅਨੇਕਾਂ ਹੋਰ ਚੀਜ਼ਾਂ ਸਿਖਾਈਆਂ। ਕਈ ਵਾਰ ਪਿਤਾ ਸਤਿਗੁਰੂ ਜੀ ਖਾਂ ਸਾਹਿਬ ਨੂੰ ਕਹਿੰਦੇ ਕਿ ਆਪ ਆਪਣੇ ਬੱਚਿਆਂ ਨੂੰ ਵੀ ਇਹ ਚੀਜ਼ਾਂ ਸਿਖਾਇਆ ਕਰੋ ਤਾਂ ਅੱਗੋਂ ਉਹ ਕਹਿੰਦੇ ਕਿ ਸੱਚੇ ਪਾਤਸ਼ਾਹ ਜੀ ਮੈਂ ਉਹਨਾਂ ਦੇ ਪਿਛੇ ਪਿਛੇ ਤਾਂ ਭੱਜ ਨਹੀਂ ਸਕਦਾ ਸੇਵਾ ਕਰਨ ਤਾਂ ਲੈ ਲੈਣ। ਇਸ ਤਰ੍ਹਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੇ ਉਹਨਾਂ ਦੇ ਸਹਿਪਾਠੀਆਂ ਨੂੰ ਭਾਈ ਤਾਬਾ ਜੀ, ਉਸਤਾਦ ਹਰਨਾਮ ਸਿੰਘ ਤੇ ਉਸਤਾਦ ਊਧੋ ਖਾਂ ਕੋਲੋਂ ਸੈਂਕੜਿਆਂ ਦੇ ਹਿਸਾਬ ਨਾਲ ਸ਼ਬਦ ਰੀਤਾਂ ਤੇ ਦੂਸਰੀਆਂ ਬੰਦਸ਼ਾਂ ਦਾ ਅਨਮੋਲ ਖਜ਼ਾਨਾ ਪ੍ਰਾਪਤ ਹੋਇਆ। ਭਾਈ ਨਸੀਰ ਜੀ ਨੇ ਪਖਾਵਜ ਦੇ ਨਾਲ ਨਾਲ ਕੁਝ ਗਾਇਣ ਬੰਦਿਸ਼ਾਂ ਵੀ ਸਿਖਾਈਆਂ।

ਭਾਈ ਨਸੀਰ ਤੋਂ ਮਹਾਰਾਜ ਬੀਰ ਸਿੰਘ ਨੇ ਪੰਜਾਬ ਘਰਾਣੇ ਦਾ ਅਮੋਲਕ ਪਖਾਵਜ ਵਾਦਨ ਗ੍ਰਹਿਣ ਕੀਤਾ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਕਿਰਪਾ ਕੀਤੀ ਸੰਗੀਤ ਦਾ ਬੀਜ ਬੋਇਆ ਉਸਨੂੰ ਸਤਿਗੁਰੂ ਜਗਜੀਤ ਸਿੰਘ ਜੀ ਨੇ ਕਿਵੇਂ ਤਨ ਦੇਹੀ ਨਾਲ ਸਿੰਜਿਆ ਇਸ ਬਾਰੇ ਲਿਖਣਾ ਤਾਂ 'ਹਰਿ ਜਸ ਲਿਖਣ ਨਾ ਜਾਈ' ਵਾਂਗ ਹੀ ਹੈ।

ਭਾਵੇਂ ਕਿਸੇ ਗੁਰੂ ਪੀਰ ਬਾਰੇ ਲਿਖਣਾ ਉਪਰ ਲਿਖੇ ਵਾਂਗੂੰ ਹੀ ਹੈ ਅਤੇ ਉਹਨਾਂ ਬਾਰੇ ਜਿੰਨੀ ਕੁ ਇਤਿਹਾਸ ਵਿਚ ਜਾਣਕਾਰੀ ਮਿਲਦੀ ਹੈ ਉਹੋ ਹੀ ਪੜ੍ਹ ਜਾਂ ਦੱਸ ਸਕਦੇ ਹਾਂ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨਾਲ ਬਿਤਾਈ ਅੱਧੀ ਸਦੀ ਵਿਚ ਤੇ ਅਨੇਕ ਘਟਨਾਵਾਂ ਪ੍ਰਤੱਖ ਦੇਖੀਆਂ ਹੀ ਹਨ। ਪਤਾ ਨਹੀਂ ਲਗਦਾ ਕਿਥੋਂ ਸ਼ੁਰੂ ਕਰਾਂ।

ਸ੍ਰੀ ਸਤਿਗੁਰੂ ਜੀ ਸੰਗੀਤ ਨਾਲ ਇਤਨੇ ਜੁੜੇ ਹੋਏ ਹਨ ਕਿ ਹੁਣ ਭਾਵੇਂ ਆਪ ਜੀ ਨੇ ਆਪਣੇ ਆਪ ਨੂੰ ਬਚਨ ਕਰਨ ਵਜੋਂ ਸੰਕੋਚਿਆ ਹੋਇਆ ਹੈ ਪਰ ਜਦੋਂ ਆਪ ਜੀ ਪਾਸ ਬੈਠ ਕੇ ਬਲਵੰਤ ਸਿੰਘ ਕੋਈ ਬੰਦਸ਼ ਜਾਂ ਸ਼ਬਦ ਗਾਇਨ ਕਰਦਾ ਹੈ ਤਾਂ ਆਪ ਜੀ ਤਾਲਬੱਧ ਉਸ ਚੀਜ਼ ਨੂੰ ਗਾ ਦਿੰਦੇ ਹਨ। ਬਲਵੰਤ ਸਿੰਘ ਕਹਿੰਦਾ ਹੈ ਜੇ ਮੈਂ ਕਿਸੇ ਬੰਦਸ਼ ਦੀ ਤੁਕ ਭੁਲ ਜਾਵਾਂ ਤਾਂ ਸਤਿਗੁਰੂ ਜੀ ਉਸ ਨੂੰ ਪੂਰਾ ਕਰ ਦਿੰਦੇ ਹਨ।

ਗੁਰਗੱਦੀ ਤੇ ਸੁਭਾਏਮਾਨ ਹੋਣ ਤੋਂ ਬਾਅਦ ਸਤਿਗੁਰੂ ਜੀ ਨੇ ਸੰਗੀਤ ਵੱਲ ਉਚੇਚਾ ਧਿਆਨ ਦਿੱਤਾ। ਸ੍ਰੀ ਗੁਰੂ ਹਰੀ ਸਿੰਘ ਮਹਾਂਵਿਦਿਆਲਾ ਜੀਵਨ ਨਗਰ ਵਿਚ ਆਪ ਜੀ ਨੇ ਸਭ ਤੋਂ ਪਹਿਲਾਂ ਆਪਣੇ ਸਹਿਪਾਠੀ ਉਸਤਾਦ ਤਾਰਾ ਸਿੰਘ ਦਿਲਰੁਬਾ ਵਾਦਕ ਨੂੰ ਸੰਗੀਤ ਅਧਿਆਪਕ ਨਿਯੁਕਤ ਕੀਤਾ ਤੇ ਇਕ ਹੋਰ ਸਹਿਪਾਠੀ ਸੇਠ ਹਜ਼ੂਰ ਸਿੰਘ ਚੰਦ੍ਰਹਾਂਸ ਵੀ ਗੁਰਬਾਣੀ ਦੀਆਂ ਪੁਰਾਤਨ ਰੀਤਾਂ ਸਿਖਾਉਂਦੇ ਸਨ। ਮਹਾਰਾਜ ਬੀਰ ਸਿੰਘ ਵੀ ਜਦੋਂ ਵਕਤ ਮਿਲਦਾ ਸੰਗੀਤ ਅਤੇ ਪਖਾਵਜ ਸਿਖਾਉਣ ਦੀ ਕਿਰਪਾ ਕਰਦੇ ਸਨ।

ਸੰਨ 1960-61 ਦੌਰਾਨ ਸਤਿਗੁਰੂ ਜੀ ਨੇ ਪੰਡਤ ਮਹਾਦੇਵ ਪ੍ਰਸਾਦ (ਕੱਥਕ) ਉਨ੍ਹਾਂ ਦੇ ਪੁੱਤਰ ਸ੍ਰੀ ਕੇ. ਮਹਾਵੀਰ ਤੇ ਉਸਤਾਦ ਨਿਹਾਲ ਸਿੰਘ ਪਖਾਵਜੀ ਨੂੰ ਸ੍ਰੀ ਜੀਵੰਨ ਨਗਰ ਲੈ ਆਂਦਾ। ਪੰਡਤ ਜੀ ਧਰੁਪਦ, ਧਮਾਰ, ਠੁਮਰੀ ਆਦਿ ਦੇ ਮੰਨੇ ਪ੍ਰਮੰਨੇ ਗਾਇਕ ਸਨ। ਉਸਤਾਦ ਨਿਹਾਲ ਸਿੰਘ ਪੰਜਾਬ ਘਰਾਣੇ ਦੇ ਪਖਾਵਜੀ ਭਾਈ ਨਸੀਰ ਜੀ ਦੇ ਸ਼ਗਿਰਦ ਸਨ ਤੇ ਉਸਤਾਦ ਕਾਦਰ ਬਖਸ਼ ਜੀ ਤੋਂ ਵੀ ਇਹਨਾਂ ਤਾਲੀਮ ਲਈ ਸੀ। ਸਤਿਗੁਰੂ ਜੀ ਜਦੋਂ ਵੀ ਦੌਰਿਆਂ ਤੋਂ ਵਾਪਿਸ ਆਉਂਦੇ ਸੰਗੀਤ ਦੀਆਂ ਬੈਠਕਾਂ ਕਰਦੇ। ਫਿਰ ਸਤਿਗੁਰੂ ਜੀ ਆਪ ਇਹਨਾਂ (ਪੰਡਤ ਜੀ) ਪਾਸੋਂ ਕੁਝ ਠੁਮਰੀਆਂ ਤੇ ਹੋਰ ਚੀਜ਼ਾਂ ਸਿੱਖੀਆਂ। ਸਤਿਗੁਰੂ ਜੀ ਇਹਨਾਂ ਠੁਮਰੀਆਂ ਨੂੰ ਬੜੇ ਭਾਵ ਪੂਰਤ ਹੋ ਕੇ ਗਾਉਂਦੇ ਹਨ। ਵੈਸੇ ਸਤਿਗੁਰੂ ਜੀ ਦਾ ਸਾਰਾ ਗਾਉਣਾ ਹੀ ਭਾਵ ਪੂਰਨ ਹੈ ਤੇ ਸੁਣਦਿਆਂ ਹੀ ਬਣਦਾ ਹੈ। ਅਸੀਂ ਸਾਰੇ ਸੰਗੀਤਾਰਥੀ ਇਹਨਾਂ ਸਭ ਉਸਤਾਦਾਂ ਕੋਲੋਂ 1966 ਤੱਕ ਸਿੱਖਦੇ ਰਹੇ।

1966 ਵਿਚ ਪੰਡਿਤ ਜੀ ਬੰਬਈ ਜਾ ਕੇ ਸਵਰਗਵਾਸ ਹੋ ਗਏ ਸਨ ਇਥੇ ਹੀ ਜੀਵਨ ਨਗਰ ਸੰਗੀਤ ਵਿਦਿਆਲਾ ਨੂੰ ਵਿਸ਼ਰਾਮ ਚਿੰਨ੍ਹ ਲੱਗ ਗਿਆ। 20-30 ਵਿਦਿਆਰਥੀਆਂ ਵਿਚੋਂ ਤਿੰਨ ਜਣੇ ਮੈਂ (ਹਰਭਜਨ ਸਿੰਘ), ਗੁਰਦੇਵ ਸਿੰਘ ਤੇ ਸੁਰਜੀਤ ਸਿੰਘ ਮੱਤੂ ਸੰਗੀਤ ਮਾਰਗ ਦੇ ਪਾਂਧੀ ਬਣੇ। ਮੇਰੇ ਅਤੇ ਮੱਤੂ ਤੋਂ ਦੋ ਸਾਲ ਪਹਿਲਾਂ ਗੁਰਦੇਵ ਸਿੰਘ ਨੂੰ ਸਤਿਗੁਰੂ ਜੀ ਨੇ ਦਿੱਲੀ ਭੇਜ ਦਿੱਤਾ। ਉਥੇ ਇਹ ਉਸਤਾਦ ਪਿਆਰਾ ਸਿੰਘ ਤੋਂ ਤਾਰ-ਸ਼ਹਿਨਾਈ ਸਿਖਦਾ ਰਿਹਾ ਤੇ ਬਾਅਦ ਵਿਚ ਇਹ ਉਸਤਾਦ ਅਮਜ਼ਦ ਅਲੀ ਖਾਂ ਸਾਹਿਬ ਦਾ ਸ਼ਿਸ਼ ਹੋ ਕੇ ਸਰੋਦ

ਸਿਖਣ ਲੱਗ ਪਿਆ। ਮੇਰਾ ਤੇ ਸੁਰਜੀਤ ਮੱਤੂ ਦਾ ਦਿੱਲੀ ਲਈ ਪ੍ਰਸਥਾਨ 1968 ਵਿਚ ਹੋਇਆ, ਜਿਥੇ ਮੈਂ ਉਸਤਾਦ ਅਮਜ਼ਦ ਅਲੀ ਖਾਂ ਕੋਲੋਂ ਸਿਤਾਰ ਦੀ ਸਿਖਿਆ ਲੈਣ ਲੱਗਾ ਤੇ ਸੁਰਜੀਤ ਪੰਡਤ ਪ੍ਰੇਮ ਵੱਲਭ ਕੋਲੋਂ ਤਬਲਾ ਸਿੱਖਣ ਲੱਗ ਪਿਆ। ਸੁਰਜੀਤ ਪਹਿਲਾਂ ਤੋਂ ਹੀ ਤਬਲਾ ਵਾਦਕ ਸੀ। ਇਹ ਉਸਤਾਦ ਨਿਹਾਲ ਸਿੰਘ ਦਾ ਚੇਲਾ ਸੀ ਤੇ ਮੱਤੂ ਇਸ ਦਾ ਉਪਨਾਮ ਸੀ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਲਾਂਗਰੀ ਸੰਤ ਰਤਨ ਸਿੰਘ ਨੇ ਰਬਾਬੀ ਭਾਈ ਮੱਤੂ ਜੋੜੀ ਵਾਦਕ ਦੇ ਨਾਮ ਤੇ ਰੱਖਿਆ ਸੀ। ਇਸ ਤੇ ਮੈਨੂੰ ਇਕ ਹੋਰ ਗੱਲ ਯਾਦ ਆ ਗਈ ਹੈ। ਜੀਵਨ ਨਗਰ ਸਾਡੀ ਸੰਗੀਤ ਸਿਖਿਆ ਦੌਰਾਨ ਪਾਕਿਸਤਾਨ ਤੋਂ ਭਾਈ ਸੰਦਲ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਲਈ ਆਇਆ। ਮਹਾਰਾਜ ਬੀਰ ਸਿੰਘ ਜੀ ਨੇ ਸਾਨੂੰ ਸਭ ਨੂੰ ਮਨ੍ਹਾ ਕੀਤਾ ਸੁਰਜੀਤ ਨੂੰ ਮੱਤੂ ਨਾ ਅਖਿਆ ਜੇ ਕਿਉਂਕਿ ਮੱਤੂ ਭਾਈ ਸੰਦਲ ਦਾ ਤਾਇਆ ਸੀ, ਕਿਧਰੇ ਉਹ ਗੁੱਸਾ ਹੀ ਨਾ ਕਰ ਬੈਠੇ ਪਰ ਮੂੰਹੋਂ ਚੜ੍ਹਿਆ ਹੋਇਆ ਨਾਂ ਕਦੋਂ ਵਿਸਰਦਾ ਹੈ। ਇਕ ਦਿਨ ਕਿਸੇ ਦੇ ਮੱਤੂ ਵਾਜ ਮਾਰਨ ਤੇ ਉਹ ਹੈਰਾਨ ਤੇ ਖੁਸ਼ ਹੋ ਕੇ ਕਹਿਣ ਲੱਗਾ ਫੇਰ ਤੇ ਇਹ ਸਾਡੇ ਤਾਇਆ ਜੀ ਹੋਏ।

1974 ਵਿੱਚ ਮੱਤੂ ਸਤਿਗੁਰੂ ਜੀ ਨਾਲ ਇੰਗਲੈਂਡ ਦੌਰੇ ਤੇ ਗਿਆ। ਵਿਆਹ ਕਰਵਾ ਕੇ ਉਥੋਂ ਦਾ ਹੀ ਹੋ ਕੇ ਰਹਿ ਗਿਆ। ਬਾਕੀਂ ਬਚੇ ਅਸੀਂ ਦੋ ਜਣੇ ਮੈਂ (ਲੇਖਕ) ਤੇ ਗੁਰਦੇਵ। 1975 ਵਿਚ ਸਤਿਗੁਰੂ ਜੀ ਨੇ ਨਾਮਧਾਰੀ ਧਰਮਸ਼ਾਲਾ ਰਮੇਸ਼ ਨਗਰ (ਦਿੱਲੀ) ਵਿਖੇ ਸੰਗੀਤ ਵਿਦਿਆਲਾ ਖੋਲ੍ਹਿਆ। ਮੈਨੂੰ ਗਾਇਨ ਸਿਤਾਰ ਤੇ ਥੋੜ੍ਹਾ ਤਬਲਾ ਤੇ ਗੁਰਦੇਵ ਨੂੰ ਦਿਲਰੁਬਾ ਸਿਖਾਉਣ ਲਈ ਲਾਇਆ। ਉਸਤਾਦ ਪਿਆਰਾ ਸਿੰਘ (ਤਾਰ ਸ਼ਹਿਨਾਈ ਵਾਦਕ) ਨੂੰ ਇਸ ਦਾ ਨਿਗਰਾਨ ਬਣਾਇਆ ਗਿਆ। ਇਹ ਵਿਦਿਆਲਾ ਇਕ ਸਾਲ ਹੀ ਚੱਲਿਆ ਪਰ ਇਸ ਦੀ ਉਪਲਬਧੀ ਇਹ ਰਹੀ ਕਿ ਇਸਦਾ ਇਕ ਵਿਦਿਆਰਥੀ ਗੁਰਦੇਵ ਦਾ ਸ਼ਿਸ਼ ਅੱਛਾ ਦਿਲਰੁਬਾ ਵਾਦਕ ਬਣ ਗਿਆ ਜਿਸਨੂੰ ਸਤਿਗੁਰੂ ਜੀ ਨੇ ਖੁਸ਼ ਹੋ ਕੇ ਪੰਡਤ ਰਾਮ ਨਰਾਇਣ ਜੀ ਕੋਲ ਬੰਬਈ ਸਾਰੰਗੀ ਸਿੱਖਣ ਭੇਜ ਦਿਤਾ। ਇਹ ਅੱਜ ਦਾ ਸਥਾਪਿਤ ਕਲਾਕਾਰ ਤੇ ਸ਼ਿਖਸ਼ਕ ਸੁਰਜੀਤ ਸਿੰਘ ਹੈ।

ਸੰਨ 1976 ਵਿਚ ਸਤਿਗੁਰੂ ਜੀ ਨੇ ਉਸਤਾਦ ਮਹਿੰਦਰ ਸਿੰਘ ਨੁਮਰੀ ਗਾਇਕ (ਅੰਮ੍ਰਿਤਸਰ) ਨੂੰ ਤੇ ਮੈਨੂੰ ਸ੍ਰੀ ਭੈਣੀ ਸਾਹਿਬ ਸੱਦ ਲਿਆ ਜਿਥੇ ਪਹਿਲਾਂ ਗੁਰਮੀਤ ਰਤਨ ਰਾਗ ਸਿਖਾ ਰਹੇ ਸਨ ਤੇ ਉਹ ਕਿਸੇ ਹੋਰ ਜਗਾ ਨੌਕਰੀ ਤੇ ਚਲੇ ਗਏ ਸਨ, ਨਾਲੇ ਪੁਰਾਤਨ ਟਕਸਾਲੀ ਰੀਤਾਂ ਦੀ ਲੋੜ ਸੀ ਜੋ ਜੀਵਨ ਨਗਰ ਰਹਿੰਦਿਆਂ ਗੁਰੂ ਕਿਰਪਾ ਨਾਲ ਮੈਂ ਸਿਖੀਆਂ ਸਨ। ਉਸਤਾਦ ਨਿਹਾਲ ਸਿੰਘ ਨੂੰ ਵੀ ਬੁਲਾਇਆ ਗਿਆ।

ਅੱਜ ਦੇ ਨਾਮੀ ਕੀਰਤਨੀਏ ਸੰਤ ਹਰਬੰਸ ਸਿੰਘ ਘੁੱਲਾ, ਬਲਜੀਤ ਸਿੰਘ, ਮੋਹਨ ਸਿੰਘ, ਸੁਖਦੇਵ ਸਿੰਘ, ਰਸ਼ਪਾਲ ਸਿੰਘ ਸੇਵਕ, ਦੀਦਾਰ ਸਿੰਘ ਸੇਵਕ, ਅਰਵਿੰਦਰ ਸਿੰਘ ਗਾਇਕ ਬੰਬਈ, ਉਸਦਾ ਭਰਾ ਸੁਰਿੰਦਰ ਸਿੰਘ ਇਸੇ ਦੌਰ ਦੀ ਉਪਜ ਹਨ। ਇਹਨਾਂ ਦੋਹਾਂ ਭਰਾਵਾਂ ਨੂੰ ਬਾਅਦ ਵਿਚ ਸਤਿਗੁਰੂ ਜੀ ਨੇ ਪੰਡਤ ਰਾਮ ਨਰਾਇਣ ਕੋਲ ਗਾਇਨ ਤੇ ਪੰਡਤ ਸੁਰੇਸ਼ ਤਲਵਰਕਰ ਕੋਲ ਤਬਲਾ ਸਿਖਣ ਲਈ ਭੇਜ ਦਿੱਤਾ।

ਉਸਤਾਦ ਨਿਹਾਲ ਸਿੰਘ ਤੋਂ ਪਖਾਵਜ ਦੇ ਸਿਖਿਆਰਥੀਆਂ ਦੇ ਨਾਮ ਇਸ ਤਰ੍ਹਾਂ ਹਨ-

ਸੁਖਵਿੰਦਰ ਸਿੰਘ ਪਿੰਕੀ, ਸੁਖਦੇਵ ਸਿੰਘ ਸੁੱਖੀ, ਸ਼ੇਰ ਸਿੰਘ, ਹਰਜਿੰਦਰ ਸਿੰਘ (ਸੰਤੂਰ) ਆਦਿ। ਜਦੋਂ ਵਿਦਿਆਰਥੀ ਸਿਖ ਕੇ ਕੁਝ ਤਿਆਰ ਹੋ ਜਾਂਦੇ ਤਾਂ ਸਤਿਗੁਰੂ ਜੀ ਉਹਨਾਂ 'ਚੋਂ ਕੁਝ ਨੂੰ ਹਿੰਦੁਸਤਾਨ ਦੇ ਨਾਮੀ ਉਸਤਾਦਾਂ ਕੋਲ ਉਚੇਰੀ ਵਿਦਿਆ ਲਈ ਭੇਜ ਦਿੰਦੇ ਜਿਵੇਂ ਕਿ ਮੋਹਨ ਸਿੰਘ, ਸੁਖਦੇਵ ਸਿੰਘ ਨੂੰ ਪੰਡਤ ਰਾਜਨ ਸਾਜਨ ਮਿਸ਼ਰਾ ਕੋਲ ਗਾਇਨ ਲਈ ਦਿੱਲੀ, ਬਲਜੀਤ ਸਿੰਘ ਤੇ ਹਰਬੰਸ ਸਿੰਘ ਨੂੰ ਤਾਰ ਸ਼ਹਿਨਾਈ ਲਈ ਉਸਤਾਦ ਪਿਆਰਾ ਸਿੰਘ ਕੋਲ, ਸੁਖਵਿੰਦਰ ਸਿੰਘ ਪਿੰਕੀ, ਸੁਖਦੇਵ ਸਿੰਘ, ਸੁਖਵਿੰਦਰ ਸਿੰਘ (ਸ਼ਿਸ਼ ਪੰਡਤ ਰਮਾਂਕਾਂਤ ਜਲੰਧਰ) ਨੂੰ ਬਨਾਰਸ ਪੰਡਤ ਕਿਸ਼ਨ ਮਹਾਰਾਜ ਜੀ ਪਾਸ। ਸੁਖਦੇਵ ਸਿੰਘ ਸੁੱਖੀ ਨੂੰ ਪੰਡਤ ਦੁਰਗਾ ਲਾਲ (ਪ੍ਰਸਿੱਧ ਕੱਥਕ ਨ੍ਰਿਤਕਾਰ ਤੇ ਪਖਾਵਜ ਵਾਦਕ) ਕੋਲ ਦਿੱਲੀ, ਹਰਜਿੰਦਰ ਸਿੰਘ ਤੇ ਕਿਰਨਪਾਲ ਸਿੰਘ (ਯੂ. ਕੇ.) ਨੂੰ ਪੰਡਤ ਸ਼ਿਵ ਕੁਮਾਰ ਸ਼ਰਮਾ ਕੋਲ ਸੰਤੂਰ ਸਿੱਖਣ ਲਈ ਬੰਬਈ, ਧਰਮਵੀਰ ਸਿੰਘ ਨੂੰ ਉਸਤਦਾ ਵਲਾਇਤ ਖਾਂ ਪਾਸ ਸਿਤਾਰ ਲਈ ਆਦਿ।

ਨਾਮਧਾਰੀ ਬੱਚਿਆਂ ਤੋਂ ਬਿਨਾਂ ਹੋਰ ਵੀ ਜਿਸਨੇ ਸਤਿਗੁਰੂ ਜੀ ਪਾਸ ਸੰਗੀਤ ਸਿਖਣ ਲਈ ਅਰਜ਼ ਕੀਤੀ ਤੇ ਜਿਥੇ ਵੀ ਉਹਨਾਂ ਚਾਹਿਆ ਉਥੇ ਆਪਣੇ ਖਰਚੇ ਤੇ ਭੇਜ ਦਿੱਤਾ, ਜਿਹਨਾਂ ਵਿਚ ਤਰਸੇਮ ਸਿੰਘ, ਕੁਲਵਿੰਦਰ ਸਿੰਘ, ਜਤਿੰਦਰਪਾਲ ਸਿੰਘ ਚਿੰਕਾ ਉਸਤਾਦ ਅੱਲਾ ਰੱਖਾ ਖਾਂ ਪਾਸੋਂ ਤਬਲਾ ਅਤੇ ਪਖਾਵਜ ਸਿਖਣ ਲਈ ਬੰਬਈ ਭੇਜਿਆ।

ਉਪਰੋਕਤ ਸਾਰੇ ਹੀ ਕਲਾਕਾਰ ਆਪਣੀ ਆਪਣੀ ਜਗਾ ਮਸ਼ਹੂਰ ਹਨ ਪਰ ਸੁਖਵਿੰਦਰ ਸਿੰਘ ਪਿੰਕੀ ਦਾ ਨਾਮ ਸੰਸਾਰ ਭਰ ਵਿਚ ਰੋਸ਼ਨ ਹੋਇਆ ਹੈ। ਇਹ ਜੋੜੀ (ਪਖਾਵਜ ਪੰਜਾਬ ਅੰਗ) ਤੇ ਤਬਲਾ (ਬਨਾਰਸ ਬਾਜ) ਦੋਹਾਂ ਨੂੰ ਪੂਰੇ ਅਧਿਕਾਰ ਨਾਲ ਵਜਾਉਂਦਾ ਹੈ ਤੇ ਅਮਰੀਕਾ ਦਾ ਵਕਾਰੀ ਗਰੈਮੀ ਅਵਾਰਡ ਇਸਨੇ ਯੁਗਲ ਤੌਰ ਤੇ ਜਿੱਤਿਆ ਹੈ।

ਮੈਂ ਭੈਣੀ ਸਾਹਿਬ 1984 ਤੱਕ ਸਿਖਾਂਦਾ ਰਿਹਾ ਉਸ ਤੋਂ ਬਾਅਦ ਸਤਿਗੁਰੂ ਜੀ ਦੇ ਹੁਕਮ ਅਨੁਸਾਰ 5-6 ਸਾਲ ਸ਼ਹੀਦ ਬਿਸ਼ਨ ਸਿੰਘ ਮੈਮੋਰੀਅਲ ਸਕੂਲ ਦਿੱਲੀ, ਬੈਂਕਾਕ 5 ਮਹੀਨੇ ਤੇ ਇੰਗਲੈਂਡ ਕੁਝ ਵਕਤ ਲਈ ਸੰਗੀਤ ਸਿਖਾਂਦਾ ਰਿਹਾ।

ਭੈਣੀ ਸਾਹਿਬ ਇਸ ਤੋਂ ਅਗਲੇ ਪੂਰ ਨੂੰ ਬੀਬੀ ਨਰਿੰਦਰ ਕੌਰ (ਨੈਰੋਬੀ) ਤੇ ਬਲਜੀਤ ਸਿੰਘ ਸੰਗੀਤ ਦੀ ਵਿਦਿਆ ਦੇਂਦੇ ਰਹੇ। ਬਲਜੀਤ ਸਿੰਘ ਥੋੜੇ ਸਮੇਂ ਬਾਅਦ ਦਿੱਲੀ ਦਾ ਨਿਵਾਸੀ ਬਣ ਗਿਆ। ਪਰ ਬੀਬੀ ਜੀ ਅੱਜ ਤੱਕ 25-26 ਸਾਲ ਤੋਂ ਇਕ ਟਕ ਸੰਗੀਤ ਸਿਖਾ ਰਹੇ ਹਨ। ਇਨ੍ਹਾਂ ਦੇ ਬੇਟੇ ਅੰਮ੍ਰਿਤਪਾਲ ਸਿੰਘ (ਅਮਰੀਕਾ), ਹਰਪਾਲ ਸਿੰਘ ਭੱਲੀ (ਕੈਨੇਡਾ) ਗਾਇਨ ਤੇ ਤਬਲੇ ਤੇ ਚੰਗੇ ਜਾਣਕਾਰ ਹਨ। ਇਹ ਦੋਵੇਂ ਅੱਗੇ ਆਪਣੇ ਬੱਚਿਆਂ ਵਿਚ ਵੀ ਇਸ ਵਿਦਿਆ ਦਾ ਸੰਚਾਰ ਕਰ ਰਹੇ ਹਨ।

ਸ੍ਰੀ ਭੈਣੀ ਸਾਹਿਬ 1994 ਤੋਂ ਮੈਨੂੰ ਸੰਗੀਤ ਅਧਿਆਪਨ ਲਈ ਦੁਬਾਰਾ ਹੁਕਮ ਲੱਗਾ। ਸੁਰਜੀਤ ਸਿੰਘ ਦਿਲਰੁਬਾ, ਸਾਰੰਗੀ ਤੇ ਸ੍ਰੀ ਰਾਜੇਸ਼ ਮਾਲਵੀਆ (ਸ਼ਿਸ਼ ਉਸਤਾਦ ਅੱਲਾ ਰੱਖਾ) ਤਬਲਾ ਮੇਰੇ ਤੋਂ ਦੋ ਸਾਲ ਪਹਿਲਾਂ ਹੀ ਉਥੇ ਸਿਖਾ ਰਹੇ ਸਨ। ਜਲੰਧਰ ਤੋਂ ਹਰ ਹਫਤੇ ਸ੍ਰੀ ਵਰਿੰਦਰ ਕੁਮਾਰ ਸਿਤਾਰ ਤੇ ਸਰੋਦ, ਪੰਡਤ ਰਮਾਕਾਂਤ ਤਬਲਾ ਸਿਖਾਉਣ ਵੀ ਆਉਂਦੇ ਸਨ। ਸਤਿਗੁਰੂ ਜੀ ਆਪ ਵੀ ਜਦੋਂ ਭੈਣੀ ਸਾਹਿਬ ਹੁੰਦੇ ਰੋਜ਼ ਬੱਚਿਆਂ ਨੂੰ ਲੈ ਕੇ ਬੈਠਦੇ। ਹੁਣ ਮੋਹਣ ਸਿੰਘ ਤੇ ਸੁਖਦੇਵ ਸਿੰਘ ਦਿੱਲੀ ਤੋਂ ਭੈਣੀ ਸਾਹਿਬ ਪੱਕੇ ਤੌਰ ਤੇ ਬੁਲਾ ਲਏ ਗਏ। ਬਨਾਰਸ ਤੋਂ ਪੰਡਤ ਪ੍ਰਭੂ ਸਹਾਇ ਨੂੰ ਵੀ ਸਾਰੰਗੀ ਸਿਖਾਉਣ ਲਈ ਲਿਆਂਦਾ। ਮੇਰੇ ਕਹਿਣ ਦਾ ਮਤਲਬ ਕਿ ਬੀਬੀ ਜੀ ਸਮੇਤ ਅੱਠ ਅਧਿਆਪਕ ਸੰਗੀਤ ਦੀ ਤਾਲੀਮ ਦੇ ਰਹੇ ਸਨ। ਸਭਹਨ ਕੇ ਸਿਰਮੌਰ ਸਤਿਗੁਰੂ ਜੀ ਆਪ ਤਾਂ ਕਿਰਪਾ ਕਰਦੇ ਹੀ ਸਨ। ਹੁਣ ਇਸ ਦੀ ਲਿਸਟ ਲੰਮੀ ਹੈ- ਬਲਵੰਤ ਸਿੰਘ, ਗੁਰਦਿਤ ਸਿੰਘ, ਹਰਜਿੰਦਰ ਸਿੰਘ (ਗਾਇਨ, ਸਰੋਦ ਤੇ ਰਬਾਬ), ਕੁਲਬੀਰ ਸਿੰਘ, ਗੁਰਪ੍ਰੀਤ ਸਿੰਘ (ਗੋਪੀ), ਗੁਰਪ੍ਰੀਤ ਸਿੰਘ ਪੀਤੂ, ਗੁਰਲਾਲ ਸਿੰਘ (ਗਾਇਨ ਤੇ ਤਬਲਾ), ਤਰਲੋਚਨ ਸਿੰਘ ਲਾਲੀ, ਸੁੱਚਾ ਸਿੰਘ, ਰਣਬੀਰ ਸਿੰਘ (ਗਾਇਨ, ਦਿਲਰੁਬਾ, ਸਾਰੰਗੀ), ਹੋਰ ਬਹੁਤ ਸਾਰੇ ਛੋਟੇ ਬੱਚੇ ਜਿਨ੍ਹਾਂ ਦੇ ਨਾਮ ਯਾਦ ਨਹੀਂ ਆ ਰਹੇ। ਤਬਲਾ ਸਿਖਿਆਰਥੀ ਸਨ ਜਰਨੈਲ ਸਿੰਘ ਜੱਸ, ਗੁਰਚਰਨ ਸਿੰਘ, ਅਜੈਪਾਲ ਸਿੰਘ ਆਦਿ। ਸਿਤਾਰ ਵਾਲੇ ਸਨ ਗੁਰਦਿਆਲ ਸਿੰਘ ਲਾਲੀ, ਅਮਰੀਕ ਸਿੰਘ ਤੇ ਗੁਰਮੁਖ ਸਿੰਘ, ਸਾਰੰਗੀ ਵੀ ਕਾਫੀ ਜਣੇ ਸਿੱਖ ਰਹੇ ਹਨ ਨਾਮ ਯਾਦ ਨਹੀਂ। ਕੁੜੀਆਂ ਵਿਚ ਸ਼ੰਮੀ, ਗੁਰਮੀਤ, ਗੁਰਦਰਸ਼ਨ, ਬਾਵੋ, ਰਣਜੀਤ ਤੇ ਹੋਰ ਬਹੁਤ ਸਾਰੀਆਂ ਹਨ।

ਦੋਵੇਂ ਠਾਕਰ ਵੀ ਸਾਡੇ ਦੌਰ ਦੇ ਸੰਗੀਤ ਸਿਖਿਆਰਥੀ ਰਹੇ ਹਨ। ਇਹ ਸੰਗੀਤ ਦੇ ਅੱਛੇ ਜਾਣਕਾਰ ਹਨ ਛੋਟੇ ਠਾਕੁਰ ਉਦੈ ਸਿੰਘ ਜੀ ਤਾਂ ਦਿਲਰੁਬਾ, ਤਾਰ ਸ਼ਹਿਨਾਈ ਦੇ ਅੱਛੇ ਵਾਦਕ ਹਨ। ਇਹ ਉਸਤਾਦ ਪਿਆਰਾ ਸਿੰਘ ਤੋਂ ਸਿੱਖੇ ਸਨ। ਸੰਤ ਜਗਤਾਰ ਸਿੰਘ-ਬੀਬਾ ਜੀ ਦੇ ਪੁੱਤਰ ਸੰਤ ਜੈ ਸਿੰਘ ਸੰਤੂਰ ਵਾਦਕ ਹਨ, ਇਹ ਹਰਜਿੰਦਰ ਸਿੰਘ ਦੇ ਚੇਲੇ ਹਨ। ਇਕ ਮਹਿਲ ਸਿੰਘ ਤਾਰ ਸ਼ਹਿਨਾਈ ਵਾਦਕ ਹਨ।

ਸਤਿਗੁਰੂ ਜੀ ਨੂੰ ਆਪਣੇ ਸੰਗੀਤ ਸਿਖਿਆਰਥੀਆਂ ਨੂੰ ਸੁਣਨ ਦਾ ਕਿੰਨਾ ਚਾਅ ਹੈ। ਜਦੋਂ ਦਿੱਲੀ ਸੰਗੀਤ ਵਿਦਿਆਲਾ ਸ਼ੁਰੂ ਕੀਤਾ ਤਾਂ ਸ਼ਾਇਦ ਮਹੀਨੇ ਕੁ ਬਾਅਦ ਇਕ ਦਿਨ ਕਲਾਸ ਵਿਚ ਆ ਗਏ ਤੇ ਕਹਿਣ ਲੱਗੇ ਸੁਣਾਓ, ਬੱਚੇ ਕੀ ਕੁਝ ਸਿੱਖੇ ਹਨ। ਮੈਂ ਅਰਜ਼ ਕੀਤੀ ਕਿ ਅਜੇ ਤੇ ਸਾ ਰੇ ਗਾ ਮਾ ਹੀ ਕਰਦੇ ਹਨ ਤਾਂ ਹੱਸਕੇ ਫੁਰਮਾਇਆ ਅੱਛਾ ਅਜੇ ਇਹ ਸਾਰੇ ਗਾਮੇ ਹੀ ਹਨ।

ਭੈਣੀ ਸਾਹਿਬ ਦਾ ਸੰਗੀਤ ਵਿਦਿਆਲਾ ਅੱਜ ਨਿਰੰਤਰ ਉਸੇ ਤਰ੍ਹਾਂ ਚੱਲ ਰਿਹਾ ਹੈ ਤੇ ਬਹੁਤ ਸਾਰੇ ਬੱਚੇ ਬੱਚੀਆਂ ਗਾਇਨ ਤੇ ਵਾਦਨ ਦੀ ਸਿਖਿਆ ਲੈ ਰਹੇ ਹਨ। ਬੀਬੀ ਨਰਿੰਦਰ ਕੌਰ, ਬਲਵੰਤ ਸਿੰਘ, ਰਾਜੇਸ਼ ਮਾਲਵੀਆ ਤੇ ਹਰਪ੍ਰੀਤ ਸਿੰਘ ਸੋਨੂੰ ਇਸ ਸੰਗੀਤ ਰਥ ਦੇ ਵਾਹਕ ਹਨ।

ਸਤਿਗੁਰੂ ਜੀ ਦੀ ਕਿਰਪਾ ਸਦਕਾ ਅੱਜ ਸਾਰੇ ਸੰਸਾਰ ਵਿਚ ਜਿਥੇ ਵੀ ਨਾਮਧਾਰੀ ਹਨ ਉਹ ਆਪਣੇ ਆਪਣੇ ਵਸੀਲਿਆਂ ਨਾਲ ਆਪਣੇ ਬੱਚਿਆਂ ਨੂੰ ਬੜੇ ਉਤਸ਼ਾਹ ਨਾਲ ਸੰਗੀਤ ਕੀਰਤਨ ਸਿਖਾ ਰਹੇ ਹਨ। ਉਹਨਾਂ ਬਾਰੇ ਕਦੀ ਅਲੱਗ ਤੋਂ ਲਿਖਿਆ ਜਾਏਗਾ।

ਆਖਿਰ ਤੇ ਮੈਨੂੰ ਆਪਣੇ ਸਾਰੇ ਸਹਿਪਾਠੀ ਯਾਦ ਆ ਰਹੇ ਹਨ। ਪਤਾ ਨਹੀਂ ਬਾਕੀਆਂ ਨੂੰ ਸੰਗੀਤ ਦਾ ਰਸ ਹੈ ਕਿ ਨਹੀਂ ਪਰ ਤਿੰਨ ਲੋਗ ਹੈਨ ਜੋ ਸੰਗੀਤ ਨਾਲ ਜੁੜੇ ਹੋਏ ਹਨ। ਇਕ ਗੁਰਦੇਵ ਕੋਇਲ (ਜਲੰਧਰ) ਜਿਸਦਾ ਮੁਹਾਰ ਲੋਕ ਸੰਗੀਤ ਵੱਲ ਮੁੜ ਗਿਆ, ਪਰ ਇਹ ਰਾਗਦਾਰੀ ਵੀ ਜਾਣਦਾ ਹੈ। ਦੂਸਰਾ ਮੇਰਾ ਛੋਟਾ ਵੀਰ ਮਨਜੀਤ ਸਿੰਘ ਹੈ। ਇਹ ਬਿਲਡਿੰਗ ਤੇ ਲੱਕੜੀ ਦੇ ਕੰਮ ਦਾ ਠੇਕੇਦਾਰ ਹੈ ਪਰ ਅੱਜ ਇਹ ਦਿੱਲੀ ਦਾ ਪ੍ਰਸਿੱਧ ਰਾਗੀ ਤੇ ਜਥੇਦਾਰ ਹੈ ਤੇ ਅੱਛੀ ਕੰਪੋਜ਼ੀਸ਼ਨ ਵੀ ਕਰ ਲੈਂਦਾ ਹੈ। ਤੀਸਰਾ ਜੋਗਿੰਦਰ ਸਿੰਘ ਮੁਕਤਾ ਅੱਛਾ ਕਵੀ ਤੇ ਗਾਇਕ ਹੈ ਪਰ ਰਾਗਾਂ ਨਾਲ ਇਸਦੀ ਮਿਤਰਤਾ ਹੈ ਕਿ ਨਹੀਂ, ਪਤਾ ਨਹੀਂ।

■

# ਸੁੱਖ-ਸੁਵਿਧਾਵਾਂ ਨਾਲ ਭਰਪੂਰ-
# ਸ੍ਰੀ ਭੈਣੀ ਸਾਹਿਬ

✍ ਤਰਲੋਚਨ ਸਿੰਘ ਲਾਲੀ

***ਸ੍ਰੀ ਭੈਣੀ ਸਾਹਿਬ ਇਕ ਛੋਟਾ ਜਿਹਾ ਪਿੰਡ ਹੈ ਪਰ ਇਸ ਦੀ ਪਛਾਣ ਵੱਡੀ ਹੈ। ਏਥੋਂ ਦੀ ਅਬਾਦੀ 4500 ਤੋਂ ਉਪਰ ਹੈ। ਇਸ ਪਿੰਡ ਦੇ ਲੋਕ ਆਪਸ ਵਿਚ ਪ੍ਰੇਮ ਪਿਆਰ ਨਾਲ ਰਹਿੰਦੇ ਹਨ। ਇਹ ਪਿੰਡ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ, ਜਿਸ ਵਿਚ ਇਕ ਹਿੱਸਾ ਨਾਮਧਾਰੀ ਪਰਵਾਰਾਂ ਨਾਲ ਸੰਬੰਧਤ ਹੈ ਅਤੇ ਦੂਸਰਾ ਗੈਰ ਨਾਮਧਾਰੀ ਪਰਵਾਰਾਂ ਨਾਲ। ਪਰ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਸ ਵਿਚ ਇਤਫਾਕ ਹੈ।***

ਭੈ+ਣੀ=ਭੈਣੀ ਭਾਵ ਜਿਥੇ ਕੋਈ ਭੈ ਨਹੀਂ ਹੈ। ਰਿਸ਼ੀਆਂ-ਮੁਨੀਆਂ ਅਤੇ ਗੁਰੂ ਪੀਰਾਂ ਦੀ ਧਰਤੀ ਹੈ ਭੈਣੀ ਸਾਹਿਬ। ਇਹ ਪਿੰਡ ਲੁਧਿਆਣਾ ਚੰਡੀਗੜ੍ਹ ਰੋਡ ਤੋਂ ਕਰੀਬ ਦੋ ਕਿਲੋਮੀਟਰ ਅੰਦਰ ਸਥਿਤ ਹੈ। ਇਸ ਪੁਰਾਤਨ ਪਿੰਡ ਨੂੰ ਚਾਰ ਗੁਰੂ ਸਾਹਿਬਾਨਾਂ ਦੀ ਚਰਨ ਛੋਹ ਪ੍ਰਾਪਤ ਹੈ। ਭੈਣੀ ਸਾਹਿਬ ਦੀ ਧਰਤੀ ਬਾਬਤ ਪ੍ਰਸਿੱਧ ਹਾਸਰਸ ਕਵੀ ਸ੍ਰੀ ਚਮਨ ਹਰਿਗੋਬਿੰਦਪੁਰੀ ਨੇ ਲਿਖਿਆ ਹੈ-

*ਫੁੱਲਾਂ ਵਿਚੋਂ ਫੁੱਲ ਜਿਵੇਂ ਫੁੱਲ ਹੈ ਗੁਲਾਬ ਦਾ।*
*ਏਸ ਤਰ੍ਹਾਂ ਥਾਵਾਂ 'ਚੋਂ ਸਥਾਨ ਭੈਣੀ ਸਾਹਿਬ ਦਾ।*
*ਨਾਓ ਹੈ ਪਿਆਰਾ ਇਹਨੂੰ ਭੈਣੀ ਸਾਹਿਬ ਕਹਿੰਦੇ ਨੇ।*
*ਰੱਬ ਦਾ ਸਰੂਪ ਏਥੇ ਗੁਰੂ ਦੇਵ ਰਹਿੰਦੇ ਨੇ।*
*ਮਾਖਿਓ ਤੋਂ ਵੱਧ ਜਿਹਦੇ ਬੋਲਾਂ 'ਚ ਮਿਠਾਸ ਹੈ।*
*ਭੈਣੀ ਸਾਹਿਬ ਵਿਚ ਸਤਿਗੁਰੂ ਜੀ ਦਾ ਵਾਸ ਹੈ।*
*ਕਣ ਕਣ ਵਿਚ ਇਹਦੇ ਨਾਮ ਦਾ ਬਸੇਰਾ ਏ।*
*ਭੈਣੀ ਸਾਹਿਬ ਵਿਚ ਕੌਮੀ ਏਕਤਾ ਦਾ ਡੇਰਾ ਏ।*
*ਲੋਭ ਤੇ ਕ੍ਰੋਧ ਵਾਲਾ ਹੁੰਦਾ ਏਥੇ ਖਾਤਮਾ।*
*ਨਾਮ ਵਾਲੇ ਰੰਗ ਵਿਚ ਰੰਗੀ ਜਾਵੇ ਆਤਮਾ।*

ਭੈਣੀ ਸਾਹਿਬ ਦਾ ਪਹਿਲਾਂ ਨਾਂ ਭੈਣੀ ਭੂੰਦੜ ਸੀ, ਫਿਰ ਭੈਣੀ ਆਲਾ ਹੋਇਆ ਜੋ ਕਿ ਅੱਜ ਤੱਕ ਸਰਕਾਰੀ ਕਾਗਜ਼ਾਂ ਵਿਚ ਚਲਿਆ ਆ ਰਿਹਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਆਪਣੇ ਇਕ ਹੁਕਮਨਾਮੇ ਵਿਚ ਲਿਖਿਆ ਹੈ ਕਿ ਇਸਦਾ ਨਾਂ ਰਾਮਦਾਸਪੁਰਾ ਸੱਦਣਾ। ਪਰ ਅੱਜ ਕੱਲ੍ਹ ਇਸ ਇਤਿਹਾਸਕ ਪਿੰਡ ਦਾ ਨਾਂ ਸ੍ਰੀ ਭੈਣੀ ਸਾਹਿਬ ਪੂਰੇ ਵਿਸ਼ਵ ਵਿਚ ਪ੍ਰਸਿੱਧ ਹੈ। ਸ੍ਰੀ ਭੈਣੀ ਸਾਹਿਬ ਦੇ ਪੁਰਾਣੇ ਵਸਨੀਕਾਂ ਰਾਹੀਂ ਦੱਸਿਆ ਜਾਂਦਾ ਹੈ ਕਿ ਇਹ ਪਿੰਡ 1772 ਈ. ਵਿਚ ਬੰਨ੍ਹਿਆ ਗਿਆ ਸੀ। **ਇਸ ਪਿੰਡ ਦੀਆਂ ਤਿੰਨ ਪੱਤੀਆਂ ਹਨ**- ਜੌਹਰੀ ਪੱਤੀ, ਰੂਪ ਚੰਦ ਪੱਤੀ ਅਤੇ ਬਾਹਮਣਾਂ ਪੱਤੀ। ਪਿੰਡ ਦਾ ਰਕਬਾ ਤਕਰੀਬਨ 3600 ਵਿੱਘਾ (900 ਏਕੜ) ਹੈ।

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ 1857 ਈ. ਵਿਚ ਸੰਤ ਖਾਲਸੇ ਦੀ ਪੁਨਰ ਸਾਜਨਾ ਇਸੇ ਪਿੰਡ ਵਿਚ ਕੀਤੀ। ਇਸ ਸੰਤ ਖਾਲਸੇ ਨੇ ਸ੍ਰੀ ਸਤਿਗੁਰੂ ਜੀ ਦੀ ਰਹਿਨੁਮਾਈ ਹੇਠ ਅੰਗਰੇਜ਼ ਸਰਕਾਰ ਵਿਰੁੱਧ ਅਜ਼ਾਦੀ ਦਾ ਅਜਿਹਾ ਜਹਾਦ ਛੇੜਿਆ ਕਿ ਭੈਣੀ ਸਾਹਿਬ ਦੀਆਂ ਬਰਤਾਨੀਆਂ ਤੱਕ ਧੁੰਮਾਂ ਪੈ ਗਈਆਂ। ਸਤਿਗੁਰੂ ਜੀ ਵਲੋਂ ਚਲਾਈ ਇਸ ਲਹਿਰ (ਕੂਕਾ/ਨਾਮਧਾਰੀ ਲਹਿਰ) ਦੇ ਅਜ਼ਾਦੀ ਵਿਚ ਪਾਏ ਯੋਗਦਾਨ ਸਦਕਾ ਸ੍ਰੀ ਭੈਣੀ ਸਾਹਿਬ ਦਾ ਨਾਂ ਇਤਿਹਾਸ ਵਿਚ ਸੁਨਹਿਰੀ ਅੱਖਰਾਂ ਵਿਚ ਦਰਜ਼ ਹੈ। ਅੰਗਰੇਜ਼ ਕੂਕਿਆਂ ਤੋਂ ਏਨਾ ਡਰਦੇ ਸਨ ਕਿ ਉਹ ਕਿਤੇ ਵੀ ਪੰਜ ਸਿੱਖਾਂ ਤੋਂ ਵੱਧ ਇਕੱਠੇ ਨਹੀਂ ਸਨ ਹੋਣ ਦੇਂਦੇ ਅਤੇ ਭੈਣੀ ਸਾਹਿਬ ਡੇਰੇ ਵਿਚ ਪੰਜਾਹ ਸਾਲ ਪੁਲਿਸ ਚੌਕੀ ਬਿਠਾਈ ਰੱਖੀ। ਨਾਮਧਾਰੀ ਸਿੱਖਾਂ ਨੂੰ ਬੇਅੰਤ ਤਸੀਹੇ ਦਿੱਤੇ ਗਏ। ਏਥੋਂ ਤੱਕ ਕਿ ਸਿੱਖ ਭੈਣੀ ਸਾਹਿਬ ਸਤਿਗੁਰੂ ਜੀ ਦੇ ਦਰਸ਼ਨ ਨਹੀਂ ਸਨ ਕਰਨ ਜਾ ਸਕਦੇ। ਦਰਸ਼ਨਾਂ ਲਈ ਸਿੱਖ ਚੋਰੀ ਛੁਪੇ

ਜਾਂਦੇ ਸਨ। ਨਾਮਧਾਰੀ ਸਿੱਖਾਂ ਤੇ ਸਖ਼ਤੀਆਂ ਦਾ ਝੱਖੜ ਝੁੱਲਿਆ।

ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਸਤਿਗੁਰੂ ਰਾਮ ਸਿੰਘ ਤੋਂ ਬਾਦ ਸਤਿਗੁਰੂ ਹਰੀ ਸਿੰਘ ਅਤੇ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੀ ਚਰਨ ਛੋਹ ਨਾਲ ਸਰਸ਼ਾਰ ਕੀਤਾ। ਵਰਤਮਾਨ ਸਮੇਂ ਵਿਚ ਪਹਿਰੇ ਦੇ ਮਾਲਕ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਸ ਧਰਤੀ ਤੇ ਮਿਹਰਾਂ ਦਾ ਮੀਂਹ ਵਰਸਾ ਰਹੇ ਹਨ। ਆਪ ਜੀ ਦੀ ਰਹਿਨੁਮਾਈ ਹੇਠ ਨਾਮਧਾਰੀ ਪੰਥ ਦਿਨ ਦੁਗਣੀ ਰਾਤ ਚੌਗੁਣੀ ਤਰੱਕੀ ਕਰ ਰਿਹਾ ਹੈ।

ਸ੍ਰੀ ਭੈਣੀ ਸਾਹਿਬ ਇਕ ਛੋਟਾ ਜਿਹਾ ਪਿੰਡ ਹੈ ਪਰ ਇਸ ਦੀ ਪਛਾਣ ਵੱਡੀ ਹੈ। ਏਥੋਂ ਦੀ ਅਬਾਦੀ 4500 ਤੋਂ ਉਪਰ ਹੈ। ਇਸ ਪਿੰਡ ਦੇ ਲੋਕ ਆਪਸ ਵਿਚ ਪ੍ਰੇਮ ਪਿਆਰ ਨਾਲ ਰਹਿੰਦੇ ਹਨ। ਇਹ ਪਿੰਡ ਦੋ ਭਾਗਾਂ ਵਿਚ ਵੰਡਿਆ ਹੋਇਆ ਹੈ, ਜਿਸ ਵਿਚ ਇਕ ਹਿੱਸਾ ਨਾਮਧਾਰੀ ਪਰਵਾਰਾਂ ਨਾਲ ਸੰਬੰਧਤ ਹੈ ਅਤੇ ਦੂਸਰਾ ਗੈਰ ਨਾਮਧਾਰੀ ਪਰਵਾਰਾਂ ਨਾਲ। ਪਰ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਆਪਸ ਵਿਚ ਇਤਫਾਕ ਹੈ। ਸ੍ਰੀ ਭੈਣੀ ਸਾਹਿਬ ਵਿਚ ਰਾਮਗੜ੍ਹੀਏ, ਜੱਟ, ਬ੍ਰਾਹਮਣ, ਰਵਿਦਾਸੀਏ, ਮਜ਼੍ਹਬੀ, ਨਾਈ ਆਦਿ ਜਾਤਾਂ ਦੇ ਪਰਿਵਾਰਾਂ ਦਾ ਨਿਵਾਸ ਹੈ। ਸਾਰੇ ਹੀ ਆਪੋ ਆਪਣੇ ਮਜ਼ਹਬ ਅਨੁਸਾਰ ਕੰਮ ਕਰਦੇ ਹਨ।

ਪੁਰਾਣੇ ਸਮਿਆਂ ਵਿਚ ਇਥੋਂ ਦਾ ਇਲਾਕਾ ਰੇਤਲਾ ਹੁੰਦਾ ਸੀ, ਜਿਸ ਕਾਰਨ ਏਥੇ ਮੂੰਗਫਲੀ ਅਤੇ ਤੰਬਾਕੂ ਦੀ ਖੇਤੀ ਜ਼ਿਆਦਾ ਹੁੰਦੀ ਸੀ ਪਰ ਹੁਣ ਜ਼ਮੀਨ ਵਾਹੀ ਯੋਗ ਅਤੇ ਉਪਜਾਊ ਹੋਣ ਕਾਰਨ ਫਸਲੀ ਚੱਕਰ ਬਦਲਿਆ ਹੈ। ਹੁਣ ਏਥੇ ਕਣਕ, ਝੋਨਾ, ਮੱਕੀ, ਰੀਨਾ, ਮੂੰਗਫਲੀ ਆਦਿ ਦੀ ਖੇਤੀ ਕੀਤੀ ਜਾਂਦੀ ਹੈ। ਇਸ ਪਿੰਡ ਦੇ ਕਿਸਾਨ ਖੁਸ਼ਹਾਲ ਅਤੇ ਵਧੀਆ ਜੀਵਨ ਬਸਰ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਜਦੋਂ ਤੋਂ ਨਾਮਧਾਰੀ ਸੀਡਜ਼ ਨੇ ਏਥੇ ਦਸਤਕ ਦਿੱਤੀ ਹੈ, ਉਦੋਂ ਤੋਂ ਕਿਸਾਨਾਂ ਅਤੇ ਛੋਟੇ ਖੇਤੀਦਾਰਾਂ ਨੇ ਫਲ, ਫੁੱਲ ਅਤੇ ਸਬਜ਼ੀਆਂ ਦੀ ਖੇਤੀ ਕਰਨੀ ਵੀ ਅਰੰਭ ਕੀਤੀ ਹੋਈ ਹੈ। ਪਿੰਡ ਵਾਸੀਆਂ ਨੇ ਖੇਤੀ ਧੰਦੇ ਦੇ ਨਾਲ ਨਾਲ ਮਧੂ ਮੱਖੀ ਪਾਲਣ ਦਾ ਧੰਦਾ ਵੀ ਅਪਣਾਇਆ ਹੋਇਆ ਹੈ।

ਸਤਿਗੁਰੂ ਰਾਮ ਸਿੰਘ ਨੇ ਆਪਣੇ ਹੁਕਮਨਾਮਿਆਂ ਵਿਚ ਲਿਖਿਆ ਹੈ ਕਿ ਲੜਕੇ ਲੜਕੀ ਨੂੰ ਗੁਰਮੁਖੀ ਅੱਖਰ ਪੜ੍ਹਾਉਣੇ। ਇਸ ਤੇ ਅਮਲ ਕਰਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਵਿਦਿਆਲਾ ਸ਼ੁਰੂ ਕੀਤਾ ਸੀ। ਇਸ ਵਿਦਿਆਲੇ ਤੋਂ ਹੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਦਿਆ ਹਾਸਲ ਕੀਤੀ। ਹੁਣ ਵਰਤਮਾਨ ਸਮੇਂ ਵਿਚ ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕਾਦਮੀ, ਸਰਕਾਰੀ ਸੀਨੀਅਰ ਸੈਕੰਡਰੀ ਸਕੂਲ, ਐਲੀਮੈਂਟਰੀ ਅਤੇ ਆਂਗਨਵਾੜੀ ਸਕੂਲ ਸਥਾਪਤ ਹਨ। ਜਿੱਥੋਂ ਬੱਚੇ ਵਿਦਿਆ ਹਾਸਲ ਕਰਕੇ ਉਚ ਅਹੁਦਿਆਂ ਤੇ ਪੁੱਜ ਰਹੇ ਹਨ। ਕਈ ਬੱਚੇ ਪੜ੍ਹ ਲਿਖ ਕੇ ਸਰਕਾਰੀ ਨੌਕਰੀਆਂ ਤੇ ਲੱਗੇ ਹੋਏ ਹਨ।

ਸੰਗੀਤ ਦੇ ਖੇਤਰ ਵਿਚ ਵੀ ਸ੍ਰੀ ਭੈਣੀ ਸਾਹਿਬ ਦਾ ਨਾਂ ਚਮਕਿਆ ਹੈ। ਜਿਥੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਸੰਗੀਤ ਉਸਤਾਦਾਂ ਦੇ ਉਸਤਾਦ ਹਨ, ਉਥੇ ਨਾਮਧਾਰੀ ਬੱਚੇ ਵੀ ਇਸ ਖੇਤਰ ਵਿਚ ਨਾਮਣਾ ਖੱਟ ਰਹੇ ਹਨ। ਸ਼ਾਇਦ ਹੀ ਕੋਈ ਅਜਿਹਾ ਸੰਗੀਤ ਉਸਤਾਦ ਹੋਏਗਾ ਜਿਸ ਨੇ ਸ੍ਰੀ ਭੈਣੀ ਸਾਹਿਬ ਪਹੁੰਚ ਕੇ ਸ੍ਰੀ ਸਤਿਗੁਰੂ ਜੀ ਦੇ ਚਰਨ ਸਪਰਸ਼ ਨਾ ਕੀਤੇ ਹੋਣ ਅਤੇ ਨਾਮਧਾਰੀ ਬੱਚਿਆਂ ਨੂੰ ਆਪਣਾ ਸ਼ਗਿਰਦ ਬਣਾ ਕੇ ਮਾਣ ਮਹਿਸੂਸ ਨਾ ਕੀਤਾ ਹੋਵੇ। ਜਦੋਂ ਇਹ ਸੰਗੀਤਕਾਰ ਉਸਤਾਦ ਨਾਮਧਾਰੀ ਬੱਚਿਆਂ ਨੂੰ ਅਪਣੇ ਫਨ ਦਾ ਮੁਜ਼ਾਹਰਾ ਕਰਦੇ ਵੇਖਦੇ ਹਨ ਤਾਂ ਬਦੋ-ਬਦੀ ਉਹਨਾਂ ਦਾ ਸਿਰ ਸ੍ਰੀ ਸਤਿਗੁਰੂ ਜੀ ਅੱਗੇ ਝੁਕ ਜਾਂਦਾ ਹੈ ਅਤੇ ਮੂੰਹੋਂ ਆਪ ਮੁਹਾਰੇ ਨਿਕਲਦਾ ਹੈ, ਧੰਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਿਨ੍ਹਾਂ ਸੰਗੀਤ ਦੇ ਏਡੇ ਵੱਡੇ ਖਜ਼ਾਨੇ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ।

ਨਾਮਧਾਰੀ ਸਿੱਖਾਂ ਦੀ ਜਿਥੇ ਸ੍ਰੀ ਸਤਿਗੁਰੂ ਜੀ ਪ੍ਰਤੀ ਸ਼ਰਧਾ ਹੈ ਉਸੇ ਤਰ੍ਹਾਂ ਪਿੰਡ ਵਾਸੀ ਵੀ ਅਥਾਹ ਸ਼ਰਧਾ ਰੱਖਦੇ ਹਨ। ਪਰ ਜਦੋਂ ਉਹਨਾਂ ਨੇ ਕੋਈ ਗੁਰਪੁਰਬ ਜਾਂ ਕੋਈ ਹੋਰ ਧਾਰਮਕ ਪ੍ਰੋਗਰਾਮ ਕਰਨਾ ਹੁੰਦਾ ਹੈ, ਤਾਂ ਉਨ੍ਹਾਂ ਦੀ ਸਹੂਲਤ ਲਈ ਪਿੰਡ ਵਿਚ ਸ੍ਰੀ ਗੁਰੂ ਸਿੰਘ ਸਭਾ ਗੁਰਦੁਆਰਾ ਬਣਿਆ ਹੋਇਆ ਹੈ।

ਸ੍ਰੀ ਭੈਣੀ ਸਾਹਿਬ ਵਿਖੇ ਬਿਮਾਰ ਲੋਕਾਂ ਦੇ ਇਲਾਜ ਲਈ ਕੁਦਰਤੀ ਇਲਾਜ ਕੇਂਦਰ ਖੋਲ੍ਹਿਆ ਹੋਇਆ ਹੈ,

*ਦੂਸਰੇ ਕਈ ਪਿੰਡਾਂ ਵਿਚ ਜਦੋਂ ਪੰਚਾਇਤੀ ਚੋਣਾਂ ਹੁੰਦੀਆਂ ਹਨ ਤਾਂ ਪਾਰਟੀਆਂ ਇਕ ਦੂਸਰੇ ਨੂੰ ਹਰਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਉਂਦੀਆਂ ਹਨ। ਜਿਸ ਵਿਚ ਨਸ਼ੇ ਦੀ ਭਰਪੂਰ ਵਰਤੋਂ ਕੀਤੀ ਜਾਂਦੀ ਹੈ ਪਰ ਸ੍ਰੀ ਭੈਣੀ ਸਾਹਿਬ ਅਜਿਹਾ ਪਿੰਡ ਹੈ ਜਿਥੇ ਇਹਨਾਂ ਦੀ ਵਰਤੋਂ ਬਿਲਕੁਲ ਨਹੀਂ ਹੁੰਦੀ। ਨਸ਼ਿਆਂ ਦੀ ਵਰਤੋਂ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਸਰਪੰਚ ਅਤੇ ਬਾਕੀ ਮੈਂਬਰ ਆਮ ਤੌਰ ਉਤੇ ਸਰਬ ਸੰਮਤੀ ਨਾਲ ਚੁਣੇ ਜਾਂਦੇ ਹਨ। ਕਦੀ ਸਰਪੰਚ ਡੇਰੇ ਵਲੋਂ ਬਣਦਾ ਹੈ ਅਤੇ ਕਦੀ ਪਿੰਡ ਵਾਸੀ।*

ਜਿਥੇ ਡਾ. ਇਕਬਾਲ ਸਿੰਘ ਇਲਾਜ ਕਰਦੇ ਹਨ। ਇਸ ਦੇ ਨਾਲ ਹੀ ਸਰਕਾਰ ਵਲੋਂ ਫਰੀ ਡਿਸਪੈਂਸਰੀ ਵੀ ਚਾਲੂ ਕੀਤੀ ਹੋਈ ਹੈ, ਜਿਥੇ ਵਧੀਆ ਡਾਕਟਰੀ ਇਲਾਜ ਨਾਲ ਮਰੀਜ਼ ਤੰਦਰੁਸਤੀ ਪ੍ਰਾਪਤ ਕਰਦੇ ਹਨ। ਇਸ ਤੋਂ ਇਲਾਵਾ ਤਿੰਨ-ਚਾਰ ਡਾਕਟਰੀ ਦੁਕਾਨਾਂ ਵੀ ਹਨ। ਜਿਥੇ ਹਰ ਬਿਮਾਰੀ ਦਾ ਇਲਾਜ ਹੁੰਦਾ ਹੈ।

ਸਤਿਗੁਰੂ ਰਾਮ ਸਿੰਘ ਜੀ ਨੇ ਲੋਕਾਂ ਦੇ ਆਪਸੀ ਝਗੜਿਆਂ ਨੂੰ ਨਿਬੇੜਨ ਲਈ ਸੂਬਿਆਂ ਦੀ ਸਥਾਪਨਾ ਕੀਤੀ ਸੀ। ਅੱਜ ਵੀ ਨਾਮਧਾਰੀ ਸਿੱਖਾਂ ਵਿਚ ਇਹੀ ਰੀਤ ਚਲੀ ਆ ਰਹੀ ਹੈ ਪਰ ਸਮੇਂ ਦੇ ਨਾਲ ਨਾਲ ਇਹ ਬਦਲਾਅ ਆਇਆ। ਜਿਸ ਤਰ੍ਹਾਂ ਬਾਕੀ ਪਿੰਡਾਂ ਵਿਚ ਪੰਚਾਇਤਾਂ ਦਾ ਗਠਨ ਹੁੰਦਾ ਹੈ, ਏਥੇ ਵੀ ਇਸੇ ਤਰ੍ਹਾਂ ਹੀ ਹੈ ਪਰ ਇਸ ਵਿਚ ਇਕ ਭਾਰੀ ਅੰਤਰ ਹੈ, ਉਹ ਹੈ ਨਸ਼ਿਆਂ ਦਾ। ਦੂਸਰੇ ਕਈ ਪਿੰਡਾਂ ਵਿਚ ਜਦੋਂ ਪੰਚਾਇਤੀ ਚੋਣਾਂ ਹੁੰਦੀਆਂ ਹਨ ਤਾਂ ਪਾਰਟੀਆਂ ਇਕ ਦੂਸਰੇ ਨੂੰ ਹਰਾਉਣ ਲਈ ਅੱਡੀ ਚੋਟੀ ਦਾ ਜ਼ੋਰ ਲਾਉਂਦੀਆਂ ਹਨ। ਜਿਸ ਵਿਚ ਨਸ਼ੇ ਦੀ ਭਰਪੂਰ ਵਰਤੋਂ ਕੀਤੀ ਜਾਂਦੀ ਹੈ ਪਰ ਸ੍ਰੀ ਭੈਣੀ ਸਾਹਿਬ ਅਜਿਹਾ ਪਿੰਡ ਹੈ ਜਿਥੇ ਇਹਨਾਂ ਦੀ ਵਰਤੋਂ ਬਿਲਕੁਲ ਨਹੀਂ ਹੁੰਦੀ। ਨਸ਼ਿਆਂ ਦੀ ਵਰਤੋਂ ਹੋਣ ਦਾ ਸਵਾਲ ਹੀ ਪੈਦਾ ਨਹੀਂ ਹੁੰਦਾ ਕਿਉਂਕਿ ਸਰਪੰਚ ਅਤੇ ਬਾਕੀ ਮੈਂਬਰ ਆਮ ਤੌਰ ਉਤੇ ਸਰਬ ਸੰਮਤੀ ਨਾਲ ਚੁਣੇ ਜਾਂਦੇ ਹਨ। ਕਦੀ ਸਰਪੰਚ ਡੇਰੇ ਵਲੋਂ ਬਣਦਾ ਹੈ ਅਤੇ ਕਦੀ ਪਿੰਡ ਵਾਸੀ। ਅੱਜ ਕੱਲ ਪਿੰਡ ਦਾ ਸਰਪੰਚ ਪਰਮਜੀਤ ਸਿੰਘ ਹੈ ਜੋ ਕਿ ਪਿੰਡ ਦਾ ਵਸਨੀਕ ਹੈ।

ਕੇਂਦਰ ਸਰਕਾਰ ਅਤੇ ਪੰਜਾਬ ਸਰਕਾਰ ਵਲੋਂ ਸ੍ਰੀ ਭੈਣੀ ਸਾਹਿਬ ਨੂੰ ਹਰ ਤਰ੍ਹਾਂ ਦੀਆਂ ਸੁਖ-ਸੁਵਿਧਾਵਾਂ ਦਿੱਤੀਆਂ ਗਈਆਂ ਹਨ। ਇਹਨਾਂ ਸੁਖ-ਸੁਵਿਧਾਵਾਂ ਦਾ ਸਭ ਤੋਂ ਵੱਡਾ ਕਾਰਨ ਹੈ ਕਿ ਇਹ ਇਕ ਇਤਿਹਾਸਕ ਪਿੰਡ ਹੈ। ਸਰਕਾਰ ਵਲੋਂ ਸਮੇਂ ਸਮੇਂ ਪਿੰਡ ਦੀ ਤਰੱਕੀ ਲਈ ਪੁੱਛਗਿਛ ਹੁੰਦੀ ਰਹਿੰਦੀ ਹੈ ਅਤੇ ਲੋੜ ਅਨੁਸਾਰ ਮਦਦ ਕੀਤੀ ਜਾਂਦੀ ਹੈ। ਜਿਵੇਂ ਕਿ ਸ੍ਰੀ ਭੈਣੀ ਸਾਹਿਬ ਨੂੰ ਚੰਡੀਗੜ੍ਹ ਰੋਡ ਤੋਂ ਆਉਂਦੀ ਸੜਕ ਖੁੱਲ੍ਹੀ ਅਤੇ ਚੌੜੀ ਬਣੀ ਹੋਈ ਹੈ ਜੋ ਕਿ ਅਗਲੇ ਪਿੰਡ ਟੇਢੇਵਾਲ (ਪ੍ਰਤਾਪਗੜ੍ਹ) ਤੱਕ ਜਾਂਦੀ ਹੈ। ਏਸੇ ਤਰ੍ਹਾਂ ਹੀ ਸ੍ਰੀ ਭੈਣੀ ਸਾਹਿਬ ਦੇ ਨਾਲ ਲੱਗਦੇ ਪਿੰਡ ਜੋ ਕਿ ਤਕਰੀਬਨ ਇਕ ਮੀਲ ਦੀ ਵਿੱਥ ਤੇ ਹਨ, ਸਾਰਿਆਂ ਪਿੰਡਾਂ ਤੋਂ ਸ੍ਰੀ ਭੈਣੀ ਸਾਹਿਬ ਆਉਣ ਲਈ ਪੱਕੀਆਂ ਸੜਕਾਂ ਹਨ। ਇਹ ਪਿੰਡ ਹਨ- ਕਟਾਣੀ ਕਲਾਂ, ਕਟਾਣੀ ਖੁਰਦ, ਕੋਟ ਗੰਗੂ ਰਾਏ, ਪੰਜੇਟਾ, ਉਪਲਾਂ, ਰਾਈਆਂ, ਹੀਰਾਂ, ਚੱਕ ਸਰਵਨ ਨਾਥ, ਲਾਟੋਂ ਜੋਗਾ, ਲਾਟੋਂ ਦਾਨਾ, ਛੰਦੜਾਂ। ਇਹ ਸਾਰੇ ਪਿੰਡ ਸ੍ਰੀ ਭੈਣੀ ਸਾਹਿਬ ਦੇ ਚਾਰੋਂ ਪਾਸੇ ਇਕ-ਦੋ ਮੀਲ 'ਤੇ ਸਥਿਤ ਹਨ। ਇਹਨਾਂ ਪਿੰਡਾਂ ਵਿਚੋਂ ਕਿਸੇ ਵੀ ਪਿੰਡ ਰਾਹੀਂ ਭੈਣੀ ਸਾਹਿਬ ਪਹੁੰਚਣ ਲਈ ਪੱਕੀਆਂ ਸੜਕਾਂ ਰਾਹੀਂ ਪਹੁੰਚਿਆ ਜਾਂਦਾ ਹੈ।

ਸਰਕਾਰ ਵਲੋਂ ਜਿਥੇ ਸੜਕਾਂ ਪੱਕੀਆਂ ਕਰਵਾਈਆਂ ਗਈਆਂ ਹਨ, ਓਥੇ ਪਾਣੀ ਦੀ ਸਹੂਲਤ ਲਈ ਟੈਂਕੀ ਦਾ ਪ੍ਰਬੰਧ ਵੀ ਕੀਤਾ ਗਿਆ ਹੈ, ਜਿਥੋਂ ਸਮੇਂ ਅਨੁਸਾਰ ਦਿਨ ਵਿਚ ਹਰ ਰੋਜ਼ ਪੰਜ-ਛੇ ਘੰਟੇ ਸ਼ੁੱਧ ਤੇ ਸਵੱਛ ਪਾਣੀ ਪੀਣ ਲਈ ਆਉਂਦਾ ਹੈ। ਪਰ ਪਹਿਲੇ ਸਮੇਂ ਵਿਚ ਏਥੇ ਪਾਣੀ ਪੀਣ ਲਈ ਨਹੀਂ ਸੀ ਮਿਲਦਾ। ਏਥੇ ਰਹਿੰਦੇ ਪਰਵਾਰ ਬਾਹਰੋਂ ਪਾਣੀ ਸਿਰਾਂ ਤੇ ਚੁੱਕ ਕੇ ਲਿਆਉਂਦੇ ਸਨ ਅਤੇ ਆਪਣਾ ਰੋਜ਼ ਦਾ ਬਸਰ ਕਰਦੇ ਸਨ। ਹੁਣ ਪਾਣੀ ਏਨਾ ਹੈ ਕਿ ਰਾਈਆਂ ਪਿੰਡ ਨੂੰ ਵੀ ਏਸੇ ਟੈਂਕੀ ਤੋਂ ਪਾਣੀ ਪੀਣ, ਨਹਾਉਣ ਅਤੇ ਹੋਰ ਕੰਮਾਂ ਲਈ ਜਾਂਦਾ ਹੈ। ਇਸਦੇ ਨਾਲ ਹੀ ਪਾਣੀ ਦੇ ਨਿਕਾਸ ਲਈ ਸੀਵਰੇਜ ਦਾ ਪ੍ਰਬੰਧ ਹੈ। ਪਿੰਡ ਦੀਆਂ ਗਲੀਆ ਪੱਕੀਆਂ ਹਨ। ਪਿੰਡ ਵਿਚ ਕਿਧਰੇ ਵੀ ਕੋਈ ਮਕਾਨ ਕੱਚਾ ਦੇਖਣ ਨੂੰ ਨਹੀਂ ਮਿਲੇਗਾ। ਹਰ ਘਰ ਪੱਕਾ ਹੈ ਏਥੋਂ ਤੱਕ ਕਿ ਕਈ ਘਰ ਤਾਂ ਕੋਠੀਨੁਮਾ ਬਣੇ ਹੋਏ ਹਨ।

ਪੁਰਾਣੇ ਸਮਿਆਂ ਵਿਚ ਜਦੋਂ ਬਿਜਲੀ ਨਹੀਂ ਸੀ ਹੁੰਦੀ, ਉਸ ਸਮੇਂ ਲੋਕ ਦੀਵਿਆਂ-ਲਾਲਟੈਨਾਂ ਤੋਂ ਚਾਨਣ ਦਾ ਕੰਮ ਲੈਂਦੇ ਸਨ ਪਰ ਹੁਣ ਸਮਾਂ ਬਦਲ ਚੁੱਕਾ ਹੈ। ਹੁਣ ਹਰ ਸ਼ਹਿਰ, ਪਿੰਡ ਵਿਚ ਬਿਜਲੀ ਪਹੁੰਚ ਚੁੱਕੀ ਹੈ। ਪਰ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਮਾਣ ਹੈ ਕਿ ਇਸ ਪਿੰਡ ਵਿਚ ਆਪਣਾ ਬਿਜਲੀ ਘਰ ਹੈ, ਜਿਥੋਂ ਬਿਜਲੀ ਸਪਲਾਈ ਚੌਵੀਂ ਘੰਟੇ ਹੁੰਦੀ ਹੈ।

ਪਿੰਡ ਵਾਸੀਆਂ ਦੀ ਹਰ ਤਰ੍ਹਾਂ ਦੀ ਸੁਖ-ਸੁਵਿਧਾ ਦਾ ਧਿਆਨ ਰੱਖਦਿਆਂ ਹੋਇਆਂ ਪਿੰਡ ਵਿਚੋਂ ਹਰ ਜ਼ਰੂਰਤ ਦੀ ਵਸਤੂ ਮਿਲ ਜਾਂਦੀ ਹੈ। ਪਿੰਡ ਵਿਚ ਦਸ ਦੇ ਕਰੀਬ ਕਰਿਆਨੇ ਦੀਆਂ ਦੁਕਾਨਾਂ, ਪੰਜ ਕੱਪੜੇ ਦੀਆਂ ਦੁਕਾਨਾਂ, ਦੋ ਮੈਡੀਕਲ ਸਟੋਰ, ਦੋ-ਤਿੰਨ ਬਿਜਲੀ ਦੀਆਂ ਦੁਕਾਨਾਂ, ਸੱਤ-ਅੱਠ ਕੱਪੜੇ ਸਿਉਣ ਦੀਆਂ ਦੁਕਾਨਾਂ ਤੋਂ ਇਲਾਵਾ ਔਰਤਾਂ ਘਰਾਂ ਵਿਚ ਵੀ ਕੱਪੜੇ ਸਿਉਂਦੀਆਂ ਹਨ। ਇਹਨਾਂ ਸਭ ਤੋਂ ਇਲਾਵਾ ਜੋ ਸ੍ਰੀ ਭੈਣੀ ਸਾਹਿਬ ਦੀ ਸਭ ਤੋਂ ਮਸ਼ਹੂਰ ਚੀਜ਼ ਹੈ, ਉਹ ਹੈ ਬਰਫੀ। ਨਾਮਧਾਰੀ ਸਿੱਖਾਂ ਵਲੋਂ ਬਣਾਈ ਜਾਂਦੀ ਇਸ ਬਰਫੀ ਦੀ ਮੰਗ ਪੂਰੀ ਦੁਨੀਆਂ ਵਿਚ ਹੈ ਕਿਉਂਕਿ ਮੇਲਿਆਂ ਸਮੇਂ ਜਦੋਂ ਦੇਸ਼ ਵਿਦੇਸ਼ ਵਿਚੋਂ ਸਾਧ ਸੰਗਤ ਸ੍ਰੀ ਭੈਣੀ ਸਾਹਿਬ ਪਹੁੰਚਦੀ ਹੈ ਤਾਂ ਉਹ ਵਾਪਸੀ ਸਮੇਂ ਬਰਫੀ ਨਾਲ ਲੈ ਕੇ ਜਾਂਦੀ ਹੈ। ਪਹਿਲਾਂ ਏਥੇ ਇਕ ਹੀ ਦੁਕਾਨ ਹੁੰਦੀ ਸੀ ਪਰ ਹੁਣ ਥਾਂ-ਪਰ-ਥਾਂ ਬਰਫੀ ਦੀਆਂ ਦੁਕਾਨਾਂ ਦੇਖਣ ਨੂੰ ਮਿਲ ਜਾਂਦੀਆਂ ਹਨ।

ਸ੍ਰੀ ਭੈਣੀ ਸਾਹਿਬ ਵਿਚ ਰਹਿੰਦੇ ਸਿੱਖਾਂ ਜਾਂ ਬਾਹਰੋਂ ਆਏ ਸੱਜਣਾਂ ਲਈ ਖਾਣ-ਪੀਣ ਦੀ ਥੁੜ੍ਹ ਨਹੀਂ ਹੈ। ਏਥੇ ਕੋਈ ਭੁੱਖਾ ਨਹੀਂ ਰਹਿ ਸਕਦਾ। ਇਸਦਾ ਸਭ ਤੋਂ ਵੱਡਾ ਕਾਰਨ ਹੈ ਸਤਿਗੁਰੂ ਰਾਮ ਸਿੰਘ ਜੀ ਵਲੋਂ ਚਲਾਇਆ ਸਦਾ ਵਰਤ ਲੰਗਰ, ਜੋ ਕਿ ਚੌਵੀਂ ਘੰਟੇ ਮਿਲਦਾ ਹੈ, ਚਾਹੇ ਯਾਤਰੂ ਜਾਂ ਕੋਈ ਹੋਰ ਕਿਸੇ ਵੀ ਵਕਤ ਆਵੇ। ਇਹ ਸਤਿਗੁਰੂ ਜੀ ਦੀ ਕਿਰਪਾ ਹੈ ਕਿ ਏਥੋਂ ਕੋਈ ਭੁੱਖਾ ਨਹੀਂ ਜਾਂਦਾ।

ਖਾਣ-ਪੀਣ ਦੀ ਸੁਵਿਧਾਵਾਂ ਨਾਲ ਏਥੇ ਸਰੀਰਕ ਸਿਹਤ ਵੱਲ ਵੀ ਪੂਰਾ ਧਿਆਨ ਦਿੱਤਾ ਜਾਂਦਾ ਹੈ। ਸ੍ਰੀ ਭੈਣੀ ਸਾਹਿਬ ਵਿਚ ਸਪੋਰਟਸ ਅਕੈਡਮੀ ਬਣੀ ਹੋਈ ਹੈ। ਜਿਸ ਵਿਚ ਹਾਕੀ ਦੇ ਖਿਡਾਰੀ ਆਪਣੀ ਖੇਡ ਦਾ ਲੋਹਾ ਪੂਰੀ ਦੁਨੀਆਂ ਵਿਚ ਮਨਵਾ ਰਹੇ ਹਨ। ਇਹ ਪਹਿਲਾ ਪਿੰਡ ਹੈ ਜਿਸ ਵਿਚ ਹਾਕੀ ਲਈ ਆਪਣੀ ਐਸਟਰੋਟਰਫ ਗਰਾਊਂਡ ਹੈ। ਹਾਕੀ ਦੇ ਨਾਲ ਨਾਲ ਏਥੇ ਬੈਡਮਿੰਟਨ, ਵਾਲੀਬਾਲ, ਟੈਨਿਸ, ਕੁਸ਼ਤੀ ਆਦਿ ਖੇਡਾਂ ਦੇ ਖਿਡਾਰੀ ਵੀ ਮਿਲ ਜਾਂਦੇ ਹਨ, ਜਿਨ੍ਹਾਂ ਨੇ ਆਪਣੇ ਖੇਤਰ ਵਿਚ ਨਾਮਣਾ ਖੱਟਿਆ ਹੈ। ਏਥੋਂ ਦੇ ਨੌਜਵਾਨ ਤੰਦਰੁਸਤ ਜੀਵਨ ਬਤੀਤ ਕਰ ਰਹੇ ਹਨ। ਏਥੇ ਇਨਡੋਰ ਸਟੇਡੀਅਮ ਵੀ ਬਣਿਆ ਹੋਇਆ ਹੈ। ਨੌਜਵਾਨਾਂ ਲਈ ਕਸਰਤ ਕਰਨ ਵਾਸਤੇ ਜਿੰਮ ਵੀ ਖੁੱਲ੍ਹਿਆ ਹੋਇਆ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਜ਼ੁਰਗਾਂ ਤੇ ਅਪਾਰ ਕਿਰਪਾ ਕਰਦਿਆਂ ਬਿਰਧਸ਼ਾਲਾ ਸਥਾਪਿਤ ਕੀਤੀ ਹੋਈ ਹੈ। ਜਿਥੇ ਬਿਰਧਾਂ ਦੀ ਸੇਵਾ ਲਈ ਸੇਵਾਦਾਰ ਰੱਖੇ ਗਏ ਹਨ, ਜੋ ਉਹਨਾਂ ਦੀ ਦੇਖ ਭਾਲ ਵਿਚ ਕੋਈ ਕਸਰ ਨਹੀਂ ਛੱਡ ਰਹੇ ਅਤੇ ਸਤਿਗੁਰੂ ਜੀ ਦੀ ਖੁਸ਼ੀਆਂ ਪ੍ਰਾਪਤ ਕਰ ਰਹੇ ਹਨ। ਸ੍ਰੀ ਸਤਿਗੁਰੂ ਜੀ ਆਪ ਵੀ ਸਮੇਂ ਸਮੇਂ ਅਨੁਸਾਰ ਬਿਰਧਾਂ ਦਾ ਪਤਾ ਲੈਣ ਜਾਂਦੇ ਰਹਿੰਦੇ ਹਨ। ਜਦੋਂ ਕੋਈ ਬਜ਼ੁਰਗ ਬਿਮਾਰ ਹੁੰਦਾ ਹੈ ਤਾਂ ਲੋੜ ਅਨੁਸਾਰ ਉਸਦਾ ਇਲਾਜ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਲੁਧਿਆਣਾ ਵਿਚ ਕਰਵਾਇਆ ਜਾਂਦਾ ਹੈ।

ਸ੍ਰੀ ਭੈਣੀ ਸਾਹਿਬ ਵਿਚ ਦੋ ਸ਼ਮਸ਼ਾਨ ਘਾਟ ਹਨ। ਜੇ ਕੋਈ ਪਹਿਲੀ ਵਾਰ ਇਹਨਾਂ ਨੂੰ ਦੇਖਦਾ ਹੈ ਤਾਂ ਨਹੀਂ ਕਹਿ ਸਕਦਾ ਕਿ ਇਹ ਸ਼ਮਸ਼ਾਨ ਘਾਟ ਹਨ। ਇਹ ਥਾਵਾਂ ਇਤਨੀਆਂ ਸੁੰਦਰ ਬਣਾਈਆਂ ਗਈਆਂ ਹਨ ਕਿ ਕਈ ਕਹਿੰਦੇ ਸੁਣਦੇ ਵੇਖੇ ਜਾ ਸਕਦੇ ਹਨ ਕਿ ਏਥੋਂ ਜਾਣ ਦਾ ਜੀਅ ਨਹੀਂ ਕਰਦਾ। ਇਹਨਾਂ ਵਿਚ ਪਾਰਕਾਂ ਬਣੀਆਂ ਹੋਈਆਂ ਹਨ। ਸੁੰਦਰ ਫੁੱਲ ਬੂਟੇ ਆਪਣੀ ਖੁਸ਼ਬੋ ਫੈਲਾ ਰਹੇ ਹਨ। ਇਹਨਾਂ ਸ਼ਮਸ਼ਾਨ ਘਾਟਾਂ ਵਿਚ ਮਿਰਤਕ ਸਰੀਰ ਨੂੰ ਜਲਾਉਣ ਲਈ ਲੱਕੜ ਦੀ ਵਰਤੋਂ ਬਹੁਤ ਘੱਟ ਹੁੰਦੀ ਹੈ। ਇਕ ਸ਼ਮਸ਼ਾਨ ਘਾਟ ਪਿੰਡ ਵਾਸੀਆਂ ਦਾ ਹੈ, ਜੋ ਟੇਢੇਵਾਲ ਰੋਡ 'ਤੇ ਹੈ ਅਤੇ ਦੂਸਰੀ ਅਕੈਡਮੀ ਕੋਲ ਬਣਿਆ ਹੋਇਆ ਹੈ, ਜਿਸ ਵਿਚ ਡੇਰੇ ਵਾਲਿਆਂ ਦੇ ਮਿਰਤ ਸਰੀਰ ਦਾ ਸਸਕਾਰ ਕੀਤਾ ਜਾਂਦਾ ਹੈ। ਇਸ ਸ਼ਮਸ਼ਾਨਘਾਟ ਵਿਚ ਤਾਂ ਕੁਝ ਪਰਵਾਰ ਆਪਣੀ ਰਿਹਾਇਸ਼ ਰੱਖ ਰਹੇ ਹਨ। ਇਹ ਸਤਿਗੁਰੂ ਜੀ ਦੀ ਕਿਰਪਾ ਹੈ ਕਿ ਜਿਥੇ ਸ੍ਰੀ ਭੈਣੀ ਸਾਹਿਬ ਦੇ ਵਾਸੀ ਦੁਨੀਆਵੀ ਸੁਖ ਮਾਣ ਰਹੇ ਹਨ, ਉਥੇ ਮੌਤ ਤੋਂ ਬਾਅਦ ਵੀ ਜਾਣ ਲਈ ਸੁੰਦਰ ਰਸਤਾ ਮਿਲਦਾ ਹੈ।

ਏਥੇ ਬਣੀ ਗਊਸ਼ਾਲਾ ਵਿਚ ਵਧੀਆ ਨਸਲ ਦੀਆਂ ਗਊਆਂ ਰੱਖੀਆਂ ਗਈਆਂ ਹਨ। ਇਹ ਗਊਆਂ ਪਸ਼ੂਆਂ ਦੇ ਮੁਕਾਬਲਿਆਂ ਵਿਚ ਸ਼ਾਮਲ ਹੋ ਕੇ ਦੁੱਧ ਚੁਆਈ, ਵਧੀਆ ਨਸਲ ਦੇ ਇਨਾਮ ਪ੍ਰਾਪਤ ਕਰਦੀਆਂ ਹਨ। ਇਹਨਾਂ ਗਊਆਂ ਦੀ ਸਾਂਭ ਸੰਭਾਲ ਅਤੇ ਇਹਨਾਂ ਪ੍ਰਤੀ ਅਥਾਹ ਪ੍ਰੇਮ ਨੂੰ ਦੇਖਦਿਆਂ ਹੋਇਆਂ 1964 ਈ. ਵਿਚ ਹੈਦਰਾਬਾਦ ਵਿਖੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਦੇ ਸਨਮਾਨ ਨਾਲ ਸਨਮਾਨਿਤ ਕੀਤਾ ਗਿਆ ਸੀ। ਸ੍ਰੀ ਸਤਿਗੁਰੂ ਜੀ ਦਾ ਗਊਆਂ ਪ੍ਰਤੀ ਬਚਨ ਹੈ ਕਿ "ਹਰ ਘਰ ਵਿਚ ਇਕ ਗਾਂ ਜ਼ਰੂਰ ਹੋਣੀ ਚਾਹੀਦੀ ਹੈ। ਜਿਥੇ ਗਾਂ ਰੱਖਣੀ ਅਸੰਭਵ ਹੋਵੇ, ਉਸ ਪਰਵਾਰ ਨੂੰ ਚਾਹੀਦਾ ਹੈ ਕਿ ਉਹ ਕਿਸੇ ਵੀ ਗਊਸ਼ਾਲਾ ਨੂੰ ਮਾਇਕ ਸਹਿਯੋਗ ਦੇ ਕੇ ਆਪਣੇ ਹਿੱਸੇ ਦੀ ਗਊ ਸੇਵਾ ਕਰਵਾਉਣ।" ਗਊਸਾਲਾ ਦੇ ਪ੍ਰਬੰਧਕ ਸੂਬਾ ਜਗੀਰ ਸਿੰਘ ਦੇ ਦੱਸਣ ਅਨੁਸਾਰ ਇਸ ਗਊਸ਼ਾਲਾ ਨੇ ਸ੍ਰੀ ਸਤਿਗੁਰੂ ਜੀ ਦੀ ਅਪਾਰ ਬਖਸ਼ਸ਼ ਨਾਲ (2009, 2010, 2011) ਤਿੰਨ ਸਾਲਾਂ ਵਿਚ ਹੋਏ ਮੁਕਾਬਲਿਆਂ ਵਿਚ ਤਕਰੀਬਨ 12 ਲੱਖ ਰੁਪਏ ਨਕਦ, ਸਰਟੀਫਿਕੇਟ ਅਤੇ ਸਨਮਾਨ ਚਿੰਨ੍ਹ ਪ੍ਰਾਪਤ ਕੀਤੇ ਹਨ।

ਪਿੰਡ ਵਾਸੀਆਂ ਦੀ ਸਹੂਲਤ ਲਈ ਏਥੇ ਇਕ ਬੈਂਕ ਵੀ ਖੋਲਿਆ ਗਿਆ ਹੈ। ਪਹਿਲਾਂ ਇਹ ਟਰੇਡਰਜ਼ ਬੈਂਕ ਸੀ ਪਰ ਪਿਛਲੇ ਚੌਦਾਂ ਪੰਦਰਾਂ ਸਾਲਾਂ ਤੋਂ ਇਹ ਬੈਂਕ ਆਫ ਬੜੋਦਾ ਦੇ ਨਾਂ ਵਿਚ ਤਬਦੀਲ ਹੋ ਗਿਆ ਹੈ। ਇਹ ਬੈਂਕ ਸ੍ਰੀ ਭੈਣੀ ਸਾਹਿਬ ਤੋਂ ਇਲਾਵਾ ਨਾਲ ਲੱਗਦੇ ਸਤਾਰਾਂ ਪਿੰਡਾਂ ਨੂੰ ਆਪਣੀਆਂ ਸਹੂਲਤਾਂ ਦੇ ਰਿਹਾ ਹੈ।

ਸ੍ਰੀ ਭੈਣੀ ਸਾਹਿਬ ਵਿਚ ਇਕ ਪੁਰਾਤਨ ਸਰੋਵਰ ਹੈ। ਜਿਸ ਦਾ ਇਤਿਹਾਸ ਸ੍ਰੀ ਰਾਮ ਚੰਦਰ ਜੀ ਦੇ ਸਮੇਂ ਦਾ ਮਿਲਦਾ ਹੈ। ਦੱਸਿਆ ਜਾਂਦਾ ਹੈ ਕਿ ਸਤਿਗੁਰੂ ਹਰੀ ਸਿੰਘ ਜੀ ਦੇ ਸਮੇਂ ਜਦੋਂ ਇਸ ਦੀ ਖੁਦਾਈ ਕਰਵਾਈ ਗਈ ਸੀ, ਤਾਂ ਹੇਠੋਂ ਹਵਨ ਦੇ ਥਿੰਦੇ ਕੋਲੇ ਨਿਕਲੇ ਸਨ, ਜੋ ਕਿ ਸ੍ਰੀ ਰਾਮ ਚੰਦਰ ਜੀ ਦੇ ਸਮੇਂ ਹਵਨ ਕਰਨ ਸਮੇਂ ਦੇ ਹਨ। ਇਹ ਕਥਾ ਵੱਖਰਾ ਸਮਾਂ

ਅਤੇ ਵਿਸ਼ਾ ਮੰਗਦੀ ਹੈ। ਇਸ ਸਮੇਂ ਇਸ ਪਾਸੇ ਨਹੀਂ ਜਾਣਾ। ਪਹਿਲਾਂ ਇਹ ਕੱਚਾ ਸੀ ਪਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹਨੂੰ ਸੁੰਦਰ ਸੰਗਮਰਮਰ ਸਹਿਤ ਅੱਠ ਕੋਨਿਆਂ ਵਾਲਾ ਬਣਵਾ ਕੇ ਸਾਧ ਸੰਗਤ ਤੇ ਅਪਾਰ ਬਖਸ਼ਸ਼ ਕੀਤੀ ਹੈ। ਇਸ ਸਰੋਵਰ ਦੀ ਖਾਸੀਅਤ ਇਹ ਹੈ ਕਿ ਇਸ ਵਿਚ ਇਸ਼ਨਾਨ ਲਈ ਜਲ ਬਾਹਰੋਂ ਨਹੀਂ ਪਾਇਆ ਜਾਂਦਾ ਸਗੋਂ ਜ਼ਮੀਨੀ ਪਾਣੀ ਦੀ ਵਰਤੋਂ ਕੀਤੀ ਜਾਂਦੀ ਹੈ। ਇਕ ਆਧੁਨਿਕ ਤਕਨੀਕ ਨਾਲ ਧਰਤੀ ਹੇਠੋਂ ਸ਼ੁਧ, ਸਵੱਛ ਤੇ ਸੋਧ ਦੇ ਜਲ ਦੀ ਪ੍ਰਾਪਤੀ ਕੀਤੀ ਜਾ ਰਹੀ ਹੈ।

ਨਾਮਧਾਰੀ ਪੰਥ ਵਿਚ ਸੋਧ ਮਰਯਾਦਾ ਨੂੰ ਬਹੁਤ ਮਹੱਤਤਾ ਦਿੱਤੀ ਜਾਂਦੀ ਹੈ। ਇਸ ਮਰਯਾਦਾ ਲਈ ਸਰੋਵਰ ਦਾ ਜਲ ਵੀ ਵਰਤੋਂ ਵਿਚ ਆਉਂਦਾ ਹੈ ਪਰ ਇਸ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਵਿਚ ਪੰਜਾਹ ਦੇ ਕਰੀਬ ਖੂਹ ਤੇ ਖੂਹੀਆਂ ਹਨ, ਜਿਹਨਾਂ ਵਿਚੋਂ ਜਲ ਦੀ ਵਰਤੋਂ ਕੀਤੀ ਜਾਂਦੀ ਹੈ। ਅੱਜ ਕੱਲ ਸ਼ਾਇਦ ਹੀ ਕਿਸੇ ਪਿੰਡ ਵਿਚ ਖੂਹ ਵੇਖਣ ਨੂੰ ਮਿਲੇ ਪਰ ਏਥੇ ਏਨੀ ਤਾਦਾਦ ਵਿਚ ਖੂਹ ਤੇ ਖੂਹੀਆਂ ਦੇਖੀਆਂ ਜਾ ਸਕਦੀਆਂ ਹਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵੱਡੇ ਮੇਲਿਆਂ ਸਮੇਂ ਆਉਂਦੀ ਸਾਧ ਸੰਗਤ ਲਈ ਰਹਿਣ ਦਾ ਪ੍ਰਬੰਧ ਵੀ ਬਹੁਤ ਵਧੀਆ ਕਰਵਾਇਆ ਹੈ। ਪਹਿਲਾਂ ਮੇਲਿਆਂ ਵਿਚ ਸਾਧ ਸੰਗਤ ਲਈ ਤੰਬੂਆਂ ਦਾ ਪ੍ਰਬੰਧ ਕੀਤਾ ਜਾਂਦਾ ਸੀ। ਪਰ ਬਰਸਾਤੀ ਮੌਸਮ ਵਿਚ ਇਹਨਾਂ ਵਿਚ ਡੇਰਾ ਨਹੀਂ ਸੀ ਲਾਇਆ ਜਾ ਸਕਦਾ। ਹੁਣ ਸ੍ਰੀ ਸਤਿਗੁਰੂ ਜੀ ਦੀ ਬਖਸ਼ਸ਼ ਨਾਲ ਰਾਮ ਮੰਦਰ ਕੋਲ ਅਨੇਕਾਂ ਕਮਰੇ, ਦਿੱਲੀ ਕਲੋਨੀ ਬਣਾਈ ਗਈ ਹੈ, ਜਿਥੇ ਸਾਧ ਸੰਗਤ ਲਈ ਹਰ ਸੁਵਿਧਾ ਉਪਲਬਧ ਹੈ। ਇਸਦੇ ਨਾਲ ਹੀ ਸ੍ਰੀ ਸਤਿਗੁਰੂ ਜੀ ਦੀ ਕੋਠੀ ਕੋਲ ਗੈਸਟ ਹਾਊਸ ਵੀ ਬਣਾਇਆ ਗਿਆ ਹੈ। ਇਸ ਵਿਚ ਏ. ਸੀ. ਦਾ ਵੀ ਪ੍ਰਬੰਧ ਹੈ। ਇਹਨਾਂ ਕਮਰਿਆਂ ਦਾ ਕਿਰਾਇਆ ਨਾਮਾਤਰ ਕੀਤਾ ਜਾਂਦਾ ਹੈ।

ਅਜੋਕੇ ਸਮੇਂ ਵਿਚ ਟੈਲੀਫੋਨ ਤਰੱਕੀ ਦਾ ਰਾਹ ਬਣ ਗਿਆ ਹੈ। ਹਰ ਕੰਮ ਫੋਨ ਰਾਹੀਂ ਕਰਨ ਨੂੰ ਤਰਜੀਹ ਦਿੱਤੀ ਜਾਂਦੀ ਹੈ ਕਿਉਂਕਿ ਇਸ ਨਾਲ ਸਮਾਂ ਅਤੇ ਪੈਸੇ ਦੀ ਕਾਫੀ ਹੱਦ ਤੱਕ ਬਚਤ ਕੀਤੀ ਜਾਂਦੀ ਹੈ। ਸ੍ਰੀ ਭੈਣੀ ਸਾਹਿਬ ਇਸ ਖੇਤਰ ਵਿਚ ਪਿਛੇ ਨਹੀਂ ਹੈ। ਏਥੇ ਸੀ ਡਾਟ ਇਲੈਕਟ੍ਰਾਨਿਕਸ ਟੈਲੀਫੋਨ ਐਕਸਚੇਂਜ ਹੈ। ਜਿਸ ਨਾਲ ਆਸ ਪਾਸ ਦੇ ਅਨੇਕਾਂ ਹੀ ਪਿੰਡ ਜੁੜੇ ਹੋਏ ਹਨ। ਇਸੇ ਤਰ੍ਹਾਂ ਹੀ ਇਕ ਡਾਕਖਾਨਾ ਵੀ ਹੈ ਜੋ ਡਾਕ ਸੇਵਾ ਰਾਹੀਂ ਲੋਕਾਂ ਦੀ ਮਦਦ ਕਰ ਰਿਹਾ ਹੈ।

ਸ੍ਰੀ ਭੈਣੀ ਸਾਹਿਬ ਦੇ ਕਈ ਵਸਨੀਕ ਆਪਣੀ ਮਿਹਨਤ ਨਾਲ ਅਤੇ ਕੰਮਕਾਰ ਦੇ ਸਿਲਸਿਲੇ ਵਿਚ ਬਾਹਰਲੇ ਮੁਲਕਾਂ-ਇੰਗਲੈਂਡ, ਕਨੇਡਾ, ਅਮਰੀਕਾ, ਜਰਮਨ, ਥਾਈਲੈਂਡ, ਅਰਬ ਦੇਸ਼ਾਂ ਆਦਿ ਵਿਚ ਵਸਦੇ ਹਨ। ਜਿਥੇ ਉਹ ਆਪਣਾ ਕੰਮ ਕਰਦੇ ਹਨ। ਡੇਰੇ ਵਿਚੋਂ ਵੀ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਨਾਲ ਨਾਮਧਾਰੀ ਸਿੱਖ ਵਲਾਇਤ ਗਏ ਹੋਏ ਹਨ। ਉਹ ਉਥੇ ਰਹਿ ਕੇ ਨਾਮਧਾਰੀ ਪੰਥ ਅਤੇ ਪਿੰਡ ਦਾ ਨਾਂ ਰੌਸ਼ਨ ਕਰ ਰਹੇ ਹਨ। ਇਸ ਦਾ ਸਭ ਤੋਂ ਵੱਡਾ ਕਰਨ ਹੈ ਸ੍ਰੀ ਸਤਿਗੁਰੂ ਜੀ ਦੀ ਕਿਰਪਾ ਅਤੇ ਪਿੰਡ ਦੇ ਜ਼ਿਆਦਾਤਰ ਵਸੋਂ ਪੜ੍ਹੀ ਲਿਖੀ ਅਤੇ ਮਿਹਨਤਕਸ਼ ਹੈ।

ਪੰਜਾਬ ਸਰਕਾਰ ਵਲੋਂ ਸ੍ਰੀ ਭੈਣੀ ਸਾਹਿਬ ਰਾਈਆਂ ਡਿਵੈਲਪਮੈਂਟ ਬੋਰਡ ਬਣਾ ਕੇ ਪਿੰਡ ਦਾ ਕਾਫੀ ਵਿਕਾਸ ਕੀਤਾ ਹੈ ਅਤੇ ਅੱਗੋਂ ਕਰਵਾਇਆ ਜਾ ਰਿਹਾ ਹੈ। ਇਸ ਦੇ ਨਾਲ ਹੀ ਸ੍ਰੀ ਭੈਣੀ ਸਾਹਿਬ ਨੂੰ ਪਵਿੱਤਰ ਤੇ ਇਤਿਹਾਸਕ ਪਿੰਡ ਐਲਾਨ ਕੀਤਾ ਹੋਇਆ ਹੈ। ਜਿਸ ਕਾਰਨ ਪਿੰਡ ਵਿਚ ਸ਼ਰਾਬ ਦੇ ਠੇਕੇ ਅਤੇ ਮਾਸ ਐਂਡਿਆਂ ਦੀ ਕੋਈ ਵੀ ਦੁਕਾਨ ਦੇਖਣ ਵਿਚ ਨਹੀਂ ਆਉਂਦੀ। ਏਥੋਂ ਦੇ ਲੋਕ ਸੱਚਾ ਸੁੱਚਾ ਅਤੇ ਸਾਦਾ ਜੀਵਨ ਬਤੀਤ ਕਰ ਰਹੇ ਹਨ।

ਇਸ ਸਭ ਤੋਂ ਉਪਰ ਗੱਲ ਹੈ ਕਿ ਏਥੇ ਹਰ ਰੋਜ਼ ਨਾਮ-ਸਿਮਰਨ, ਹਵਨ, ਵਰਨੀਆਂ, ਅਖੰਡ ਪਾਠ ਕੀਤੇ ਜਾਂਦੇ ਹਨ, ਜਿਸ ਕਾਰਨ ਲੋਕ ਅਧਿਆਤਮਵਾਦ ਵੱਲ ਜ਼ਿਆਦਾ ਧਿਆਨ ਕੇਂਦਰਿਤ ਕਰਦੇ ਹਨ। ਸ੍ਰੀ ਸਤਿਗੁਰੂ ਜੀ ਖੁਦ ਸਾਧ ਸੰਗਤ ਦੀ ਰਹਿਨੁਮਾਈ ਕਰ ਰਹੇ ਹਨ। ਇਹ ਭੈਣੀ ਸਾਹਿਬ ਦੀ ਧਰਤੀ ਹੀ ਹੈ ਜਿਥੋਂ ਸਭ ਤੋਂ ਪਹਿਲਾਂ ਅਜ਼ਾਦੀ ਲਈ ਆਵਾਜ਼ ਬੁਲੰਦ ਕੀਤੀ ਗਈ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਵਿਖੇ ਸਰਬ ਗੁਰੂ ਨਾਨਕ ਨਾਮ ਲੇਵਾ ਨੂੰ ਇਕੱਤਰ ਕਰਕੇ 1934 ਵਿਚ ਸਰਬ ਸੰਪ੍ਰਦਾਇ ਕਾਨਫ੍ਰੰਸ ਕੀਤੀ। 1937 ਵਿਚ ਅੰਗਰੇਜ਼ ਸਰਕਾਰ ਵਲੋਂ ਲਾਹੌਰ ਵਿਚ ਖੋਲ੍ਹੇ ਜਾਣ ਵਾਲੇ ਬੁੱਚੜਖਾਨੇ ਨੂੰ ਬੰਦ ਕਰਵਾਉਣ ਲਈ ਚੰਡੀ ਦੀ ਵਾਰ ਦੇ ਸਵਾ ਲੱਖ ਪਾਠ ਕੀਤੇ ਗਏ। ਜਿਸ ਦਾ ਇਹ ਨਤੀਜਾ ਨਿਕਲਿਆ ਕਿ ਜਿਸ ਦਿਨ ਪਾਠਾਂ ਦੇ ਭੋਗ ਪਏ, ਉਸੇ ਦਿਨ ਹੀ ਬੁੱਚੜਖਾਨਾ ਖੋਲਣ ਦੀ ਤਜਵੀਜ਼ ਰੱਦ ਕਰ ਦਿੱਤੀ ਗਈ।

ਇਸ ਧਰਤੀ ਨੇ ਜਿਥੇ ਖੁਸ਼ੀਆਂ ਦੇਖੀਆਂ ਹਨ, ਓਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਵਿਛੋੜੇ ਤੇ ਅਧੀ ਸਦੀ ਲਈ ਵਿਦੇਸ਼ੀ ਹਾਕਮਾਂ ਰਾਹੀਂ ਬਿਠਾਈ ਪੁਲਿਸ ਚੌਕੀ ਕਾਰਨ ਦੁੱਖਾਂ ਦਾ ਪਹਾੜ ਵੀ ਇਸ 'ਤੇ ਟੁੱਟਿਆ ਹੈ। ਪਰ ਫਿਰ ਵੀ ਇਹ ਪਾਵਨ ਧਰਤੀ ਅਡੋਲ ਰਹਿ ਕੇ ਦੁਨੀਆਂ ਦਾ ਰਾਹ ਦਸੇਰਾ ਬਣ ਰਹੀ ਹੈ। ਇਸ ਇਤਿਹਾਸਕ, ਪਵਿੱਤਰ ਅਤੇ ਗੁਰੂ ਭੂਮੀ ਨੂੰ ਸ਼ਤ ਸ਼ਤ ਪ੍ਰਣਾਮ। ■

# ਦੇਸ਼ ਭਗਤਾਂ ਦੀ ਪਾਠਸ਼ਾਲਾ-
# ਸ੍ਰੀ ਭੈਣੀ ਸਾਹਿਬ

✍ ਦੇਵਿੰਦਰ ਸਿੰਘ ਗਿੱਲ ਜੀਆ ਨੱਥਾ

***ਸ੍ਰੀ ਭੈਣੀ ਸਾਹਿਬ ਦੇਸ਼ ਭਗਤਾਂ ਲਈ ਇਕ ਤੀਰਥ ਬਣ ਗਿਆ, ਜਿਥੋਂ ਭਵਿੱਖ ਵਿੱਚ ਸੇਧ ਪ੍ਰਾਪਤ ਕਰਨ ਲਈ ਦੇਸ਼ ਭਗਤ ਸੀਸ ਤਲੀ 'ਤੇ ਧਰਕੇ ਆਉਣ ਲੱਗੇ। ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਗੁਰੂ ਨਾਨਕ ਜੀ ਦਾ ਅਵਤਾਰ ਮੰਨਿਆ ਜਾਂਦਾ ਸੀ ਪਰੰਤੂ ਜਦੋਂ ਉਹਨਾਂ ਨੇ ਲੋਕਾਈ ਨੂੰ ਜ਼ੁਲਮੀ ਅੰਗਰੇਜ਼ੀ ਸਰਕਾਰ ਦੇ ਜ਼ੁਲਮ ਦੇ ਖਿਲਾਫ਼ ਲਾਮਬੰਦ ਕੀਤਾ ਤਾਂ ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਿਆ ਜਾਣ ਲੱਗਾ।***

ਸ੍ਰੀ ਭੈਣੀ ਸਾਹਿਬ ਮੁਢ ਕਦੀਮ ਤੋਂ, ਜਦੋਂ ਤੋਂ ਇਸ ਧਰਤੀ ਨੂੰ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਚਰਨ ਛੋਹ ਪ੍ਰਾਪਤ ਹੋਈ ਹੈ, ਦੇਸ਼ ਭਗਤਾਂ ਲਈ ਦੇਸ਼ ਭਗਤੀ ਦਾ ਪਾਠ ਪੜ੍ਹਨ ਲਈ ਪਾਠਸ਼ਾਲਾ ਰਹੀ ਹੈ, ਜਿਥੋਂ ਅਨੇਕ ਦੇਸ਼ ਭਗਤ ਸਤਿਗੁਰੂ ਜੀ ਤੋਂ ਪ੍ਰੇਰਨਾ ਲੈ ਕੇ ਸੁਤੰਤਰਤਾ ਸੰਗਰਾਮ ਵਿਚ ਕੁਦ ਪਏ ਤੇ ਅੰਗਰੇਜ਼ ਸਰਕਾਰ ਦੀ ਗੁਲਾਮੀ ਮੰਨਣ ਤੋਂ ਇਨਕਾਰ ਕਰ ਦਿੱਤਾ ਸੀ।

ਸਤਿਗੁਰੂ ਰਾਮ ਸਿੰਘ ਜੀ ਨੇ ਆਜ਼ਾਦ ਪੰਜਾਬ ਨੂੰ ਅੰਗਰੇਜ਼ ਦਾ ਗੁਲਾਮ ਬਣਿਆਂ ਆਪਣੀਆਂ ਅੱਖਾਂ ਨਾਲ ਵੇਖਿਆ ਸੀ। ਮਹਾਰਾਜਾ ਰਣਜੀਤ ਸਿੰਘ ਦੁਆਰਾ ਚਾਲੀ ਸਾਲ ਵਿਚ ਕਮਾਇਆ ਖਾਲਸਾ ਰਾਜ, ਕੁਝ ਨਮਕ ਹਾਰਾਮਾਂ ਦੀ ਅਕ੍ਰਿਤਘਣਤਾ ਸਦਕਾ ਦਸ ਸਾਲ ਵਿਚ ਅੰਗਰੇਜ਼ ਦੀ ਝੋਲੀ ਵਿਚ ਪੈਂਦਾ ਵੇਖਿਆ ਸੀ। ਖਾਲਸਾ ਰਾਜ ਦੇ ਆਖਰੀ ਸਾਲਾਂ ਵਿਚ ਕਦੇ ਸੰਧਾਂਵਾਲੀਏ ਸਰਦਾਰਾਂ ਦਾ ਪਲੜਾ ਭਾਰੀ ਹੋ ਜਾਂਦਾ ਤੇ ਕਦੇ ਡੋਗਰੇ ਭਰਾਵਾਂ ਦੀਆਂ ਗਲਤ ਨੀਤੀਆਂ ਭਾਰੂ ਹੋ ਜਾਂਦੀਆਂ ਸਨ ਪਰੰਤੂ ਖਾਲਸਾ ਫੌਜ ਦੇ ਸਿਪਾਹੀ ਚੋਖੀਆਂ ਤਨਖਾਹਾਂ ਅਤੇ ਕੋਠੀਆਂ ਦੇ ਲਾਲਚ ਵਿਚ ਖਾਲਸਾ ਪੰਥ ਵਾਲੀ ਜੰਗਜੂ ਸਪਿਰਟ ਨੂੰ ਭੁੱਲ ਚੁੱਕੇ ਸਨ। ਜਿਹਨਾਂ ਕੁਰੀਤੀਆਂ ਤੇ ਕੁਕਰਮਾਂ ਤੋਂ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਵਰਜਿਆ ਸੀ, ਉਹਨਾਂ ਕੁਰੀਤੀਆਂ ਵਿੱਚ ਸਿੱਖ ਸਮਾਜ ਮੁੜ ਗਲਤਾਨ ਹੋ ਗਿਆ ਸੀ।

ਐਸੀ ਸਿਖ ਸਮਾਜ ਦੀ ਦੁਰਦਸ਼ਾ ਸਤਿਗੁਰੂ ਰਾਮ ਸਿੰਘ ਜੀ ਨੇ ਆਪਣੀਆਂ ਅੱਖਾਂ ਨਾਲ ਤੱਕੀ ਤੇ ਖਾਲਸਾ ਫੌਜ ਦੀ ਨੌਕਰੀ ਛੱਡਕੇ ਸਤਿਲੁਜ ਪਾਰ ਕਰਕੇ ਸ੍ਰੀ ਭੈਣੀ ਸਾਹਿਬ ਆ ਗਏ। ਫਿਰ ਸਿੱਖ ਸਮਾਜ ਦਾ ਸੁਧਾਰ ਕਰਨ ਲਈ ਅਤੇ ਅੰਗਰੇਜ਼ ਦੀ ਗੁਲਾਮੀ ਨੂੰ ਖਤਮ ਕਰਨ ਲਈ ਸ੍ਰੀ ਭੈਣੀ ਸਾਹਿਬ 1857 ਈਸਵੀ ਦੀ ਵਸਾਖੀ ਨੂੰ ਸੰਤ ਖਾਲਸਾ ਦੀ ਸਾਜਨਾ ਕਰਕੇ, ਚਿੱਟਾ ਝੰਡਾ ਲਹਿਰਾ ਕੇ ਸ੍ਰੀ ਭੈਣੀ ਸਾਹਿਬ ਆਜ਼ਾਦੀ ਦਾ ਬਿਗੁਲ ਵਜਾ ਦਿੱਤਾ। ਮਰਜੀਵੜੇ ਪੰਜਾਬੀ ਸਿੱਖ ਸਿਰ ਤਲੀ 'ਤੇ ਧਰਕੇ ਸ੍ਰੀ ਭੈਣੀ ਸਾਹਿਬ ਦੀ ਜੂਹ ਵੱਲ ਆਉਣ ਲੱਗੇ ਅਤੇ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮ ਦੀ ਪਾਲਣਾ ਕਰਨ ਨੂੰ ਆਪਣੇ ਧੰਨਭਾਗ ਸਮਝਣ ਲੱਗੇ। ਸਤਿਗੁਰੂ ਜੀ ਨੇ ਦੇਸ਼ ਦੀ ਸੁਤੰਤਰਤਾ ਦੀ ਜੰਗ ਨੂੰ ਹੋਰ ਪਰਚੰਡ ਕਰਨ ਲਈ ਅੰਗਰੇਜ਼ ਹਕੂਮਤ ਦੇ ਖਿਲਾਫ਼ ਅਸਹਿਯੋਗ ਅੰਦੋਲਨ ਸ਼ੁਰੂ ਕੀਤਾ ਜੋ ਸਤਿਗੁਰਾਂ ਵਲੋਂ ਪਹਿਲੀ ਵਾਰ ਇਹ ਨਿਵੇਕਲਾ ਹਥਿਆਰ ਸਰਕਾਰੀ ਜ਼ੁਲਮ ਤੇ ਅੱਤਿਆਚਾਰ ਦੇ ਖਿਲਾਫ਼ ਵਰਤਿਆ ਗਿਆ। ਸਤਿਗੁਰਾਂ ਦੀ ਰਹਿਨੁਮਾਈ ਹੇਠ ਸਿੱਖਾਂ ਨੇ ਸਰਕਾਰੀ ਅਦਾਲਤਾਂ ਦਾ ਬਾਈਕਾਟ ਕੀਤਾ, ਵਿਦੇਸ਼ੀ ਵਸਤਾਂ ਦਾ ਬਾਈਕਾਟ ਕੀਤਾ, ਸਰਕਾਰੀ ਸਕੂਲਾਂ ਦਾ ਬਾਈਕਾਟ ਕੀਤਾ ਗਿਆ, ਸਰਕਾਰੀ ਡਾਕ ਪ੍ਰਬੰਧ ਅਤੇ ਬਾਰ ਦੇ ਇਲਾਕੇ ਵਿਚ ਕੱਢੀਆਂ ਨਹਿਰਾਂ ਦੀ ਵਰਤੋਂ ਦਾ ਬਾਈਕਾਟ ਕਰਕੇ ਸਰਕਾਰ ਅੰਗਰੇਜ਼ੀ ਦੇ ਖਿਲਾਫ਼ ਦੇਸ਼ ਵਿਚ ਇਕ ਵਿਦਰੋਹ ਸ਼ੁਰੂ ਕੀਤਾ ਗਿਆ। ਬਾਅਦ ਵਿਚ

ਏਸੇ ਪਾਲਿਸੀ ਨੂੰ ਕਾਂਗਰਸ ਪਾਰਟੀ ਦੇ ਅਧੀਨ ਮਹਾਤਮਾ ਗਾਂਧੀ ਨੇ ਅਪਣਾਇਆ ਸੀ। ਬਾਬੂ ਰਾਜੇਂਦ੍ਰ ਪ੍ਰਸਾਦ ਭਾਰਤ ਦੇ ਪਹਿਲੇ ਰਾਸ਼ਟਰਪਤੀ ਇਸ ਪ੍ਰਥਾਇ ਲਿਖਦੇ ਹਨ:-

"ਹਮਾਰੇ ਦੇਸ਼ ਮੇਂ ਮਹਾਤਮਾ ਗਾਂਧੀ ਨੇ ਜੋ ਅਸਹਿਯੋਗ ਇਤਨੇ ਜੋਰ ਸੇ ਚਲਾਯਾ, ਉਸ ਕਾ ਗੁਰੂ ਰਾਮ ਸਿੰਘ ਨੇ ਉਨਸੇ ਪ੍ਰਾਯ ਪਚਾਸ ਵਰਸ਼ ਪੂਰਵ ਹੀ ਨਾਮਧਾਰੀਓ ਮੇਂ ਪ੍ਰਚਾਰ ਕੀਆ ਥਾ। ਉਨਕੇ ਸਿਧਾਂਤੋਂ ਮੇਂ ਪਾਂਚ ਚੀਜ਼ੇਂ ਹੈ- 1. ਸਰਕਾਰੀ ਨੌਕਰੀ ਕਾ ਬਹਿਸ਼ਕਾਰ, 2. ਸਰਕਾਰੀ ਸਕੂਲੋਂ ਕਾ ਬਹਿਸ਼ਕਾਰ, 3. ਸਰਕਾਰੀ ਅਦਾਲਤੋਂ ਕਾ ਬਹਿਸ਼ਕਾਰ, 4. ਵਦੇਸ਼ੀ ਬਸਤਰੋਂ ਕਾ ਬਹਿਸ਼ਕਾਰ, 5. ਐਸੇ ਕਾਨੂੰਨ ਮਾਨਨੇ ਸੇ ਇਨਕਾਰ ਜੋ ਆਪਣੀ ਆਤਮਾ ਕੇ ਵਿਰੁਧ ਹੋ।" -ਸਤਿਜੁਗ ਦਾ ਬਸੰਤ ਅੰਕ ਮਾਘ 1982 ਬਿ., ਜਨਵਰੀ 1935 ਈ.

ਉਸ ਨਵੇਂ ਈਜਾਦ ਕੀਤੇ ਉਪਰੋਕਤ ਹਥਿਆਰ ਨੇ ਹਿੰਦੁਸਤਾਨ ਦੀ ਲੋਕਾਈ ਵਿਚ ਨਵੀਂ ਰੂਹ ਫੂਕ ਦਿੱਤੀ, ਸਤਿਗੁਰੂ ਰਾਮ ਸਿੰਘ ਜੀ ਦੀ ਜਨਮਾਨਸ ਵਿਚ ਹਰਮਨ ਪਿਆਰਤਾ ਵਧੀ। ਸ੍ਰੀ ਭੈਣੀ ਸਾਹਿਬ ਦੇਸ਼ ਭਗਤਾਂ ਲਈ ਇਕ ਤੀਰਥ ਬਣ ਗਿਆ, ਜਿਥੋਂ ਭਵਿੱਖ ਵਿੱਚ ਸੇਧ ਪ੍ਰਾਪਤ ਕਰਨ ਲਈ ਦੇਸ਼ ਭਗਤ ਸੀਸ ਤਲੀ 'ਤੇ ਧਰਕੇ ਆਉਣ ਲੱਗੇ। ਸਤਿਗੁਰੂ ਰਾਮ ਸਿੰਘ ਜੀ ਨੂੰ ਪਹਿਲਾਂ ਗੁਰੂ ਨਾਨਕ ਜੀ ਦਾ ਅਵਤਾਰ ਮੰਨਿਆ ਜਾਂਦਾ ਸੀ ਪਰੰਤੂ ਜਦੋਂ ਉਹਨਾਂ ਨੇ ਲੋਕਾਈ ਨੂੰ ਜ਼ੁਲਮੀ ਅੰਗਰੇਜ਼ੀ ਸਰਕਾਰ ਦੇ ਜ਼ੁਲਮ ਦੇ ਖਿਲਾਫ਼ ਲਾਮਬੰਦ ਕੀਤਾ ਤਾਂ ਉਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਅਵਤਾਰ ਮੰਨਿਆ ਜਾਣ ਲੱਗਾ ਕਿਉਂਕਿ ਗੁਰੂ ਗੋਬਿੰਦ ਸਿੰਘ ਜੀ ਨੇ ਵੀ ਮੁਗਲ ਸਾਮਰਾਜ ਦੇ ਜ਼ੁਲਮ ਦੇ ਖਿਲਾਫ ਸਤਿਗੁਰੂ ਰਾਮ ਸਿੰਘ ਜੀ ਵਾਂਗ ਹੀ ਜੰਗ ਛੇੜੀ ਸੀ। ਥੋੜ੍ਹੇ ਸਮੇਂ ਵਿਚ ਹੀ ਸਤਿਗੁਰੂ ਰਾਮ ਸਿੰਘ ਜੀ ਅੰਗਰੇਜ਼ੀ ਸਰਕਾਰ ਦੀਆਂ ਨਜ਼ਰਾਂ ਵਿਚ ਰੜਕਣ ਲੱਗੇ। ਮਿਸਟਰ ਜੇ. ਡਬਲਯੂ. ਮੈਕਨਬ ਕਮਿਸ਼ਨਰ ਅੰਬਾਲਾ 4 ਨਵੰਬਰ 1871 ਦੀ ਰਿਪੋਰਟ ਵਿਚ ਲਿਖਦਾ ਹੈ:

"ਉਹ (ਸਤਿਗੁਰੂ ਰਾਮ ਸਿੰਘ) ਇਕ ਅਜਿਹੇ ਪੰਥ ਦਾ ਆਗੂ ਹੈ ਜੋ ਆਪਣੇ ਸੁਭਾਅ ਅਨੁਸਾਰ ਸਿੱਖ ਰਾਜ ਨੂੰ ਮੁੜ ਸੁਰਜੀਤ ਕਰਨ ਦੀ ਹੈਸੀਅਤ ਵਿਚ ਅੰਗਰੇਜ਼ੀ ਰਾਜ ਦਾ ਵੈਰੀ ਹੈ। ਪਹਿਲਾਂ ਉਸਨੂੰ ਸੰਤ ਸਰੂਪ ਗੁਰੂ ਨਾਨਕ ਦਾ ਰੂਪ ਸਮਝਿਆ ਜਾਂਦਾ ਸੀ ਪਰ ਹੁਣ ਉਹ ਗੁਰੂ ਗੋਬਿੰਦ ਸਿੰਘ ਦਾ ਅਵਤਾਰ ਮੰਨਿਆ ਜਾਂਦਾ ਹੈ। (ਸਤਿਗੁਰੂ) ਰਾਮ ਸਿੰਘ ਸਾਧਾਰਨ ਫਕੀਰਾਂ ਦੀ ਹੈਸੀਅਤ ਨਹੀਂ ਰੱਖਦਾ। ਉਹ ਤੁਹਾਨੂੰ ਅੱਧੀ ਦਰਜਨ ਅਸਵਾਰਾਂ ਨਾਲ ਮਿਲਦਾ ਹੈ ਅਤੇ ਕਈ ਵੀਹਾਂ ਆਦਮੀ ਉਸਦੇ ਅੱਗੇ ਪਿੱਛੇ ਹੁੰਦੇ ਹਨ। ਉਹ ਆਪਣੇ ਸੂਬਿਆਂ ਦੇ ਘੇਰੇ ਵਿਚ ਜਿਨ੍ਹਾਂ ਨੇ ਸੋਹਣੇ ਚਿਟੇ ਬਸਤਰ ਪਹਿਨੇ ਹੁੰਦੇ ਹਨ, ਤੁਹਾਡੇ ਕੈਂਪ ਵਿਚ ਬਾਦਸ਼ਾਹੀ ਠਾਠ ਬਾਠ ਨਾਲ ਦਾਖਲ ਹੁੰਦਾ ਹੈ।"

ਉਹਨਾਂ ਦੇ ਯਤਨਾਂ ਸਦਕਾ ਹਿੰਦੁਸਤਾਨ ਦੇ ਲੋਕ ਅੰਗਰੇਜ਼ ਹਕੂਮਤ ਦੇ ਖਿਲਾਫ ਉਠ ਖਲੋਏ। ਦੇਸ਼ ਦੀ ਆਜ਼ਾਦੀ ਦੇ ਸੰਗਰਾਮ ਨੂੰ ਪ੍ਰਚੰਡ ਕਰਨ ਲਈ ਕਸ਼ਮੀਰ, ਨੇਪਾਲ, ਅਫਗਾਨਿਸਤਾਨ ਅਤੇ ਰੂਸ ਦੇ ਹਾਕਮਾਂ ਨਾਲ ਨਾਮਧਾਰੀਆਂ ਨੇ ਸੰਬੰਧ ਕਾਇਮ ਕੀਤੇ ਜਿਨ੍ਹਾਂ ਬਾਰੇ ਸੂਹ ਮਿਲਣ ਤੇ ਅੰਗਰੇਜ਼ ਸਰਕਾਰ ਕੰਬ ਗਈ ਸੀ। ਅੰਗਰੇਜ਼ ਨੇ ਹਮੇਸ਼ਾ ਹਿੰਦੁਸਤਾਨ ਵਿਚ ਆਪਣੀ ਪ੍ਰਭੁਸੱਤਾ ਸਥਿਰ ਰੱਖਣ ਲਈ 'ਫੁਟ ਪਾਓ ਤੇ ਰਾਜ ਕਰੋ' ਦੀ ਨੀਤੀ ਨੂੰ ਵਰਤੋਂ ਵਿਚ ਲਿਆਂਦਾ ਅਰਥਾਤ ਪੰਜਾਬ ਵਿਚ ਮੁਸਲਮਾਨਾਂ ਤੇ ਹਿੰਦੂ-ਸਿੱਖਾਂ ਵਿਚ ਫੁਟ ਪਾਉਣ ਲਈ ਅਤੇ ਨਫਰਤ ਪੈਦਾ ਕਰਨ ਲਈ ਸਰਕਾਰ ਨੇ ਜਾਣ ਬੁਝ ਕੇ ਸਿੱਖਾਂ ਦੇ ਗੁਰਦੁਆਰਿਆਂ ਦੇ ਨੇੜੇ ਜੋ ਇਤਿਹਾਸਕ ਸਨ, ਮੁਸਲਮਾਨਾਂ ਦੀ ਸਹੂਲਤ ਲਈ ਬੁੱਚੜਖਾਨੇ ਖੋਲ੍ਹੇ। ਉਦਾਹਰਣ ਵਜੋਂ ਅੰਮ੍ਰਿਤਸਰ-ਦਰਬਾਰ ਸਾਹਿਬ ਦੇ ਨੇੜੇ ਘੰਟਾ ਘਰ ਦੀ ਬਾਹੀ ਵੱਲ ਬੁੱਚੜਖਾਨਾ ਖੋਲ੍ਹਿਆ ਗਿਆ। ਇਸ ਤਰਾਂ ਹੀ ਰਾਇਕੋਟ ਦਸਵੇਂ ਪਾਤਸ਼ਾਹ ਜੀ ਦੇ ਗੁਰਦੁਆਰੇ ਨੇੜੇ ਬੁੱਚੜਖਾਨਾ ਖੁੱਲ੍ਹਿਆ।

ਨਾਮਧਾਰੀ ਪੰਥ ਤੋਂ ਬਿਨਾਂ ਹੋਰ ਸਾਰਾ ਸਮਾਜ ਗੁਲਾਮੀ ਅਤੇ ਗਫ਼ਲਤ ਦੀ ਨੀਂਦ ਵਿਚ ਘੂਕ ਸੁੱਤਾ ਹੋਇਆ ਸੀ, ਕਿਸੇ ਸਿੱਖ ਜਾਂ ਸੰਸਥਾ ਅਰਥਾਤ ਹਿੰਦੂ ਸੰਗਠਨ ਦੇ ਸਿਰ ਜੂੰ ਨਾ ਸਰਕੀ। ਨਾਮਧਾਰੀ ਇਸ ਕੁਕਰਮ ਨੂੰ ਬਰਦਾਸ਼ਤ ਨਾ ਕਰ ਸਕੇ, ਉਹਨਾਂ ਨੇ ਕ੍ਰਮਵਾਰ 1871 ਈਸਵੀ ਵਿਚ ਅੰਮ੍ਰਿਤਸਰ, ਰਾਏਕੋਟ ਅਤੇ 1872 ਈਸਵੀ ਵਿਚ ਮਲੇਰਕੋਟਲੇ ਦੇ ਸਾਕੇ ਵਰਤਾ ਦਿਤੇ। ਉਹਨਾਂ ਸਾਕਿਆਂ ਕਾਰਨ ਇੰਗਲੈਂਡ ਤੱਕ ਅੰਗਰੇਜ਼ ਹਕੂਮਤ ਕੰਬ ਗਈ। ਨਾਮਧਾਰੀਆਂ ਨੇ ਬੁੱਚੜ ਬੱਧ ਕਰਕੇ ਦੇਸ਼ ਭਗਤੀ ਦੀ ਮਿਸਾਲ ਪੈਦਾ ਕਰ ਦਿੱਤੀ ਅਤੇ ਜੋ ਅੰਗਰੇਜ਼ ਹਕੂਮਤ ਨੇ ਗਊ ਬੱਧ ਕਰਨ ਦੀ ਖੁੱਲ੍ਹ ਮੁਸਲਮਾਨ ਬੁੱਚੜਾਂ ਨੂੰ ਦਿਤੀ ਸੀ, ਉਸ ਕਾਨੂੰਨ ਦੀਆਂ ਨਾਮਧਾਰੀ ਸਿੰਘਾਂ ਨੇ ਧੱਜੀਆਂ ਉਡਾ ਦਿਤੀਆਂ। ਗਊਆਂ ਨੂੰ ਆਜ਼ਾਦ ਕਰਵਾ ਕੇ ਹਿੰਦੁਸਤਾਨ ਦੀ ਆਰਥਿਕਤਾ ਨੂੰ ਬਚਾ ਲਿਆ।

ਉਹਨਾਂ ਸਾਕਿਆਂ ਕਾਰਨ ਨਾਮਧਾਰੀ ਸਿੰਘਾਂ ਨੂੰ ਵੀ ਸ਼ਹੀਦ ਹੋਣਾ ਪਿਆ, ਫਾਂਸੀ ਦੇ ਰੱਸੇ ਆਪ ਗਲਾਂ ਵਿਚ ਪਾ ਕੇ ਸ਼ਹੀਦੀਆਂ ਪ੍ਰਾਪਤ ਕਰ ਗਏ, ਕਾਲੇ ਪਾਣੀ ਦੀ ਸਜ਼ਾ ਪ੍ਰਾਪਤ ਕਰਕੇ ਉਧਰ ਹੀ ਸ਼ਹੀਦ ਹੋ ਗਏ ਅਤੇ ਮਲੇਰਕੋਟਲੇ ਦੇ ਸਾਕੇ ਸਮੇਂ 65 ਸਿੰਘਾਂ ਨੇ ਤੋਪਾਂ ਅੱਗੇ ਛਾਤੀਆਂ ਡਾਹ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ। ਸਤਿਗੁਰੂ ਰਾਮ ਸਿੰਘ ਜੀ ਨੂੰ 18 ਜਨਵਰੀ 1872

***ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਮੁੱਖ ਪ੍ਰਵੇਸ਼ ਦੁਆਰ ਤੇ ਸਰਕਾਰ ਵਲੋਂ ਪੁਲੀਸ ਚੌਕੀ ਕਾਇਮ ਕੀਤੀ ਗਈ ਸੀ ਜੋ 51 ਸਾਲ ਕਾਇਮ ਰਹੀ। ਇਹ ਸਰਕਾਰੀ ਤਸ਼ੱਦਦ ਦੀ ਪਹਿਲੀ ਮਿਸਾਲ ਹੈ ਕਿ ਕਿਸੇ ਲਹਿਰ ਨੂੰ ਨੇਸਤੋ ਨਾਬੂਦ ਕਰਨ ਲਈ ਸਰਕਾਰ ਨੇ ਐਸੇ ਕਦਮ ਉਠਾਏ ਹੋਣ। ਨਾਮਧਾਰੀਆਂ ਤੇ ਸ੍ਰੀ ਭੈਣੀ ਸਾਹਿਬ ਆਉਣ ਜਾਣ ਤੇ ਪਾਬੰਦੀਆਂ ਆਇਦ ਸਨ, ਪੰਜ ਤੋਂ ਵੱਧ ਕਿਧਰੇ ਵੀ ਨਾਮਧਾਰੀ ਇਕੱਤਰ ਨਹੀਂ ਸੀ ਹੋ ਸਕਦੇ। ਸ੍ਰੀ ਭੈਣੀ ਸਾਹਿਬ ਆਉਣ ਸਮੇਂ ਉਹਨਾਂ ਦੀ ਜਾਮਾ ਤਲਾਸ਼ੀ ਲਈ ਜਾਂਦੀ ਸੀ ਪਰੰਤੂ ਇੰਨਾ ਕੁਝ ਹੁੰਦਿਆਂ ਹੋਇਆਂ ਵੀ ਦੇਸ਼ ਭਗਤਾਂ ਦੀ ਇਹ ਨਾਮਧਾਰੀ ਲਹਿਰ ਮੱਠੀ ਨਾ ਪਈ।***

ਈਸਵੀ ਨੂੰ ਸੰਨ 1818 ਦੇ ਬੰਗਾਲ ਰੈਗੂਲੇਸ਼ਨ ਐਕਟ ਅਧੀਨ 10 ਪ੍ਰਮੁੱਖ ਸੂਬੇ ਅਤੇ ਭਾਈ ਨਾਨੂੰ ਸਿੰਘ ਤੇ ਸ. ਮੰਗਲ ਸਿੰਘ ਬਿਸ਼ਨਪੁਰੀ ਸਮੇਤ ਕੈਦ ਕਰਕੇ ਲੁਧਿਆਣੇ ਤੋਂ ਰੇਲ ਗੱਡੀ ਰਾਹੀਂ ਪਹਿਲਾਂ ਇਲਾਹਾਬਾਦ, ਫਿਰ ਕਲਕੱਤੇ ਤੋਂ ਸਮੁੰਦਰ ਰਾਹੀਂ ਰੰਗੂਨ (ਬਰਮਾ) ਭੇਜ ਦਿੱਤਾ ਗਿਆ।

ਇੰਨਾ ਕੁਝ ਹੋਣ ਤੇ ਵੀ ਨਾਮਧਾਰੀ ਸਿੱਖਾਂ ਨੇ ਹਾਰ ਨਹੀਂ ਮੰਨੀ, ਸਰਕਾਰੀ ਦਮਨਕਾਰੀ ਦੀ ਨੀਤੀ ਨਾਮਧਾਰੀਆਂ ਤੇ ਨਾਚਲ ਹੋ ਗਈ ਸੀ। ਸ੍ਰੀ ਭੈਣੀ ਸਾਹਿਬ ਦੇ ਗੁਰਦੁਆਰੇ ਦੇ ਮੁੱਖ ਪ੍ਰਵੇਸ਼ ਦੁਆਰ ਤੇ ਸਰਕਾਰ ਵਲੋਂ ਪੁਲੀਸ ਚੌਕੀ ਕਾਇਮ ਕੀਤੀ ਗਈ ਸੀ ਜੋ 51 ਸਾਲ ਕਾਇਮ ਰਹੀ। ਇਹ ਸਰਕਾਰੀ ਤਸ਼ੱਦਦ ਦੀ ਪਹਿਲੀ ਮਿਸਾਲ ਹੈ ਕਿ ਕਿਸੇ ਲਹਿਰ ਨੂੰ ਨੇਸਤੋ ਨਾਬੂਦ ਕਰਨ ਲਈ ਸਰਕਾਰ ਨੇ ਐਸੇ ਕਦਮ ਉਠਾਏ ਹੋਣ। ਨਾਮਧਾਰੀਆਂ ਤੇ ਸ੍ਰੀ ਭੈਣੀ ਸਾਹਿਬ ਆਉਣ ਜਾਣ ਤੇ ਪਾਬੰਦੀਆਂ ਆਇਦ ਸਨ, ਪੰਜ ਤੋਂ ਵੱਧ ਕਿਧਰੇ ਵੀ ਨਾਮਧਾਰੀ ਇਕੱਤਰ ਨਹੀਂ ਸੀ ਹੋ ਸਕਦੇ। ਸ੍ਰੀ ਭੈਣੀ ਸਾਹਿਬ ਆਉਣ ਸਮੇਂ ਉਹਨਾਂ ਦੀ ਜਾਮਾ ਤਲਾਸ਼ੀ ਲਈ ਜਾਂਦੀ ਸੀ ਪਰੰਤੂ ਇੰਨਾ ਕੁਝ ਹੁੰਦਿਆਂ ਹੋਇਆਂ ਵੀ ਦੇਸ਼ ਭਗਤਾਂ ਦੀ ਇਹ ਨਾਮਧਾਰੀ ਲਹਿਰ ਮੱਠੀ ਨਾ ਪਈ, ਸਗੋਂ ਇਹ ਲਹਿਰ ਕਾਫਲੇ ਦਾ ਰੂਪ ਧਾਰ ਗਈ ਤੇ ਅਗਾਂਹ ਤੋਂ ਅਗਾਂਹ ਹੀ ਵਧਦੀ ਗਈ। ਉਸ ਸਮੇਂ ਬਾਬਾ ਬੁੱਧ ਸਿੰਘ ਜੀ (ਸਤਿਗੁਰੂ ਹਰੀ ਸਿੰਘ ਜੀ) ਨੇ ਬਹੁਤ ਸਬਰ ਸੰਤੋਖ ਨਾਲ ਸਰਕਾਰੀ ਤਸ਼ੱਦਦ ਨੂੰ ਸਹਿਣ ਕੀਤਾ ਅਤੇ ਵਿਦੇਸ਼ਾਂ ਨਾਲ ਸੰਬੰਧ ਕਾਇਮ ਰੱਖੇ। ਇਤਿਹਾਸ ਗਵਾਹ ਹੈ ਕਿ ਉਸ ਸਮੇਂ ਰੂਸ ਦੇ ਹਾਕਮਾਂ ਨਾਲ ਸੂਬਾ ਗੁਰਚਰਨ ਸਿੰਘ ਅਤੇ ਬਿਸ਼ਨ ਸਿੰਘ ਆਦਿਕ ਸਿਰਲੱਥ ਸਿੰਘਾਂ ਦੇ ਪੁਰਸ਼ਾਰਥ ਸਦਕਾ ਸੰਬੰਧ ਕਾਇਮ ਰਹੇ ਅਤੇ ਰੂਸੀ ਹਾਕਮਾਂ ਦੇ ਪੱਤਰ ਅਤੇ ਸੁਨੇਹੇ ਸ੍ਰੀ ਭੈਣੀ ਸਾਹਿਬ ਪਹੁੰਚਦੇ ਰਹੇ। ਫਿਰ ਸ੍ਰੀ ਭੈਣੀ ਸਾਹਿਬ ਤੋਂ ਸਰਕਾਰ ਦੇ ਜਾਸੂਸਾਂ ਤੋਂ ਬਚਕੇ ਉਹ ਸੁਨੇਹੇ ਸਰਹਾਲੀ ਪਰਵਾਰ ਵਲੋਂ ਸਤਿਗੁਰੂ ਰਾਮ ਸਿੰਘ ਜੀ ਤੱਕ ਰੰਗੂਨ ਪਹੁੰਚਾਏ ਜਾਂਦੇ ਸਨ। ਉਹ ਗੁਪਤ ਖਤੋਖਿਤਾਬਤ ਦਾ ਸੰਚਾਰ ਸਾਧਨ ਆਪਣੇ ਆਪ ਵਿਚ ਇਕ ਨਿਵੇਕਲਾ ਤੇ ਅਦਭੁਤ ਜਤਨ ਸੀ।

ਇਕ ਸਿਦਕੀ ਨਾਮਧਾਰੀ ਸਿੰਘ ਨੇ ਕਾਲੀ ਪਾਣੀ ਦੀ ਕੈਦ ਵਿਚ ਸੰਘਰਸ਼ ਕੀਤਾ:

ਕਾਲੀ ਪਾਣੀ ਦੀ ਕੈਦ ਬਾਰੇ ਸੁਣਕੇ ਇਨਸਾਨ ਨੂੰ ਬੀਤੇ ਸਮਿਆਂ ਵਿਚ ਕੰਬਣੀ ਛਿੜ ਜਾਂਦੀ ਰਹੀ ਤੇ ਕੱਚੀਆਂ ਤਰੇਲੀਆਂ ਆਉਣ ਲੱਗ ਜਾਂਦੀਆਂ ਸਨ। ਅੰਗਰੇਜ਼ ਸਰਕਾਰ ਨੇ ਦੇਸ਼ ਭਗਤਾਂ ਨੂੰ ਸਜ਼ਾਵਾਂ ਦੇਣ ਲਈ, ਉਹਨਾਂ ਦਾ ਖੁਰਾ ਖੋਜ ਮਿਟਾਉਣ ਲਈ ਹਿੰਦੁਸਤਾਨ ਦੀ ਧਰਤੀ ਤੋਂ ਦੂਰ ਸਮੁੰਦਰ ਦੇ ਵਿਚਕਾਰ ਐਂਡੇਮਾਨ ਦੇ ਟਾਪੂ ਵਿਚ ਘਣੇ ਸੰਘਣੇ ਜੰਗਲਾਂ ਵਿਚ ਜੇਲ੍ਹਖਾਨਾ ਬਣਾਇਆ ਹੋਇਆ ਸੀ। ਉਥੋਂ ਦਾ ਮੌਸਮ ਸਿਹਤ ਲਈ ਬਹੁਤ ਹਾਨੀਕਾਰਕ ਸੀ, ਦੂਜਾ ਉਥੇ ਮੱਛਰ ਤੇ ਮੱਖੀ ਬਹੁਤ ਜ਼ਹਿਰੀਲੇ ਸਨ ਜੋ ਇਨਸਾਨ ਦੇ ਡੰਗ ਮਾਰਕੇ ਖੂਨ ਨੂੰ ਜ਼ਹਿਰੀਲਾ ਬਣਾ ਦੇਂਦੇ ਸਨ। ਦੇਸ਼ ਭਗਤ ਜੋ ਹਿੰਦੁਸਤਾਨ ਤੋਂ ਸਮੁੰਦਰੀ ਜਹਾਜ਼ ਰਾਹੀਂ ਕੈਦ ਕਰਕੇ ਉਥੇ ਲਿਜਾਏ ਜਾਂਦੇ, ਉਹਨਾਂ ਨੂੰ ਕੋਹਲੂ ਗੇੜਨ, ਮੁੰਜ ਵੱਟਣ ਅਤੇ ਨਾਰੀਅਲ ਕੁੱਟਣ ਦੀ ਸਜ਼ਾ ਦਿੱਤੀ ਜਾਂਦੀ ਪਰੰਤੂ ਖੁਰਾਕ ਬਹੁਤ ਘਟੀਆ ਦਿੱਤੀ ਜਾਂਦੀ, ਜਿਸ ਕਾਰਨ ਕੁਝ ਦਿਨਾਂ ਵਿਚ ਹੀ ਨੌਜੁਆਨ ਦੇਸ਼ ਭਗਤ ਕੈਦੀ ਬੀਮਾਰ ਹੋ ਜਾਂਦੇ ਅਤੇ ਫਿਰ ਕੁਝ ਸਮੇਂ ਬਾਅਦ ਜੇਲ੍ਹ ਵਿਚ ਹੀ ਸ਼ਹੀਦ ਹੋ ਜਾਂਦੇ ਸਨ।

ਕਾਲੇ ਪਾਣੀ ਦੀ ਸਜ਼ਾ ਕੱਟ ਰਹੇ ਇਕ ਨਾਮਧਾਰੀ ਸਿੰਘ ਜਿਸਦਾ ਨਾਮ ਇਤਿਹਾਸ ਦੇ ਪੰਨਿਆਂ ਵਿਚੋਂ ਗਾਇਬ ਹੈ, ਨੇ ਸਿਰ ਢਕਣ ਲਈ ਪਗੜੀ ਦੀ ਮੰਗ ਕੀਤੀ ਸੀ ਪਰੰਤੂ ਜੇਲ੍ਹ ਦੇ ਨਿਯਮਾਂ ਅਨੁਸਾਰ ਕੈਦੀ ਭਾਵੇਂ ਮੋਨਾ ਹੋਵੇ ਜਾਂ ਸਿੱਖ ਉਸਨੂੰ ਸਿਰ ਢਕਣ ਲਈ ਟੋਪੀ ਮਿਲਿਆ ਕਰਦੀ ਸੀ। ਉਸ ਨਾਮਧਾਰੀ ਸਿੰਘ ਨੇ ਜੇਲ੍ਹ ਵਿਚ ਸੰਘਰਸ਼ ਕੀਤਾ ਅਤੇ ਸਿਰ ਢਕਣ ਲਈ ਇਕ ਗਜ਼ ਕੱਪੜਾ ਪਗੜੀ ਵਜੋਂ ਪ੍ਰਾਪਤ ਕਰਨ ਵਿਚ ਸਫਲਤਾ ਪ੍ਰਾਪਤ ਕੀਤੀ। ਉਸ ਤੋਂ ਬਾਅਦ ਜੇਲ੍ਹ ਦੇ ਨਿਯਮਾਂ ਵਿਚ ਤਬਦੀਲੀ ਕੀਤੀ ਗਈ ਅਤੇ ਹਰ ਸਿੱਖ ਕੈਦੀ ਨੂੰ ਪਗੜੀ ਦਿੱਤੀ ਜਾਣ ਲੱਗੀ।

ਕਰਤਾਰ ਸਿੰਘ ਝੱਬਰ ਜੋ ਗੁਰਦੁਆਰਾ ਪ੍ਰਬੰਧ ਸੁਧਾਰ

ਲਹਿਰ ਦੇ ਹੀਰੋ ਸਨ, ਜੋ 1915 ਈਸਵੀ ਵਿਚ ਕੁਝ ਸਮਾਂ ਕਾਲੇ ਪਾਣੀ ਦੀ ਕੈਦ ਅੰਡੇਮਾਨ ਵਿਚ ਰਹੇ ਸਨ, ਉਹ ਰੋਜ਼ਾਨਾ ਆਪਣੀ ਡਾਇਰੀ ਲਿਖਦੇ ਸਨ, ਜਿਸ ਵਿਚ ਉਹਨਾਂ ਨੇ ਇਕ ਨਾਮਧਾਰੀ ਸੰਤ ਦਾ ਜ਼ਿਕਰ ਕੀਤਾ ਸੀ। ਉਹ ਡਾਇਰੀ ਨੂੰ ਬਾਅਦ ਵਿਚ ਨਰੈਣ ਸਿੰਘ ਐਮ. ਏ. ਨੇ ਪੁਸਤਕ 'ਅਕਾਲੀ ਮੋਰਚੇ ਅਤੇ ਝੱਬਰ' ਨਾਮ ਹੇਠ ਪ੍ਰਕਾਸ਼ਤ ਕਰਵਾਇਆ ਸੀ, ਉਸਦੇ ਸਫਾ 47 ਤੇ ਇਸ ਪ੍ਰਕਾਰ ਲਿਖਿਆ ਹੈ:-

**"ਇਸੇ ਤਰ੍ਹਾਂ ਭਾਈ ਪਰਮਾਨੰਦ ਜੀ ਨੇ ਭੀ ਪਰੇਮ** ਕੀਤਾ। ਇਹਨਾਂ ਨੂੰ ਇਕ ਬਰਮਾ ਦੇ ਬੁੱਢੇ ਕੈਦੀ ਨੇ ਦੱਸਿਆ ਕਿ ਮੈਂ ਤੀਜੀ ਵੇਰ ਇਸ ਜੇਲ੍ਹ ਵਿਚ ਆਇਆ ਹਾਂ। ਜਦ ਪਹਿਲੀ ਵਾਰ ਮੈਂ ਏਥੇ ਸੀ ਤਾਂ ਇਕ ਨਾਮਧਾਰੀ ਸੰਤ ਜੀ ਏਥੇ ਆਏ ਸਨ ਅਤੇ ਜਿਸ ਕੋਠੀ ਵਿਚ ਆਪ (ਭਾਈ ਕਰਤਾਰ ਸਿੰਘ ਝੱਬਰ) ਹੋ ਇਸੇ ਕੋਠੀ ਵਿਚ ਦੋ ਸਾਲ ਰਹੇ ਸਨ। ਏਥੇ ਪਹਿਲੋਂ ਸਭ ਨੂੰ ਸਿਰ ਢਕਣ ਲਈ ਟੋਪੀ ਮਿਲਦੀ ਸੀ। ਉਸ ਸੰਤ ਜੀ ਮਹਾਰਾਜ ਨੇ ਟੋਪੀ ਨਹੀਂ ਸੀ ਪਾਈ ਅਤੇ ਉਨ੍ਹਾਂ ਨੂੰ ਡੇਢ ਗਜ ਦਾ ਪਟਕਾ ਮਿਲਿਆ ਸੀ ਅਤੇ ਫਿਰ ਸਭ ਸਿੱਖਾਂ ਨੂੰ ਪਟਕਾ ਮਿਲਣ ਲੱਗ ਪਿਆ।"

ਬਾਬਾ ਸੋਹਣ ਸਿੰਘ ਭਕਨਾ ਨੇ ਦੇਸ਼ ਭਗਤੀ ਦੀ ਪ੍ਰੇਰਨਾ ਨਾਮਧਾਰੀ ਪੰਥ ਤੋਂ ਪ੍ਰਾਪਤ ਕੀਤੀ:

ਬਾਬਾ ਸੋਹਣ ਸਿੰਘ ਭਕਨਾ ਗਦਰ ਪਾਰਟੀ ਦੇ ਰੂਹੇਰਵਾਂ ਸਨ, ਜਿਨ੍ਹਾਂ ਨੇ ਵਿਦੇਸ਼ਾਂ ਵਿਚ ਜਾ ਕੇ ਯੁਗਾਂਤਰ ਆਸ਼ਰਮ ਸਾਨਫਰਾਂਸਿਸਕੋ ਤੋਂ 'ਗਦਰ' ਨਾਮ ਵਾਲਾ ਅਖਬਾਰ ਚਲਾ ਕੇ ਦੇਸ਼ ਦੀ ਸੁਤੰਤਰਤਾ ਦੀ ਪ੍ਰਾਪਤੀ ਦੇ ਸੰਗਰਾਮ ਵਿਚ ਹਿੱਸਾ ਪਾਇਆ ਸੀ, ਉਹ 1913 ਈਸਵੀ ਵਿਚ ਅਮਰੀਕਾ ਗਏ ਸਨ। ਉਹਨਾਂ ਦਾ ਬਚਪਨ ਅਤੇ ਜੁਆਨੀ ਐਸ਼ੋ ਇਸ਼ਰਤ ਅਤੇ ਮੌਜ ਮਸਤੀ ਵਾਲੀ ਸੀ, ਉਹ ਪੂਰਨ ਤੌਰ ਤੇ ਸ਼ਰਾਬੀ, ਕਬਾਬੀ ਸਨ। ਦੇਵਨੇਤ ਸਵਾਸ ਸਵਾਸ ਨਾਮ ਜਪਣ ਵਾਲੇ ਨਾਮਧਾਰੀ ਮਹਾਂਪੁਰਸ਼ ਸੰਤ ਕੇਸਰ ਸਿੰਘ ਮੁਹਾਵੇ ਵਾਲਿਆਂ ਦੀ ਇਕ ਮਿਹਰ ਦੀ ਨਜ਼ਰ ਸਦਕਾ ਦੈਂਤ ਤੋਂ ਦੇਵਤਾ ਬਣ ਗਏ ਅਤੇ ਫਿਰ ਪੂਰਨ ਸੰਤ ਬਣ ਗਏ, ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਅਪਨਾ ਲਿਆ। ਉਹ ਆਪਣੀ ਲਿਖਤ "ਮੇਰੀ ਜੀਵਨ ਕਹਾਣੀ" ਵਿਚ ਇਸ ਪ੍ਰਕਾਰ ਲਿਖਦੇ ਹਨ:-

"ਸੱਟ ਲੱਗੇ ਮਨ ਨੇ ਕੋਈ ਆਸਰਾ ਭਾਲਣਾ ਸ਼ੁਰੂ ਕੀਤਾ। ਸਾਡੇ ਗੁਆਂਢ ਪਿੰਡ ਮੁਹਾਵੇ ਇਕ ਮਹਾਂਪੁਰਸ਼ 'ਬਾਬਾ ਕੇਸਰ' ਨਾਂ ਦੇ ਰਹਿੰਦੇ ਸਨ- ਹੈਸਨ ਤਾਂ ਇਹ ਨਾਮਧਾਰੀ ਗੁਰੂ ਮਹਾਰਾਜ ਰਾਮ ਸਿੰਘ ਜੀ ਦੇ ਸ਼ਰਧਾਲੂ ਪਰ ਬੜੇ ਖੁੱਲ੍ਹ ਖਿਆਲ, ਫਿਰਕੇਬੰਦੀ ਤੇ ਅੰਨੀ ਧਰਮ ਭਗਤੀ ਤੋਂ ਉੱਚੇ, ਛੂਤ ਛਾਤ ਤੋਂ ਰਹਿਤ ਤੇ ਮਨੁੱਖ ਮਾਤਰ ਨੂੰ ਪਿਆਰ ਕਰਨ ਵਾਲੇ ਗੁਰਮੁਖ ਸਨ।....ਇਹਨਾਂ ਤੋਂ ਮੈਨੂੰ ਲੋਕ ਸੇਵਕ ਬਣਨ ਦੀ ਚੇਟਕ ਲੱਗੀ ਜੋ ਅਗਲਿਆਂ ਸਾਲਾਂ ਵਿਚ ਇਸ਼ਕ ਦੀ ਹੱਦ ਤਕ ਪੁੱਜ ਗਈ।"

(ਬਾਬਾ ਸੋਹਣ ਸਿੰਘ ਭਕਨਾ: ਮੇਰੀ ਜੀਵਨ ਕਹਾਣੀ, ਦੇਸ਼ ਭਗਤ ਯਾਦਾਂ-ਮਾਸਿਕ, ਸਤੰਬਰ 1963)

ਉਹਨਾਂ ਦੀ ਸ਼ਖਸੀਅਤ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪੁਸਤਕ 'ਪ੍ਰਵਚਨ' ਵਿਚ ਸਫਾ 64-65 ਤੇ ਇਸ ਪ੍ਰਕਾਰ ਕਿਰਪਾ ਕਰਦੇ ਹਨ:-

".....ਬਾਬਾ ਸੋਹਣ ਸਿੰਘ ਭਕਨਾ ਨਾਲ ਕੋਈ ਪੌਣੇ ਦੋ ਘੰਟੇ ਮੇਰੀ ਗੱਲਬਾਤ ਹੋਈ ਹੈ। ਇਕ ਭਗਵਾਨ ਸਿੰਘ ਸੀ ਇਹਨਾਂ ਵਿਚੋਂ ਹੀ, ਉਹ ਸ. ਪ੍ਰਤਾਪ ਸਿੰਘ ਕੈਰੋਂ ਕੋਲ ਜਾਂਦਾ ਹੁੰਦਾ ਸੀ। ਉਹਨੇ ਬਾਬਾ ਸੋਹਨ ਸਿੰਘ ਨੂੰ ਆਖਿਆ, ਤੈਨੂੰ ਸ. ਪਰਤਾਪ ਸਿੰਘ ਕੈਰੋਂ ਕੋਲ ਲੈ ਜਾਂਦਾ ਹਾਂ। ਉਹਨਾਂ ਆਖਿਆ ਮੈਂ ਨਹੀਂ ਜਾਣਾ। ਉਹਨੂੰ ਆਫਰ ਕੀਤਾ ਗਿਆ- ਆਖਿਆ ਗਿਆ ਕਿ ਤੂੰ ਬੀਮਾਰ ਹੈਂ ਤੇਰਾ ਰੂਸ ਵਿਚ ਜਾ ਕੇ ਅਸੀਂ ਇਲਾਜ ਕਰਵਾਉਂਦੇ ਹਾਂ, ਰੂਸੀਆਂ ਨੇ ਵੀ ਆਖਿਆ। ਉਸ ਆਖਿਆ ਮੇਰੇ ਨਾਲੋਂ ਬਹੁਤ ਗਰੀਬ, ਮੇਰੇ ਨਾਲੋਂ ਬਹੁਤ ਬਿਮਾਰ ਮੇਰੇ ਦੇਸ਼ ਵਿਚ ਹੈ ਨੇ, ਮੈਂ ਇਹਨਾਂ ਨੂੰ ਛੱਡ ਕੇ ਕਿਵੇਂ ਚਲਾ ਜਾਵਾਂ? ਮੈਂ ਨਹੀਂ ਜਾਣਾ। ਉਸੇ ਬਾਬੇ ਸੋਹਣ ਸਿੰਘ ਨੇ ਮੈਨੂੰ ਆਖਿਆ ਕਿ ਮੇਰੇ ਤੇ ਕਿਰਪਾ ਕਰੋ ਮੈਂ ਏਥੇ ਹੀ ਸਮਾ ਜਾਵਾਂ। ਛੋਟੀ ਜਿਹੀ ਕੋਠੜੀ ਸੀ ਜਿਥੇ ਉਹ ਬਾਹਰ ਰਹਿੰਦੇ ਹੁੰਦੇ ਸਨ। ਉਹਨਾਂ ਆਖਿਆ, ਮੈਂ ਕਰ ਕੁਝ ਨਹੀਂ ਸਕਦਾ ਪਰ ਮੈਂ ਆਪਣੇ ਗਰੀਬ ਦੇਸ਼ ਵਾਸੀਆਂ ਨੂੰ ਵੇਖ ਕੇ ਔਖਾ ਤੇ ਹੋ ਲੈਂਦਾ ਹਾਂ।

**ਇਹ ਕਿਸ ਤਰ੍ਹਾਂ ਹੋਇਆ? ਇਹ ਸਤਿਗੁਰੂ** ਰਾਮ ਸਿੰਘ ਜੀ ਦੀ ਕਿਰਪਾ ਨਾਲ ਹੋਇਆ। ਸਤਿਗੁਰੂ ਰਾਮ ਸਿੰਘ ਜੀ ਨੇ ਬਾਬਾ ਕੇਸਰ ਸਿੰਘ ਜੀ ਮੁਹਾਵੇ ਵਾਲਿਆਂ ਉਪਰ ਕਿਰਪਾ ਕੀਤੀ। ਬਾਬਾ ਕੇਸਰ ਸਿੰਘ ਨੇ ਬਾਬਾ ਸੋਹਨ ਸਿੰਘ ਤੇ ਕਿਰਪਾ ਕੀਤੀ। ਸੋਹਣ ਸਿੰਘ ਮਾਸ ਸ਼ਰਾਬ ਖਾਂਦਾ ਪੀਂਦਾ ਸੀ ਤੇ ਸ਼ਿਕਾਰ ਖੇਡਦਾ ਸੀ। ਉਹਨੂੰ ਛੱਡਣ ਵਾਸਤੇ ਬੜਾ ਆਖਣਾ ਪਰ ਉਹਨੇ ਆਖਣਾ, ਮਨ ਨਹੀਂ ਮੰਨਦਾ। ਬਾਬਾ ਕੇਸਰ ਸਿੰਘ ਨੇ ਆਖਿਆ ਚੰਗਾ ਜੇ ਤੇਰਾ ਮਨ ਮੰਨ ਜਾਏਗਾ ਤਾਂ ਛੱਡ ਦੇਈਂ। ਥੋੜ੍ਹੇ ਦਿਨਾਂ ਪਿਛੋਂ ਉਹਨੇ ਸਾਰੇ ਕੁੱਤਿਆਂ ਨੂੰ ਛੱਡ ਦਿਤਾ, ਸ਼ਰਾਬ ਦੀਆਂ ਬੋਤਲਾਂ ਭੰਨ ਦਿੱਤੀਆਂ। ਫਿਰ ਉਹਨੇ ਭਜਨ ਕੀਤਾ, ਸੇਵਾ ਕੀਤੀ। ਜਿਹੜਾ ਲਿਖਿਆ ਏ- ***ਜਲ ਭਰੇ ਸਤਿਗੁਰ ਕੇ ਦੁਆਰੇ।। ਤਬ ਇਹ ਪਾਵੇ ਮਹਲ ਅਪਾਰੇ।।***

ਉਹਨੇ ਪਤਾ ਨਹੀਂ ਕਿੰਨੇ ਸਾਲ ਸ੍ਰੀ ਭੈਣੀ ਸਾਹਿਬ ਆ ਕੇ ਲੰਗਰ ਵਿਚ ਪਾਣੀ ਢੋਣ ਦੀ ਸੇਵਾ ਕੀਤੀ।

ਸਾਧ ਸੰਗਤ ਦੇ ਲੰਗਰ ਕੀਤੇ। ਉਹ ਬਾਬਾ ਸੋਹਨ ਸਿੰਘ ਕਹਿੰਦਾ ਹੁੰਦਾ ਸੀ ਭਾਈ ਅਜ਼ਾਦੀ ਜਿਹੜੀ ਸਤਿਗੁਰੂ ਰਾਮ ਸਿੰਘ ਨੇ ਲੈ ਕੇ ਦਿਤੀ ਸੀ, ਅਜ਼ਾਦੀ ਉਹ ਹੀ ਸੀ। ਹੁਣ ਅਜ਼ਾਦੀ ਲੰਗੜੀ ਹੋ ਗਈ ਏ। ਹੁਣ ਅਜ਼ਾਦੀ ਵਿਚ ਲੋਭ ਏ, ਲਾਲਚ ਏ, ਪਖੰਡ ਵੀ ਏ- ਕਈ ਕੁਝ ਉਹਨਾਂ ਦੱਸਿਐ- ਮੇਰੇ ਕੋਲ ਟੇਪ ਵਿਚ ਰਿਕਾਰਡ ਹੋਇਆ ਪਿਆ ਏ। ਜਿੰਨਾ ਚਿਰ ਇਹ ਚੀਜ਼ਾਂ ਨਹੀਂ ਨਿਕਲਦੀਆਂ ਓਨਾ ਚਿਰ ਸਾਡੀ ਅਜ਼ਾਦੀ ਨੂੰ ਖਤਰਾ ਹੀ ਖਤਰਾ ਏ.....।"

ਸ੍ਰੀ ਭੈਣੀ ਸਾਹਿਬ ਦੀ ਦੇਸ਼ ਭਗਤੀ ਵਾਲੀ ਪਾਠਸ਼ਾਲਾ ਵਿਚੋਂ ਪੜ੍ਹਾਈ ਕਰਕੇ ਬਾਬਾ ਸੋਹਣ ਸਿੰਘ ਜੀ ਸ਼ੁਧ ਕੁੰਦਨ ਹੋ ਕੇ ਚਮਕੇ ਅਤੇ ਦੇਸ਼ ਭਗਤੀ ਦੀਆਂ ਮੰਜ਼ਲਾਂ ਮਾਰਦੇ ਹੋਏ ਇਤਿਹਾਸ ਵਿਚ ਆਪਣਾ ਨਾਮ ਚਮਕਾ ਗਏ।

**ਲਾਹੌਰ ਦਾ ਕਾਂਗਰਸ ਦਾ ਸੈਸ਼ਨ ਸ੍ਰੀ ਭੈਣੀ ਸਾਹਿਬ ਤੋਂ ਬਿਨਾਂ ਅਸਫਲ ਹੋ ਜਾਣਾ ਸੀ:**

1929 ਈਸਵੀ ਵਿਚ ਲਾਹੌਰ ਵਿਚ ਕਾਂਗਰਸ ਦਾ ਬਹੁਤ ਵਿਸ਼ਾਲ ਜਲਸਾ ਹੋਇਆ ਸੀ। ਉਸ ਸਮੇਂ ਜੇ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਹੁਕਮ ਨਾਲ ਨਾਮਧਾਰੀ, ਕਾਂਗਰਸ ਪਾਰਟੀ ਦਾ ਸਾਥ ਨਾ ਦੇਂਦੇ ਤਾਂ ਕਾਂਗਰਸ ਦਾ ਉਹ ਸੈਸ਼ਨ ਅਸਫਲ ਹੋ ਜਾਣਾ ਸੀ। ਉਸ ਸਮੇਂ ਪ੍ਰਸਿੱਧ ਅਕਾਲੀ ਨੇਤਾ ਬੇਤਾਜ ਬਾਦਸ਼ਾਹ ਬਾਬਾ ਖੜਕ ਸਿੰਘ ਸਰਕਾਰ ਦੀਆਂ ਚਾਲਾਂ ਵਿਚ ਆ ਕੇ ਕਾਂਗਰਸ ਪਾਰਟੀ ਦਾ ਵਿਰੋਧੀ ਹੋ ਗਿਆ ਸੀ ਅਤੇ ਉਸਨੇ ਐਲਾਨ ਕਰ ਦਿਤਾ ਸੀ ਕਿ ਜੋ ਸਿੱਖ ਕਾਂਗਰਸ ਪਾਰਟੀ ਦੇ ਸੈਸ਼ਨ ਵਿਚ ਜਾਵੇਗਾ, ਉਹ ਸਿੱਖ ਨਹੀਂ ਹੋਵੇਗਾ। ਇਸ ਬਾਰੇ ਪ੍ਰੋਫੈਸਰ ਪਿਆਰਾ ਸਿੰਘ ਪਦਮ (ਪੁਸਤਕ ਸਿੱਖ ਇਤਿਹਾਸ, ਪੰਨਾ 379) ਦੇ ਵਿਚਾਰ ਪੜ੍ਹਨਯੋਗ ਹਨ:-

"ਇਸ ਸਮੇਂ ਸਿੱਖ ਨੇਤਾ ਤਿੰਨ ਭਾਗਾਂ ਵਿਚ ਵੰਡੇ ਗਏ ਸਨ। ਸ. ਮੰਗਲ ਸਿੰਘ (ਨਹਿਰੂ ਰਿਪੋਰਟ) ਦੇ ਹੱਕ ਵਿਚ ਸਨ, ਮਾਸਟਰ ਤਾਰਾ ਸਿੰਘ ਵਿਰੋਧ ਵਿਚ, ਬਾਬਾ ਖੜਕ ਸਿੰਘ ਵਧੇਰੇ ਹੀ ਨਰਾਜ਼ ਸਨ ਤੇ ਉਹ ਕਾਂਗਰਸ ਦਾ ਭੀ ਬਾਈਕਾਟ ਕਰਨਾ ਚਾਹੁੰਦੇ ਸਨ। ਮਾਸਟਰ ਜੀ ਦੀ ਰਾਇ ਸੀ ਕਿ ਹਿੰਦ ਭਰ ਦੀ ਰਾਜਸੀ ਜਮਾਤ ਕਾਂਗਰਸ ਨਾਲ ਬਾਈਕਾਟ ਕਰਨਾ ਠੀਕ ਨਹੀਂ, ਨਹਿਰੂ ਰਿਪੋਰਟ ਦਾ ਵਿਰੋਧ ਜ਼ਰੂਰ ਕਰਨਾ ਚਾਹੀਦਾ ਹੈ ਪਰੰਤੂ ਬਾਬਾ ਜੀ ਆਪਣੀ ਥਾਂ ਡਟੇ ਰਹੇ ਤੇ ਕੁਝ ਸਰਕਾਰ ਪੂਜਾਂ ਦੀ ਚਾਲ ਵਿਚ ਆ ਕੇ ਕਾਂਗਰਸ ਵਿਰੋਧੀ ਹੋ ਗਏ।"

ਉਸ ਔਖੇ ਸਮੇਂ ਨਾਮਧਾਰੀ ਕਾਂਗਰਸ ਦੀ ਸਹਾਇਤਾ ਲਈ ਨਿੱਤਰੇ। ਸਭ ਨੇ ਪੰਡਤ ਜਵਾਹਰ ਲਾਲ ਨਹਿਰੂ ਦੀ ਪ੍ਰਧਾਨਗੀ ਸਵੀਕਾਰ ਕੀਤੀ। ਨਾਮਧਾਰੀਆਂ ਨੇ ਸਮੁਚੇ ਦਰਸ਼ਕ ਤੇ ਨੇਤਾਵਾਂ ਲਈ ਲੰਗਰ ਦਾ ਪ੍ਰਬੰਧ ਮਾਤਾ ਜੀਵਨ ਕੌਰ ਦੀ ਨਿਗਰਾਨੀ ਹੇਠ ਕੀਤਾ। ਸੰਤ ਧਿਆਨ ਸਿੰਘ ਲਾਹੌਰ ਵਾਲਿਆਂ ਨੇ ਲੰਗਰ ਲਈ ਆਟਾ ਦਿੱਤਾ ਅਤੇ ਤੰਬੂ ਸਰਦਾਰ ਆਤਮਾ ਸਿੰਘ ਨੇ ਦਿੱਤੇ ਸਨ। ਸ੍ਰੀ ਭੈਣੀ ਸਾਹਿਬ ਵਲੋਂ ਸ. ਆਤਮਾ ਸਿੰਘ ਰਈਸ, ਦਇਆ ਸਿੰਘ, ਨਿਧਾਨ ਸਿੰਘ ਆਲਿਮ, ਸੰਤ ਮੰਗਲ ਸਿੰਘ ਫੜੂਹੀ ਚੱਕੀਆ, ਪੰਡਤ ਬਸੰਤ ਸਿੰਘ, ਮਾਸਟਰ ਗੁਰਬਖਸ਼ ਸਿੰਘ, ਮਨਸ਼ਾ ਸਿੰਘ ਕੌਮੀ, ਮਨਸ਼ਾ ਸਿੰਘ ਠੱਟੇ ਵਾਲਾ, ਨਰੈਣ ਸਿੰਘ, ਭਾਨ ਸਿੰਘ, ਜੰਗ ਸਿੰਘ ਬਿਲਗਾ, ਅਣਖਾ ਸਿੰਘ ਦਾਤੇਵਾਲੀਆ, ਇੰਦਰ ਸਿੰਘ ਚੱਕਰਵਰਤੀ ਅਤੇ ਮਹਾਰਾਜ ਨਿਹਾਲ ਸਿੰਘ ਜੀ ਆਦਿਕ ਕਾਂਗਰਸ ਦਾ ਸੈਸ਼ਨ ਸਫਲ ਬਣਾਉਣ ਲਈ ਅੱਗੇ ਆਏ, ਜਿਹਨਾਂ ਨੂੰ ਵੇਖਕੇ ਕਾਂਗਰਸੀ ਲੀਡਰਾਂ ਦੇ ਕੁਮਲਾਏ ਹੋਏ ਚਿਹਰੇ ਖਿੜ ਉਠੇ। ਸਤਿਗੁਰਾਂ ਦੀ ਕਿਰਪਾ ਨਾਲ ਉਹ ਸੈਸ਼ਨ ਪੂਰੀ ਤਰ੍ਹਾਂ ਸਫਲ ਰਿਹਾ ਅਤੇ ਪੰਡਤ ਜਵਾਹਰ ਲਾਲ ਨਹਿਰੂ ਨੇ (ਸਤਿਜੁਗ ਦਾ ਬਸੰਤ ਅੰਕ 12 ਮਾਘ 1995 ਬਿਕਰਮੀ-1939 ਈਸਵੀ) ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਘਾਲ ਕਮਾਈ ਬਾਰੇ ਪ੍ਰਭਾਵਤ ਹੋ ਕੇ ਇਹ ਸੰਦੇਸ਼ ਭੇਜਿਆ ਸੀ-

"ਸਤਿਗੁਰੂ ਰਾਮ ਸਿੰਘ ਜੀ ਨੇ ਨਾ-ਮਿਲਵਰਤਨ ਅਤੇ ਦੇਸ਼ ਲਈ ਕੁਰਬਾਨੀ ਦੀ ਲਹਿਰ ਚਲਾ ਕੇ ਦੇਸ਼ ਭਗਤਾਂ ਨੂੰ ਜੋ ਰਾਹ ਦਿਖਲਾਯਾ ਹੈ, ਜੇ ਸਾਰਾ ਦੇਸ ਉਸਨੂੰ ਸਮਝ ਲਵੇ ਤਾਂ ਥੋੜ੍ਹੇ ਦਿਨਾਂ ਵਿਚ ਹੀ ਅਪਣੀ ਗਿਣਤੀ ਆਜ਼ਾਦ ਦੇਸ਼ਾਂ ਵਿਚ ਕਰਾ ਸਕਦਾ ਹੈ। ਗੁਲਾਮ ਤਾਂ ਕੋਈ ਇਸਨੂੰ ਰੱਖ ਸਕਦਾ ਹੀ ਨਹੀਂ। ਉਸ ਲਹਿਰ ਨੂੰ ਚੰਗੀ ਤਰ੍ਹਾਂ ਸਮਝਣ ਦਾ ਫਲ ਏਹੀ ਹੈ ਕਿ ਹਰ ਇਕ ਹਿੰਦੁਸਤਾਨੀ ਦੇਸ਼ ਦੀ ਸਾਂਝੀ ਜਥੇਬੰਦੀ ਕਾਂਗਰਸ ਵਿਚ ਸ਼ਾਮਲ ਹੋ ਜਾਵੇ ਤੇ ਅਪਣੀ ਸੇਵਾ ਉਸਦੇ ਸਪੁਰਦ ਕਰਕੇ ਜਥੇਬੰਦੀ ਦੀ ਤਾਕਤ ਵਧਾਵੇ। ਸੱਤਰ ਸਾਲ ਪਹਿਲੇ ਦੇਸ਼ ਦੀ ਆਜ਼ਾਦੀ ਲਈ ਸ਼ਾਂਤਮਈ ਅੰਦੋਲਨ ਜਿਤਨਾ ਪ੍ਰਭਾਵਸ਼ਾਲੀ ਸੀ, ਅਜ ਭੀ ਉਤਨਾ ਹੀ ਨਵਾਂ ਤੇ ਬਲਵਾਨ ਹੈ।"

ਲਾਹੌਰ ਦਾ ਉਹ ਸੈਸ਼ਨ, ਦੇਸ਼ ਦੀ ਸੁਤੰਤਰਤਾ ਦੀ ਲੜਾਈ ਦੇ ਇਤਿਹਾਸ ਵਿਚ ਇਕ ਅਮਿਟ ਛਾਪ ਛੱਡ ਗਿਆ ਅਤੇ ਇਸਦੇ ਨਾਲ ਹੀ ਉਸ ਬਿਖੜੇ ਸਮੇਂ ਨਾਮਧਾਰੀ ਪੰਥ ਵਲੋਂ ਕੀਤੀ ਮਦਦ ਦਾ ਜ਼ਿਕਰ ਵੀ ਇਤਿਹਾਸ ਵਿਚ ਅਮਰ ਹੋ ਗਿਆ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪਣੇ ਉਪਦੇਸ਼ (ਪੁਸਤਕ ਪ੍ਰਵਚਨ, ਪੰਨਾ 248) ਵਿਚ ਇਸ ਪ੍ਰਕਾਰ ਕਿਰਪਾ ਕਰਦੇ ਹਨ:

"ਪੰਡਿਤ ਜਵਾਹਰ ਲਾਲ ਕਾਂਗਰਸ ਦੇ ਪ੍ਰਧਾਨ ਸਨ। 1929 ਵਿਚ ਲਾਹੌਰ ਕਾਂਗਰਸ ਦਾ ਇਜਲਾਸ ਹੋਣਾ ਸੀ।

ਉਸ ਵੇਲੇ ਦੀ ਕਾਂਗਰਸ ਸਮੇਂ ਦੇਸ਼ ਦੀ ਭਲਾਈ ਵਾਸਤੇ ਬਹੁਤ ਕੰਮ ਹੋਇਆ। ਪਰ ਉਸ ਵੇਲੇ ਬੜਾ ਵੱਡਾ ਦਬਾਓ ਸੀ, ਅੰਗਰੇਜ਼ ਦਾ, ਜਿਸ ਕਰਕੇ ਸਿੱਖ, ਹਿੰਦੂ ਜਾਂ ਕਈ ਸਿਆਸੀ ਪਾਰਟੀਆਂ ਬਹੁਤ ਸਾਰੀਆਂ ਦੱਬ ਕੇ ਏਸਦਾ ਪੱਖ ਕਰਦੀਆਂ ਸਨ। ਕਾਂਗਰਸ ਵਲੋਂ ਜਲੂਸ ਨਿਕਲਦਾ ਸੀ, ਬਹੁਤ ਸਾਰੀਆਂ ਸੰਸਥਾਵਾਂ ਨੇ ਉਸਦਾ ਬਾਈਕਾਟ ਕੀਤਾ, ਖਾਸ ਕਰਕੇ ਸਿੱਖਾਂ ਨੇ। ਉਹਦੇ ਵਿਚ 100 ਦੇ ਕਰੀਬ ਨਾਮਧਾਰੀ ਸਿੰਘ ਘੋੜਿਆਂ ਸਮੇਤ ਸ਼ਾਮਿਲ ਹੋਏ। ਪਰ ਸ਼ਾਮਿਲ ਇਸ ਤਰ੍ਹਾਂ ਹੋਏ ਕਿ ਜਿਸ ਵੇਲੇ ਪੰਡਿਤ ਜੀ ਨੇ ਅਪੜਨਾ ਸੀ, ਉਸ ਵੇਲੇ ਉਹ ਅਪਣੇ ਪਹਿਰਾਵੇ ਵਿਚ ਨਹੀਂ ਸਨ। ਆਪਣਾ ਪਹਿਰਾਵਾ ਉਹਨਾਂ ਨੇ ਫੈਸ਼ਨ ਦੇ ਤੌਰ ਤੇ ਨਹੀਂ ਤਿਆਗਿਆ। ਕਿਸੇ ਨੂੰ ਖੁਸ਼ ਕਰਨ ਵਾਸਤੇ ਨਹੀਂ ਤਿਆਗਿਆ। ਉਹਨਾਂ ਨੇ ਆਪਣਾ ਪਹਿਰਾਵਾ ਏਸ ਲਈ ਤਿਆਗਿਆ ਕਿ ਸਹੀ ਵੇਲਾ ਆਉਣ ਤੋਂ ਪਹਿਲੋਂ ਅਸੀਂ ਫੜੇ ਨਾ ਜਾਈਏ। ਉਹਨਾਂ ਨੇ ਭਲਾਈ ਵਾਸਤੇ ਇਹ ਕੰਮ ਕੀਤਾ।"

**ਸ੍ਰੀ ਭੈਣੀ ਸਾਹਿਬ, ਭਗੌੜੇ ਹੋਏ ਦੇਸ਼ ਭਗਤਾਂ ਦੀ** ਸ਼ਰਨਗਾਹ ਸੀ:

ਅੰਗਰੇਜ਼ ਰਾਜ ਸਮੇਂ ਅਨੇਕ ਦੇਸ਼ ਭਗਤ, ਗ੍ਰਿਫ਼ਤਾਰੀ ਤੋਂ ਬਚਣ ਲਈ ਨਾਮ ਬਦਲ ਕੇ ਸਮੇਂ ਸਮੇਂ ਸ੍ਰੀ ਭੈਣੀ ਸਾਹਿਬ ਰਹਿੰਦੇ ਰਹੇ। ਸਤਿਗੁਰੂ ਪ੍ਰਤਾਪ ਸਿੰਘ ਜੀ ਉਹਨਾਂ ਦਾ ਪੂਰਾ ਆਦਰ ਸਤਿਕਾਰ ਕਰਿਆ ਕਰਦੇ ਸਨ ਅਤੇ ਉਹਨਾਂ ਦੀ ਯਥਾ ਯੋਗ ਮੱਦਦ ਵੀ ਕਰਿਆ ਕਰਦੇ ਸਨ। ਬੱਬਰ ਅਕਾਲੀ ਲਹਿਰ ਦੇ ਦੇਸ਼ ਭਗਤ ਰਤਨ ਸਿੰਘ ਬੱਬਰ ਜੋ ਅੰਡੇਮਾਨ ਦੀ ਜੇਲ੍ਹ ਵਿਚ ਕੈਦ ਸਨ, ਕਿਸੇ ਤਰ੍ਹਾਂ ਅੰਗਰੇਜ਼ ਕਰਮਚਾਰੀਆਂ ਦੀ ਅੱਖੀਂ ਘੱਟਾ ਪਾ ਕੇ ਕਾਲੇ ਪਾਣੀ ਦੀ ਕੈਦ ਤੋਂ ਹਿੰਦੁਸਤਾਨ ਆ ਗਿਆ ਪਰੰਤੂ ਜਦੋਂ ਉਹ ਕਲਕੱਤੇ ਪਹੁੰਚਿਆ ਤਾਂ ਪਕੜਿਆ ਗਿਆ। ਅੰਗਰੇਜ਼ ਸਰਕਾਰ ਦੀ ਪੁਲੀਸ ਉਸਨੂੰ ਪੰਜਾਬ ਲਿਆ ਰਹੀ ਸੀ ਤਾਂ ਜਦੋਂ ਉਹ ਜੀਂਦ ਆਇਆ ਤਾਂ ਉਹ ਫਿਰ ਫਰਾਰ ਹੋ ਗਿਆ। ਉਥੋਂ ਉਹ ਸ੍ਰੀ ਭੈਣੀ ਸਾਹਿਬ ਵੱਲ ਆਇਆ ਕਿਉਂਕਿ ਉਸਨੂੰ ਪਤਾ ਸੀ ਕਿ ਦੇਸ਼ ਭਗਤਾਂ ਲਈ ਸ੍ਰੀ ਭੈਣੀ ਸਾਹਿਬ ਤੋਂ ਬਿਨਾਂ ਹੋਰ ਕੋਈ ਸੁਰੱਖਿਅਤ ਜਗ੍ਹਾ ਪੰਜਾਬ ਵਿਚ ਨਹੀਂ ਹੈ। ਪੁਲੀਸ ਉਸਦਾ ਪਿੱਛਾ ਕਰ ਰਹੀ ਸੀ। ਉਹ ਸ੍ਰੀ ਭੈਣੀ ਸਾਹਿਬ ਆਇਆ ਅਤੇ ਛੇਤੀ ਲੰਗਰ ਤੋਂ ਪ੍ਰਸ਼ਾਦਾ ਛਕ ਕੇ ਅੱਗੇ ਨਿਕਲ ਗਿਆ। ਉਸ ਬਾਰੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਪ੍ਰਵਚਨਾਂ ਵਿਚ ਇਸ ਪ੍ਰਕਾਰ ਕਿਰਪਾ ਕਰਦੇ ਹਨ:-

"ਇਕ ਰਤਨ ਸਿੰਘ ਬੱਬਰ ਅਕਾਲੀ ਸੀ। ਬੱਬਰਾਂ ਦੀ ਬੜੀ ਲਹਿਰ ਚੱਲੀ ਸੀ। ਉਹਦੇ ਕੋਲ ਰਾਈਫਲ ਸੀ। ਉਹ ਅੱਗੇ ਦੌੜਿਆ ਜਾਂਦਾ ਸੀ ਮਗਰ ਉਹਦੇ ਪੁਲਿਸ। ਸਤਿਗੁਰੂ ਪ੍ਰਤਾਪ ਸਿੰਘ ਜੀ ਉਥੇ ਹੈ ਨਹੀਂ ਸਨ, ਮੈਂ ਸਾਂ, - ਮੇਰੇ ਛੋਟੇ ਹੁੰਦਿਆਂ ਦੀ ਗੱਲ ਹੈ- ਸ੍ਰੀ ਭੈਣੀ ਸਾਹਿਬ ਬਾਗ ਦੇ ਵਿਚ ਆ ਗਿਆ ਰਤਨ ਸਿੰਘ। ਤੁਹਾਨੂੰ ਪਤੈ ਐਸੀ ਹਾਲਤ ਵਿਚ ਕਦੇ ਏਹੋ ਜਿਹਾ ਬੰਦਾ ਬੰਦੂਕ ਕਿਤੇ ਰੱਖਦਾ ਨਹੀਂ। ਉਹਨੇ ਬੰਦੂਕ ਰੱਖਕੇ ਮੈਨੂੰ ਮੱਥਾ ਟੇਕਿਆ। ਮੱਥਾ ਟੇਕਣ ਤੋਂ ਬਾਅਦ ਉਹ ਆਪਣੇ ਰਾਹ ਪਿਆ ਤੇ ਪੁਲਿਸ ਵਾਲੇ ਏਨੇ ਉਹਦੇ ਤੋਂ ਡਰਦੇ ਸਨ ਕਿ ਜਿਸ ਪਾਸੇ ਉਹ ਗਿਆ, ਪੁਲਿਸ ਵਾਲਿਆਂ ਨੇ ਦੂਜੇ ਪਾਸੇ ਘੋੜੇ ਭਜਾ ਲਏ। ਭਾਵ ਕਾਰਵਾਈ ਵੀ ਹੋ ਜਾਏ ਤੇ ਉਹਦੀ ਗੋਲੀ ਤੋਂ ਮਰੀਏ ਵੀ ਨਾ। ਸੋ ਇਸ ਤਰ੍ਹਾਂ ਦੇ ਬਹੁਤ ਸਾਰੇ ਸਰੀਰ ਸਨ, ਜਿਹਨਾਂ ਨੂੰ ਸਤਿਗੁਰੂ ਪ੍ਰਤਾਪ ਸਿੰਘ ਸੱਚੇ ਪਾਤਸ਼ਾਹ ਨੇ ਪਨਾਹ ਦਿਤੀ।

**ਮਹਾਤਮਾ ਗਾਂਧੀ ਨੇ ਕੰਮ ਕਰਨ ਦੀ ਪ੍ਰੇਰਨਾ ਸਤਿਗੁਰੂ ਰਾਮ ਸਿੰਘ ਜੀ ਤੋਂ ਲਈ ਸੀ:**

ਸਤਿਗੁਰੂ ਰਾਮ ਸਿੰਘ ਜੀ ਨੇ ਵਿਧੀਵਤ ਦੇਸ਼ ਦੀ ਸੁਤੰਤਰਤਾ ਸੰਗਰਾਮ ਦੀ ਜੱਦੋ ਜਹਿਦ ਨੂੰ ਪਹਿਲੀ ਵਾਰ ਪੰਜਾਬ ਵਿਚ ਛੇੜਿਆ ਸੀ ਅਤੇ ਅੰਗਰੇਜ਼ ਨਾਲ ਅਸਹਿਯੋਗ ਅੰਦੋਲਨ ਨੂੰ ਸ਼ੁਰੂ ਕੀਤਾ ਸੀ, ਬਾਬੂ ਰਾਜਿੰਦਰ ਪ੍ਰਸਾਦ ਰਾਸ਼ਟਰਪਤੀ ਅਨੁਸਾਰ ਲਗਭਗ 50 ਸਾਲ ਬਾਅਦ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਮਹਾਤਮਾ ਗਾਂਧੀ ਨੇ ਅਪਣਾਇਆ ਸੀ। ਇਸ ਲਈ ਮਹਾਤਮਾ ਗਾਂਧੀ ਨਹੀਂ, ਸਗੋਂ ਰਾਸ਼ਟਰ ਪਿਤਾ ਸਤਿਗੁਰੂ ਰਾਮ ਸਿੰਘ ਜੀ ਹਨ। ਪੰਡਤ ਸੁੰਦਰ ਲਾਲ ਜੀ ਜੋ ਮਹਾਤਮਾ ਗਾਂਧੀ ਦੇ ਸ਼ਰਧਾਲੂ ਸਨ, ਉਹ ਆਖਿਆ ਕਰਦੇ ਸਨ, ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਉਸ ਇਤਿਹਾਸਕ ਤੱਥ ਬਾਰੇ ਸਤਿਗੁਰੂ ਜਗਜੀਤ ਸਿੰਘ ਜੀ ਇਸ ਪ੍ਰਕਾਰ ਕਿਰਪਾ ਕਰ ਰਹੇ ਹਨ:-

"ਪੰਡਤ ਸੁੰਦਰ ਲਾਲ ਜੀ ਦਾ ਨਾਂ ਤੁਸਾਂ ਬਹੁਤ ਸੁਣਿਐਂ। ਉਹ ਕਹਿੰਦੇ ਹੁੰਦੇ ਸਨ ਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹਨ। ਫਿਰ ਆਪੇ ਹੀ ਉਹਨਾਂ ਨੇ ਆਖਣਾ ਕਿ ਆਪ ਪੂਛੇਂਗੇ ਕਿ ਵੋਹ ਦਾਦਾ ਕੈਸੇ ਥੇ ਆਪ ਕੇ? ਉਹਨਾਂ ਨੇ ਆਖਣਾ, "ਮੇਰੇ ਗੁਰੂ ਮਹਾਤਮਾ ਗਾਂਧੀ ਹੈਂ, ਸਤਿਗੁਰੂ ਰਾਮ ਸਿੰਘ ਜੀ ਕੀ ਪ੍ਰੇਰਨਾ ਸੇ ਉਨ੍ਹੋਂ ਨੇ ਕਾਮ ਕੀਆ ਇਸ ਲੀਏ ਸਤਿਗੁਰੂ ਰਾਮ ਸਿੰਘ ਜੀ ਮੇਰੇ ਦਾਦਾ ਗੁਰੂ ਹੈਂ।"

ਅਟੱਲ ਪ੍ਰਤਾਪੀ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਉਪਦੇਸ਼ਾਂ ਵਿਚ ਜ਼ਿਕਰ ਆਉਂਦਾ ਹੈ ਕਿ ਜੋ ਨਾਮਧਾਰੀ ਸਿੰਘ ਅੰਮ੍ਰਿਤਸਰ, ਰਾਇਕੋਟ ਅਤੇ ਮਲੇਰਕੋਟਲੇ ਆਦਿ ਸਾਕਿਆਂ ਵਿਚ ਸ਼ਹੀਦ ਹੋਏ, ਉਹ ਦੇਸ਼ ਦੀ ਸੁਤੰਤਰਤਾ ਪ੍ਰਾਪਤੀ ਲਈ ਜੱਦੋ ਜਹਿਦ ਕਰਨ ਲਈ ਵਾਰ

ਵਾਰ ਜਨਮ ਲੈਂਦੇ ਰਹੇ। ਕਰਤਾਰ ਸਿੰਘ ਸਰਾਭਾ ਅਤੇ ਸ਼ਹੀਦ ਭਗਤ ਸਿੰਘ ਆਦਿਕ ਸ਼ਹੀਦ ਉਹਨਾਂ ਨਾਮਧਾਰੀ ਪਾਵਨ ਪਵਿੱਤਰ ਸ਼ਹੀਦਾਂ ਦੀਆਂ ਰੂਹਾਂ ਹੀ ਸਨ ਜੋ ਆਜ਼ਾਦੀ ਦੀ ਪ੍ਰਾਪਤੀ ਲਈ ਵਾਰ ਵਾਰ ਜਨਮ ਲੈਂਦੇ ਰਹੇ। ਇਸ ਪ੍ਰਥਾਇ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਪਾਵਨ ਉਪਦੇਸ਼ (ਲਾਲ ਏਹਿ ਰਤਨ, ਭਾਗ ਪਹਿਲਾ, ਪੰਨਾ 472) ਇਸ ਪ੍ਰਕਾਰ ਹਨ:-

"ਪਰ ਅਫ਼ਸੋਸ ਇਸ ਗੱਲ ਦਾ ਹੈ, ਕੋਈ ਸਿੱਖ ਇਤਿਹਾਸਕਾਰ, ਜਿਹੜੇ ਨਵੇਂ ਹੁਣ ਦੇ ਲਿਖਣ ਵਾਲੇ ਹਨ, ਜਦੋਂ ਉਹ ਸ਼ਹੀਦਾਂ ਦੀਆਂ ਗਿਣਤੀਆਂ ਕਰਨ ਲੱਗਣਗੇ, ਕਦੇ ਨਾਮਧਾਰੀਆਂ ਦਾ ਨਾਉਂ ਨਹੀਂ ਲਿਖਦੇ, ਕਿਉਂਕਿ ਨਾਮਧਾਰੀਆਂ ਦੀ ਗਿਣਤੀ ਨਾ ਵਿਚ ਆ ਜਾਵੇ। ਬੇਸ਼ੱਕ ਕੋਈ ਕਿਤਾਬ ਪੜ੍ਹਕੇ ਦੇਖੋ। ਮੈਂ ਤੁਹਾਡੇ ਅੱਗੇ ਗੱਲ ਨਹੀਂ ਕਰਦਾ, ਕੋਈ ਉਹ ਆਦਮੀ ਲਿਖਣ ਵਾਲਾ ਜਿਹੜੇ ਫਾਂਸੀਆਂ ਤੇ ਚੜ੍ਹਨ ਵਾਲੇ ਉਨ੍ਹਾਂ ਦਾ ਨਾਂ ਤੇ ਨਹੀਂ ਆਇਆ। ਉਸ ਆਖਿਆ - ਹੀਰਾ ਸਿੰਘ ਹੁਰਾਂ ਨੇ ਉਸ ਵੇਲੇ, "ਉਇ ਬਿਲਿਆ, ਆਹ-ਦੇਖ, ਫੇਰ ਮੂੰਹ ਤੇ ਹੱਥ-ਕਿਸੇ ਮਾਈ ਦਾ ਪੇਟ ਰੀਦਾ ਕਰਕੇ ਫੇਰ ਆਵਾਂਗੇ, ਤੁਹਾਨੂੰ ਕੱਢ ਕੇ ਜਾਵਾਂਗੇ, ਜਿੰਨਾ ਚਿਰ ਤੁਹਾਨੂੰ ਨਹੀ ਕੱਢ ਲੈਂਦੇ, ਅਸੀਂ ਨਹੀਂ ਜਾਂਦੇ।"

ਅਸੀਂ ਤੇ ਇਹ ਹੀ ਮੰਨਦੇ ਹਾਂ ਕਿ ਕੈਨੇਡਾ ਵਾਲੇ ਵੀ ਉਹੋ ਸੀ- ਸਰਾਭੇ ਵਾਲਾ ਮੁੰਡਾ ਜਿਹੜਾ ਸਾਡੇ ਸਾਹਮਣੇ ਬਾਰਾਂ ਚੌਦਾਂ ਸਾਲ ਦਾ ਲੜਕਾ ਹੈ- ਕਰਤਾਰ ਸਿੰਘ, ਮੈਂ ਉਹਨੂੰ ਚੰਗੀ ਤਰ੍ਹਾਂ ਅੱਖੀਂ ਦੇਖਿਆ ਹੈ। ਜਿਸ ਵੇਲੇ ਉਹਨਾਂ ਨੂੰ ਪਕੜਿਆ ਹੈ, ਉਹ ਪੁਲਿਸ ਵਾਲੇ ਘਰ ਬੈਠੇ ਹਨ- ਉਹ ਦੁੱਧ ਪਾ ਕੇ ਅੰਦਰੋਂ ਪੀ ਆਉਂਦਾ ਹੈ, ਕੋਲੋਂ ਦੀ ਲੰਘ ਜਾਂਦਾ ਹੈ, ਉਹਨਾਂ ਨੂੰ ਪਤਾ ਨਹੀਂ ਲਗਦਾ। ਉਹਨਾਂ ਲੋਕਾਂ ਦਾ ਹਾਲ ਜਿਸ ਤਰ੍ਹਾਂ ਮੈਂ ਸੁਣਿਆ ਹੈ ਕਿ ਏਨੇ-ਏਨੇ ਕਰਕੇ ਉਹਨਾਂ ਨੂੰ ਕੱਟਿਆ ਗਿਆ- ਲਾਹੌਰ ਵਿਚ। ਭਗਤ ਸਿੰਘ ਸ਼ਹੀਦ- ਅਸੀ ਨਹੀਂ ਦੂਸਰੇ ਮੰਨਦੇ, ਜਿਸ ਤਰ੍ਹਾਂ- ਆਦਿ ਅੰਤਿ ਏਕੈ ਅਵਤਾਰਾ॥- ਦਸਮ ਗਰੰਥ, ਪੰਨਾ 1387

ਇਹ ਰੂਹਾਂ ਵੀ ਉਹੋ ਹੀ ਹਨ, ਜਿਨ੍ਹਾਂ ਦਾ ਕੰਮ ਇਹ ਹੈ ਕਿ ਦੁਨੀਆਂ ਵਿਚ ਬੁਰੇ ਕੰਮ ਨੂੰ ਬੰਦ ਕਰਨਾ- ਭਾਵੇਂ ਉਹ ਕਿਸੇ ਸਰੂਪ ਵਿਚ ਹੋਕੇ ਆਉਣ।"

ਉਹਨਾਂ ਅਪਾਰ ਜਤਨਾਂ ਸਦਕਾ ਅੰਗਰੇਜ਼ ਸਰਕਾਰ ਦੀ ਹਿੰਦੁਸਤਾਨ ਵਿਚ ਪ੍ਰਭੁਸਤਾ ਹੋਈ ਅਤੇ 1947 ਈਸਵੀ ਵਿਚ ਦੇਸ਼ ਆਜ਼ਾਦ ਹੋਇਆ। ਉਹਨਾਂ ਦੀਆਂ ਜੀਵਨੀਆਂ ਘਾਲਣਾਵਾਂ ਭਵਿੱਖ ਵਿੱਚ ਦੇਸ਼ ਭਗਤਾਂ ਲਈ ਰਾਹ ਦਸੇਰਾ ਸਾਬਤ ਹੋਣਗੀਆਂ ਅਤੇ ਚਾਨਣ ਮੁਨਾਰਾ ਹੋਣਗੀਆਂ।

■

# ਐਸਾ ਭੈਣੀ ਸਾਹਿਬ ਵੇਖਿਆ

ਕਰਨੈਲ ਸਿੰਘ ਅਸਪਾਲ

ਰੁਬਾਈ:- ਜਿਥੇ ਵਸਦੇ ਸਤਿਗੁਰ ਮੇਰੇ ਪੂਜਣ ਵਾਲੀਆਂ ਥਾਵਾਂ।
ਉਹ ਧਰਤੀ ਦੀ ਹਵਾ ਤੋਂ ਸਦਕੇ ਹਉ ਕੁਰਬਾਨੇ ਜਾਵਾਂ।
ਨਾਮ ਦੀ ਭਿੱਜੀ ਹਵਾ ਜੋ ਆਉਂਦੀ ਇਹ ਭੈਣੀ ਦੀ ਜਾਪੇ।
ਹਰ ਕੋਈ ਉਹਦੇ ਨਾਮ 'ਚ ਰੰਗਿਆ ਰੰਗੀਆਂ ਚਾਰ ਦਿਸ਼ਾਵਾਂ।

ਗੀਤ:- ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ-ਐਸਾ ਭੈਣੀ ਸਾਹਿਬ ਵੇਖਿਆ,
ਗੁਰੂ ਜਗਜੀਤ ਜੱਗ ਨੂੰ ਹੈ ਤਾਰਦਾ......................

ਸਿੱਖੀ ਦਸਮੇਸ਼ ਵਾਲੀ ਉੱਕਾ ਲੋਕ ਭੁਲ ਗਏ ਸੀ।
ਛੱਡ ਕੇ ਕਕਾਰ ਪੰਜੇ ਨਸ਼ਿਆਂ 'ਚ ਰੁਲ ਗਏ ਸੀ।
ਰੈਣੀ ਵਾਲਾ ਆ ਕੇ ਵਿਗੜੀ ਸਵਾਰਦਾ, ਐਸਾ ਭੈਣੀ ਸਾਹਿਬ ਵੇਖਿਆ,
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ.............

ਕਾਇਮ ਦਾਇਮ ਸਿੱਖੀ ਹੋਈ ਵਿੱਚ ਸੰਸਾਰ ਦੇ।
ਇਹਦੇ ਪਿੱਛੇ ਰਹੇ ਗੁਰੂ ਦੁੱਖੜੇ ਸਹਾਰਦੇ।
ਦੇ ਅਹੂਤੀਆਂ ਤੋਂ ਪੰਥ ਹੈ ਉਸਾਰਦਾ। ਐਸਾ ਭੈਣੀ ਸਾਹਿਬ ਵੇਖਿਆ,
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ.............

ਜਗਜੀਤ ਗੁਰਾਂ ਦਾ ਦੀਦਾਰ ਜੋ ਹੈ ਪਾਂਵਦੇ।
ਦੁਖ ਭੁਖ ਰੋਗ ਸੋਗ ਸੱਭੇ ਲਹਿ ਜਾਂਵਦੇ।
ਖਿੜ੍ਹਾਂ ਜਾਣ ਆਵੇ ਮੌਸਮ ਬਹਾਰ ਦਾ। ਐਸਾ ਭੈਣੀ ਸਾਹਿਬ ਵੇਖਿਆ,
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ.............

ਪੱਤਾ ਪੱਤਾ ਡਾਲੀ ਡਾਲੀ ਲਗਦਾ ਪਿਆਰਾ ਏ।
ਮਿਲਦਾ ਹੈ ਭੈਣੀ ਵਿੱਚ ਸਵਰਗ ਦਾ ਨਜ਼ਾਰਾ ਏ।
ਗੁਰੂ ਜੱਸ ਹੁੰਦਾ ਅਪਰ ਅਪਾਰ ਦਾ। ਐਸਾ ਭੈਣੀ ਸਾਹਿਬ ਵੇਖਿਆ।
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ.............

ਨਿਮਾ, ਨਿਮਾ, ਹਾਸਾ ਉਹਦਾ ਦੁਨੀਆਂ ਨੂੰ ਮੋਹ ਗਿਆ।
ਜੀਹਦੇ ਵੱਲ ਤੱਕ ਲਵੇ ਉਹ ਉਹਦਾ ਹੋ ਗਿਆ।
ਅਨੰਦ ਮਾਣਦੇ ਹਾਂ ਗੁਰਾਂ ਦੇ ਦੀਦਾਰ ਦਾ। ਐਸਾ ਭੈਣੀ ਸਾਹਿਬ ਵੇਖਿਆ।
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ.............

ਛੋਟੇ ਛੋਟੇ ਬਾਲ, ਰਾਗੀ, ਵੱਡੇ ਹੈ ਬਣਾਏ ਇਹਨਾਂ।
ਹਿੰਦ ਦੇ ਖਿਡਾਰੀਆਂ ਨੂੰ ਸਿਖਰੀ ਛੁਹਾਏ ਇਹਨਾਂ।
'ਅਸਪਾਲ' ਅੰਤ ਨਹੀਂ ਪਾਰਾਵਾਰ ਦਾ। ਐਸਾ ਭੈਣੀ ਸਾਹਿਬ ਵੇਖਿਆ।
ਸਾਰੀ ਦੁਨੀਆਂ ਤੇ ਮਹਿਕਾਂ ਖਿਲਾਰਦਾ-ਐਸਾ ਭੈਣੀ ਸਾਹਿਬ ਵੇਖਿਆ।

# ਸੋ ਥਾਨੁ ਸੁਹਾਵਾ

✍ ਸੰਤ ਸਿੰਘ

***ਇਹ ਇਕ ਛੋਟਾ ਜਿਹਾ ਅਣਗੌਲਿਆ ਜਿਹਾ ਪਿੰਡ ਸੀ, ਜਿਸ ਦੀ ਵਸੋਂ ਵੀ ਬੜੀ ਥੋੜੀ ਸੀ। ਜਗ੍ਹਾ ਨਿਵੇਕਲੀ ਸੀ, ਵਾਤਾਵਰਣ ਸੁਹਾਵਣਾ ਸੀ। ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਦੀ ਚਰਨ ਛੋਹ ਪ੍ਰਾਪਤ ਕਰਕੇ ਇਹ ਮਾਮੂਲੀ ਜਿਹਾ ਧਰਤੀ ਦਾ ਟੁਕੜਾ ਆਪਣੇ ਧੰਨ ਭਾਗ ਸਮਝ ਰਿਹਾ ਸੀ।***

ਗੁਰਬਾਣੀ ਵਿਚ ਸਤਿਗੁਰੂ ਨੂੰ ਨਿਰਾਕਾਰ ਅਕਾਲ ਪੁਰਖ ਦਾ ਸਰਗੁਣ ਸਰੂਪ ਮੰਨਿਆ ਜਾਂਦਾ ਹੈ। ਇਸ ਸਰਗੁਣ ਸਰੂਪ ਦੀਆਂ ਅਨੇਕ ਹੀ ਵਿਸ਼ੇਸ਼ਤਾਵਾਂ ਹਨ, ਜੋ ਗੁਰਬਾਣੀ ਵਿਚ ਪੂਰੀ ਤਰ੍ਹਾਂ ਸਪਸ਼ਟ ਕੀਤੀਆਂ ਹੋਈਆਂ ਹਨ। ਹਰ ਮਨੁੱਖ ਨੂੰ ਇਹ ਹੁਕਮ ਹੈ ਕਿ ਸਤਿਗੁਰੂ ਨੂੰ ਮਨੁੱਖ ਹੀ ਨਾ ਸਮਝੇ, ਉਸਨੂੰ ਅਕਾਲ ਪੁਰਖ ਦਾ ਰੂਪ ਸਮਝੇ ਅਤੇ ਦੋਹਾਂ ਵਿਚ ਕੋਈ ਫਰਕ ਨਾ ਸਮਝੇ।

ਸਤਿਗੁਰੂ ਦੇ ਇਸ ਧਰਤੀ ਤੇ ਮਨੁੱਖ ਰੂਪ ਵਿਚ ਵਿਚਰਨ ਦੀ ਮਹਾਨਤਾ ਦੱਸਦੇ ਹੋਏ ਭਾਈ ਗੁਰਦਾਸ ਜੀ ਸਤਿਗੁਰੂ ਨਾਨਕ ਦੇਵ ਜੀ ਬਾਰੇ ਫੁਰਮਾਉਂਦੇ ਹਨ :

*ਜਿਥੈ ਬਾਬਾ ਪੈਰ ਧਰੈ*
*ਪੂਜਾ ਆਸਣ ਥਾਪਣ ਸੋਆ।*

ਸਤਿਗੁਰੂ ਜੀ ਫੁਰਮਾਉਂਦੇ ਹਨ :

*ਜਿਥੈ ਜਾਇ ਬਹੈ ਮੇਰਾ ਸਤਿਗੁਰੂ*
*ਸੋ ਥਾਨੁ ਸੁਹਾਵਾ ਰਾਮ ਰਾਜੇ।।*
*ਗੁਰਸਿਖੀ ਸੋ ਥਾਨੁ ਭਾਲਿਆ*
*ਲੈ ਧੂਰਿ ਮੁਖਿ ਲਾਵਾ।।*

ਜਿੱਥੇ ਜਿਸ ਜਗ੍ਹਾ ਤੇ ਸਤਿਗੁਰੂ ਦੇ ਚਰਨ ਪੈ ਗਏ ਉਹ ਥਾਂ ਸੇਵਕਾਂ ਵਾਸਤੇ ਇਕ ਪੂਜਾ ਦਾ ਅਸਥਾਨ ਬਣ ਗਿਆ। ਉਹ ਧਰਤੀ ਮਹਾਨ ਹੋ ਗਈ। ਸਤਿਗੁਰੂ ਨਾਨਕ ਦੇਵ ਜੀ ਨੇ ਰਾਇ ਭੋਇ ਦੀ ਤਲਵੰਡੀ ਵਿੱਚ ਅਵਤਾਰ ਧਾਰਿਆ, ਅੱਜ ਸਿੱਖ ਜਗਤ ਵਿਚ ਉਹ ਥਾਂ ਨਨਕਾਣਾ ਸਾਹਿਬ ਕਰਕੇ ਇੱਕ ਪਵਿੱਤਰ ਅਤੇ ਸ਼ਰਧਾ ਦਾ ਅਸਥਾਨ ਬਣਿਆ ਹੋਇਆ ਹੈ। ਇਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਨੇ ਖਡੂਰ ਸਾਹਿਬ ਅਤੇ ਗੁਰੂ ਅਮਰਦਾਸ ਜੀ ਨੇ ਗੋਵਿੰਦਵਾਲ ਦੀ ਧਰਤੀ ਨੂੰ ਭਾਗ ਲਾਇਆ। ਸਤਿਗੁਰੂ ਰਾਮਦਾਸ ਜੀ ਨੇ ਅੰਮ੍ਰਿਤਸਰ ਦੀ ਧਰਤੀ ਤੇ ਆਪਣੇ ਚਰਨ ਹੀ ਨਹੀਂ ਪਾਏ ਸਗੋਂ ਉਥੇ ਇਕ ਸੁੰਦਰ ਅਸਥਾਨ ਦਾ ਨਿਰਮਾਣ ਵੀ ਕਰ ਦਿੱਤਾ। ਸਤਿਗੁਰੂ ਜੀ ਨੇ ਵਿਅਕਤੀਗਤ ਤੌਰ ਤੇ ਇਸ ਅਸਥਾਨ ਦੀ ਸੇਵਾ ਆਪਣੀ ਨਿਗਰਾਨੀ ਵਿਚ ਕਰਵਾਈ। ਸਿੱਖ ਜਗਤ ਦਾ ਸ਼ਾਇਦ ਇਹ ਪਹਿਲਾ ਇਹੋ ਜਿਹਾ ਅਸਥਾਨ ਹੋਵੇ। ਸਤਿਗੁਰੂ ਅਰਜਨ ਦੇਵ ਜੀ ਨੇ ਇਸ ਦੀ ਉਸਤਤ ਕਰਦਿਆਂ ਫੁਰਮਾਇਆ-

*ਡਿਠੇ ਸਭੇ ਥਾਵ ਨਹੀ ਤੁਧੁ ਜੇਹਿਆ।।*
*ਬਧੋਹੁ ਪੁਰਖਿ ਬਿਧਾਤੈ ਤਾਂ ਤੂ ਸੋਹਿਆ।।*

ਅੰਮ੍ਰਿਤਸਰ (ਹਰੀ ਮੰਦਰ) ਸਾਹਿਬ ਵਰਗੀ ਹੋਰ ਕੋਈ ਵੀ ਥਾਂ ਨਹੀਂ ਪਰ ਉਹ ਇਸ ਕਰਕੇ ਹੈ ਕਿ ਇਸ ਦਾ ਨਿਰਮਾਣ ਸਤਿਗੁਰੂ ਰਾਮਦਾਸ ਜੀ ਨੇ ਕੀਤੈ। ਇਸ ਅਸਥਾਨ ਦੇ ਨਿਰਮਾਣ ਉਪਰੰਤ ਗੁਰਸਿੱਖਾਂ ਨੂੰ ਸਤਿਗੁਰੂ ਜੀ ਦੀ ਮਨਸ਼ਾ ਦਾ ਗਿਆਤ ਹੋ ਗਿਆ ਅਤੇ ਹੌਲੀ ਹੌਲੀ ਸਮੇਂ ਸਮੇਂ ਅਨੇਕਾਂ ਹੀ ਗੁਰ ਅਸਥਾਨਾਂ ਜਿਥੇ ਕਿਸੇ ਨਾ ਕਿਸੇ ਸਤਿਗੁਰੂ ਦੇ ਚਰਨ ਪਏ ਸਨ ਜਾਂ ਉਹਨਾਂ ਕੋਈ ਕੌਤਕ ਕੀਤਾ ਸੀ, ਦਾ ਨਿਰਮਾਣ ਹੁੰਦਾ ਗਿਆ। ਇਹ ਸਾਰੇ ਹੀ ਅਸਥਾਨ ਤੀਰਥਾਂ ਦਾ ਰੂਪ ਧਾਰਦੇ ਗਏ ਅਤੇ ਹੁਣ ਗੁਰਸਿੱਖ ਇਹਨਾਂ ਥਾਵਾਂ ਦੀਆਂ ਯਾਤਰਾਵਾਂ

**ਸਤਿਗੁਰੂ ਤੇ ਤ੍ਰਿਕਾਲ-ਦਰਸ਼ੀ ਹੁੰਦਾ ਹੈ। ਉਸ ਨੂੰ ਭੂਤ ਅਤੇ ਭਵਿੱਖ ਦੋਹਾਂ ਦਾ ਹੀ ਪਤਾ ਹੁੰਦਾ ਹੈ। ਉਸ ਦੇ ਹਰ ਕੰਮ ਵਿੱਚ ਕੋਈ ਨਾ ਕੋਈ ਗੁੱਝਾ ਭੇਤ ਜ਼ਰੂਰ ਹੁੰਦਾ ਹੈ ਜਿਹੜੇ ਸਮੇਂ ਸਿਰ ਹੀ ਉਜਾਗਰ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਹ ਅਣਗੌਲਿਆ ਹੋਇਆ ਛੋਟਾ ਜਿਹਾ ਧਰਤੀ ਦਾ ਟੁਕੜਾ ਐਵੇਂ ਹੀ ਨਹੀਂ ਸੀ ਚੁਣਿਆ। ਉਹਨਾਂ ਨੂੰ ਪਹਿਲੇ ਹੀ ਪਤਾ ਸੀ ਕਿ ਇਥੇ ਕਿਸੇ ਸਮੇਂ ਬਹੁਤ ਤਪ ਕੀਤਾ ਹੋਇਆ ਹੈ, ਇਹ ਪਵਿੱਤਰ ਧਰਤੀ ਹੈ।**

ਕਰ ਕੇ ਆਪਣੇ ਧੰਨ ਭਾਗ ਸਮਝਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਨਾਂਦੇੜ ਜਾ ਕੇ ਇਕ ਤੀਰ ਮਾਰਿਆ ਅਤੇ ਸਿੱਖਾਂ ਨੂੰ ਇਸ ਦਾ ਪਿੱਛਾ ਕਰਨ ਦਾ ਹੁਕਮ ਦਿੱਤਾ। ਇਹ ਤੀਰ ਇਕ ਮਸਜਿਦ ਵਿਚ ਲੱਗਾ। ਸਤਿਗੁਰੂ ਜੀ ਨੇ ਫੁਰਮਾਇਆ ਕਿ ਇਹ ਸਥਾਨ ਉਹਨਾਂ ਦੇ ਪਹਿਲੇ ਜਨਮ ਦਾ ਤਪ ਸਥਾਨ ਹੈ। ਉੱਥੇ ਮਸਜਿਦ ਢਾਹ ਕੇ ਸਤਿਗੁਰੂ ਜੀ ਦੇ ਦੱਸੇ ਹੋਏ ਨਿਸ਼ਾਨ ਮਿਲਣ ਉਪਰੰਤ ਇਹ ਸਿੱਧ ਹੋ ਗਿਆ ਕਿ ਇਹ ਸਤਿਗੁਰੂ ਜੀ ਦਾ ਹੀ ਪੁਰਾਤਨ ਅਸਥਾਨ ਹੈ। ਅੱਜ ਉਥੇ ਆਲੀਸ਼ਾਨ ਗੁਰਦੁਆਰਾ 'ਸੱਚਖੰਡ' ਸਥਿਤ ਹੈ ਅਤੇ ਗੁਰਸਿੱਖਾਂ ਦਾ ਇਹ ਮਹਾਨ ਤੀਰਥ ਹੈ। ਸਤਿਗੁਰੂ ਜੀ ਕੋਈ ਵੀ ਥਾਂ ਐਵੇਂ ਨਹੀਂ ਚੁਣਦੇ। ਉਸ ਦਾ ਜ਼ਰੂਰ ਕੋਈ ਪੁਰਾਣਾ ਇਤਿਹਾਸ ਹੁੰਦਾ ਹੈ, ਜਿਸ ਦਾ ਗਿਆਤਾ ਉਹ ਆਪ ਹੀ ਹੁੰਦੇ ਹਨ।

ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਬਾਰ੍ਹਵੇਂ ਅਵਤਾਰ ਬਾਰੇ ਭਵਿੱਖਤ ਵਾਕ ਕਰਦਿਆਂ ਹੋਇਆਂ ਫੁਰਮਾਇਆ ਸੀ-

*ਰਾਮ ਸਿੰਘ ਹੋਏ ਮੇਰੋ ਨਾਮਾ*
*ਬਾਢੀ ਸੁਤ ਭੈਣੀ ਕੋ ਧਾਮਾ।*

ਅਤੇ

*ਥਿਤ ਖਸਟਮੀ ਸੁਰ ਗੁਰ ਵਾਰਾ*
*ਭਸਮੰਤ ਨਗਰ ਸਤਿਲੁਧ ਕਨਾਰਾ।।*

ਇਸੇ ਅਨੁਸਾਰ ਸਤਿਗੁਰੂ ਰਾਮ ਸਿੰਘ ਜੀ ਨੇ ਮਾਘ ਸੁਦੀ ਪੰਚਮੀ ਸੰਮਤ 1872 ਅਨੁਸਾਰ 3 ਫਰਵਰੀ ਸੰਨ 1816 ਨੂੰ ਰਾਈਆਂ ਵਿਖੇ ਅਵਤਾਰ ਧਾਰਿਆ। ਉਪਰੰਤ ਜਦੋਂ ਪੰਥ ਪ੍ਰਗਟ ਕਰਨ ਦਾ ਸਮਾਂ ਆਇਆ ਤਾਂ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਜੋ ਉਸ ਵੇਲੇ ਭੈਣੀ ਭੂੰਦੜ ਨਾਮ ਨਾਲ ਜਾਣੀ ਜਾਂਦੀ ਸੀ, ਵਿਚ ਕੁਝ ਥਾਂ ਲੈ ਕੇ ਭਵਨ ਦਾ ਨਿਰਮਾਣ ਕਰ ਲਿਆ। ਇਥੇ ਹੀ ਆਪ ਜੀ ਨੇ 12 ਅਪ੍ਰੈਲ ਸੰਨ 1857 ਨੂੰ ਨਾਮਧਾਰੀ ਪੰਥ ਦੀ ਸਾਜਨਾ ਕੀਤੀ ਅਤੇ ਵਿਦੇਸ਼ੀ ਹਕੂਮਤ ਦੇ ਖਿਲਾਫ ਨਾ ਮਿਲਵਤਨ ਦੀ ਐਸੀ ਲਹਿਰ ਚਲਾਈ ਜੋ ਬਾਅਦ ਵਿੱਚ ਕੂਕਾ ਲਹਿਰ ਕਰਕੇ ਜਾਣੀ ਗਈ। ਸਤਿਗੁਰੂ ਜੀ ਖਾਲਸਾ ਪੰਥ ਨੂੰ ਨਵੇਂ ਸਿਰੇ ਸਾਜਨ ਦਾ ਮਾਣ ਵੀ ਇਸੇ ਧਰਤੀ ਨੂੰ ਪ੍ਰਾਪਤ ਹੈ।

ਇਹ ਇਕ ਛੋਟਾ ਜਿਹਾ ਅਣਗੌਲਿਆ ਜਿਹਾ ਪਿੰਡ ਸੀ, ਜਿਸ ਦੀ ਵਸੋਂ ਵੀ ਬੜੀ ਥੋੜੀ ਸੀ। ਜਗ੍ਹਾ ਨਿਵੇਕਲੀ ਸੀ, ਵਾਤਾਵਰਣ ਸੁਹਾਵਣਾ ਸੀ। ਸਤਿਗੁਰੂ ਰਾਮ ਸਿੰਘ ਜੀ ਅਕਾਲ ਪੁਰਖ ਦੀ ਚਰਨ ਛੋਹ ਪ੍ਰਾਪਤ ਕਰਕੇ ਇਹ ਮਾਮੂਲੀ ਜਿਹਾ ਧਰਤੀ ਦਾ ਟੁਕੜਾ ਆਪਣੇ ਧੰਨ ਭਾਗ ਸਮਝ ਰਿਹਾ ਸੀ। ਸਤਿਗੁਰੂ ਜੀ ਨੇ ਆਪ ਆਪਣੇ ਛੋਟੇ ਭਰਾਤਾ ਸਤਿਗੁਰੂ ਹਰੀ ਸਿੰਘ ਜੀ ਨਾਲ ਮਿਲਕੇ ਆਪਣੀ ਰਹਾਇਸ਼ ਦਾ ਕਮਰਾ ਤਿਆਰ ਕੀਤਾ। ਜਿਵੇਂ ਜਿਵੇਂ ਪੰਥ ਦਾ ਵਾਧਾ ਹੋਇਆ, ਸਾਧ ਸੰਗਤ ਦਾ ਆਉਣਾ ਜਾਣਾ ਵੀ ਵਧਿਆ। ਲੰਗਰ ਵਾਸਤੇ ਸਥਾਨ ਤਿਆਰ ਹੋਇਆ ਅਤੇ ਇਸ ਤਰ੍ਹਾਂ ਇਸ ਦਾ ਵਿਸਥਾਰ ਲੋੜ ਅਨੁਸਾਰ ਹੋਣ ਲੱਗ ਪਿਆ। ਸਤਿਗੁਰੂ ਹਰੀ ਸਿੰਘ ਜੀ ਨੇ ਰਾਮ ਸਰ ਦੀ ਖੁਦਵਾਈ ਕੀਤੀ। ਪਿੰਡ ਵਾਲਿਆਂ ਨੇ ਰੌਲਾ ਪਾਇਆ ਤਾਂ ਸਤਿਗੁਰੂ ਜੀ ਨੇ ਫੁਰਮਾਇਆ, "ਇਹ ਥਾਂ ਸਾਡੀ ਤ੍ਰੇਤੇ ਯੁਗ ਦੀ ਥਾਂ ਹੈ। ਇਥੇ ਬੜਾ ਭਾਰੀ ਤਪ ਕੀਤਾ ਹੋਇਆ ਹੈ।" ਨਿਸ਼ਾਨ ਵਜੋਂ ਇਕ ਤਿਕੋਣਾ ਹਵਨ ਕੁੰਡ ਜਿਸ ਵਿੱਚ ਥਿੰਦੇ ਕੋਲੇ ਵੀ ਸਨ, ਨਿਕਲਿਆ। ਇਸ ਤਰ੍ਹਾਂ ਇਹ ਤੀਰਥ ਰਾਮ ਚੰਦਰ ਦੇ ਸਮੇਂ ਦਾ ਸਿੱਧ ਹੋਇਆ। ਇਸ ਨਾਲ ਇਸ ਦੀ ਮਹਾਨਤਾ ਹੋਰ ਵੀ ਵਧ ਗਈ।

ਸਤਿਗੁਰੂ ਤੇ ਤ੍ਰਿਕਾਲ-ਦਰਸ਼ੀ ਹੁੰਦਾ ਹੈ। ਉਸ ਨੂੰ ਭੂਤ ਅਤੇ ਭਵਿੱਖ ਦੋਹਾਂ ਦਾ ਹੀ ਪਤਾ ਹੁੰਦਾ ਹੈ। ਉਸ ਦੇ ਹਰ ਕੰਮ ਵਿੱਚ ਕੋਈ ਨਾ ਕੋਈ ਗੁੱਝਾ ਭੇਤ ਜ਼ਰੂਰ ਹੁੰਦਾ ਹੈ ਜਿਹੜੇ ਸਮੇਂ ਸਿਰ ਹੀ ਉਜਾਗਰ ਹੁੰਦਾ ਹੈ। ਸਤਿਗੁਰੂ ਰਾਮ ਸਿੰਘ ਜੀ ਨੇ ਇਹ ਅਣਗੌਲਿਆ ਹੋਇਆ ਛੋਟਾ ਜਿਹਾ ਧਰਤੀ ਦਾ ਟੁਕੜਾ ਐਵੇਂ ਹੀ ਨਹੀਂ ਸੀ ਚੁਣਿਆ। ਉਹਨਾਂ ਨੂੰ ਪਹਿਲੇ ਹੀ ਪਤਾ ਸੀ ਕਿ ਇਥੇ ਕਿਸੇ ਸਮੇਂ ਬਹੁਤ ਤਪ ਕੀਤਾ ਹੋਇਆ ਹੈ, ਇਹ ਪਵਿੱਤਰ ਧਰਤੀ ਹੈ। ਆਪ ਜੀ ਦੇ ਚਰਨ ਪੈਣ ਕਾਰਨ ਉਥੇ ਨਾਮ ਸਿਮਰਨ ਤੇ ਗੁਰਬਾਣੀ ਦੇ ਪਾਠਾਂ ਦਾ ਜੋ

ਪ੍ਰਵਾਹ ਚੱਲਿਆ, ਉਸ ਨਾਲ ਸਾਰਾ ਵਾਤਾਵਰਨ ਹੀ ਅਤਿ ਸਵੱਛ ਅਤੇ ਪਵਿੱਤਰ ਹੋ ਗਿਆ। ਉਥੇ ਪਹੁੰਚਦੇ ਸਾਰ ਹੀ ਮੰਦੇ ਵਿਚਾਰਾਂ ਦਾ ਖਾਤਮਾ ਹੋ ਜਾਂਦਾ ਹੈ ਅਤੇ ਸ਼ੁੱਧ ਦੈਵੀ ਗੁਣ ਉਜਾਗਰ ਹੋਣੇ ਸ਼ੁਰੂ ਹੋ ਜਾਂਦੇ ਹਨ।

ਇੱਕ ਤੇ ਸਤਿਗੁਰੂ ਰਾਮ ਸਿੰਘ ਜੀ ਦੇ ਚਰਨ ਇਸ ਧਰਤੀ ਤੇ ਪੈਣੇ ਅਤੇ ਦੂਸਰੇ ਸਤਿਗੁਰੂ ਨੇ ਆਪ ਇਸ ਦੇ ਨਿਰਮਾਣ ਵਿਚ ਵਿਸ਼ੇਸ਼ ਰੁਚੀ ਲੈਣੀ, ਇਸ ਨੂੰ ਹੋਰ ਮਹਾਨ ਬਣਾ ਦਿੰਦੀ ਹੈ। ਆਪ ਜੀ ਨੇ ਦਰਖਤ ਲਾਏ ਅਤੇ ਆਪ ਉਹਨਾਂ ਨੂੰ ਮਸ਼ਕ ਨਾਲ ਪਾਣੀ ਪਾ ਕੇ ਸਿੰਜਿਆ ਅਤੇ ਆਪਣੀ ਵਿਸ਼ੇਸ਼ ਕਿਰਪਾ ਉਹਨਾਂ ਤੇ ਕੀਤੀ। ਸਮਾਂ ਪਾ ਕੇ ਇਹ ਦਰਖਤ ਆਪਣੇ ਪੂਰੇ ਜੋਬਨ ਤੇ ਆ ਗਏ ਅਤੇ ਸ੍ਰੀ ਭੈਣੀ ਸਾਹਿਬ ਦੂਰੋਂ ਹੀ ਦਰਖਤਾਂ ਦੇ ਝੁੰਡ ਵਿਚੋਂ ਪਛਾਣਿਆ ਜਾਣ ਲੱਗਾ। ਸਤਿਗੁਰੂ ਜੀ ਦੀ ਬਖਸ਼ਸ਼ ਨਾਲ ਇਸ ਦਾ ਨਾਮ ਹੁਣ ਭੈਣੀ ਭੂੰਦੜ ਤੋਂ ਸ੍ਰੀ ਭੈਣੀ ਸਾਹਿਬ ਵਿਖਿਆਤ ਹੋ ਗਿਆ। ਕੂਕਾ ਲਹਿਰ ਦੇ ਸਦਕੇ ਇਸ ਦੀ ਸੋਅ ਸਾਰੇ ਜਹਾਨ ਵਿਚ ਫੈਲ ਗਈ ਅਤੇ ਸਾਰੇ ਵਿਸ਼ਵ ਨੂੰ ਪਤਾ ਲੱਗ ਗਿਆ ਕਿ ਲੁਧਿਆਣੇ ਦੇ ਨੇੜੇ ਇਹ ਬੜਾ ਹੀ ਮਹੱਤਵਪੂਰਨ ਪਿੰਡ ਹੈ।

ਇਸ ਅਣਗੌਲੇ ਪਿੰਡ ਵਿਚ ਸਤਿਗੁਰੂ ਰਾਮ ਸਿੰਘ ਜੀ ਨੇ ਅਲੋਪ ਹੋ ਚੁੱਕੀ ਸਿੱਖੀ ਨੂੰ ਸੁਰਜੀਤ ਕੀਤਾ। ਇਸ ਤਰ੍ਹਾਂ ਆਪ ਜੀ ਨੇ ਸਤਿਗੁਰੂ ਨਾਨਕ ਦੇਵ ਜੀ ਦੇ ਭਵਿਖਤ ਵਾਕ ਮੈ ਫੇਰ ਕਰੂੰਗਾ ਖਾਲਸਾ ਵਸੇ ਵਿਚ ਪੰਜਾਬ।। ਨੂੰ ਸਾਰਥਕ ਕੀਤਾ। ਸਤਿਗੁਰੂ ਜੀ ਨੇ ਪੰਜਾਂ ਸਿੱਖਾਂ ਨੂੰ ਖੰਡੇ ਬਾਟੇ ਦਾ ਅੰਮ੍ਰਿਤ ਛਕਾ ਕੇ ਗੁਰਸਿੱਖੀ ਦੇ ਰਾਹ ਦੇ ਪਾਂਧੀ ਬਣਾਇਆ। ਉਪਰੰਤ ਅਨੇਕ ਸਿੱਖਾਂ ਨੂੰ ਨਾਮ ਤੇ ਅੰਮ੍ਰਿਤ ਦੇ ਗੱਫੇ ਛਕਾ ਕੇ, ਉਹਨਾਂ ਨੂੰ ਕੁਕਰਮਾਂ ਤੋਂ ਹਟਾ ਕੇ ਸਤਿ ਅਤੇ ਅਹਿੰਸਾ ਦੇ ਰਾਹ ਤੇ ਚਲਾਇਆ। ਸੰਤ ਖਾਲਸੇ ਦੀ ਸਾਜਨਾ ਕੀਤੀ। ਨਾਮ ਬਾਣੀ ਅਤੇ ਕਥਾ ਕੀਰਤਨ ਵੱਲ ਐਸਾ ਪ੍ਰੇਰਿਆ ਕਿ ਉਹਨਾਂ ਵਿਚੋਂ ਕਈ ਉਚ ਕੋਟੀ ਦੇ ਸੰਤ ਪੈਦਾ ਹੋ ਗਏ। ਕਈਆਂ ਨੇ ਗਊਆਂ ਅਤੇ ਗਰੀਬਾਂ ਦੀ ਰੱਖਿਆ ਕਰਨ ਦਾ ਬੀੜਾ ਉਠਾਇਆ, ਫਾਂਸੀਆਂ ਤੇ ਲਟਕੇ, ਤੋਪਾਂ ਨਾਲ ਉਡਾਏ ਗਏ, ਕਾਲੇ ਪਾਣੀ ਦੇ ਕਸ਼ਟ ਝੱਲੇ। ਕਈਆਂ ਨੂੰ ਨਿਰੋਲ ਅਖੰਡ ਪਾਠ ਕਰਨ ਕਰਕੇ ਹੀ ਸੱਤ ਸੱਤ ਸਾਲ ਦੀਆਂ ਸਜਾਵਾਂ ਭੁਗਤਣੀਆਂ ਪਈਆਂ। ਸਤਿਗੁਰੂ ਦੇ ਸਿੱਖਾਂ ਨੇ ਸਭ ਕੁਝ ਪੂਰਨ ਅਨੁਸ਼ਾਸਨ ਵਿਚ ਰਹਿ ਕੇ, ਸਤਿਗੁਰੂ ਜੀ ਦੀ ਰਜ਼ਾ ਸਮਝ ਕੇ ਭਾਣੇ ਨੂੰ ਮਿੱਠਾ ਕਰਕੇ ਮੰਨਿਆ। ਨਤੀਜੇ ਵਜੋਂ ਅੰਗਰੇਜ਼ ਨੇ ਪੂਰਨ ਨਾਮਧਾਰੀਆਂ ਨੂੰ ਬਾਗੀ ਕਰਾਰ ਦੇ ਦਿੱਤਾ ਅਤੇ ਸਤਿਗੁਰੂ ਰਾਮ ਸਿੰਘ ਜੀ ਨੂੰ ਦੇਸ਼ ਨਿਰਵਾਸਤ ਕਰ ਦਿੱਤਾ।

ਉਪਰੰਤ ਸਤਿਗੁਰੂ ਹਰੀ ਸਿੰਘ ਜੀ ਨੇ 34 ਸਾਲ ਕੂਕਾ ਅੰਦੋਲਨ ਨੂੰ ਇਸ ਧਰਤੀ ਤੇ ਜਾਰੀ ਰੱਖਿਆ। ਸ੍ਰੀ ਭੈਣੀ ਸਾਹਿਬ ਦਾ ਨਿਰਮਾਣ ਵੀ ਕੀਤਾ। ਹੋਰ ਥਾਂ ਲੈ ਕੇ ਉਥੇ ਮੰਦਰਾਂ ਦੀ ਉਸਾਰੀ ਕਰਵਾਈ। ਸੰਤ ਖਾਲਸੇ ਦਾ ਮਨੋਬਲ ਡਿਗਣ ਨਹੀਂ ਦਿੱਤਾ। ਵਿਦੇਸ਼ੀਆਂ ਦੀਆਂ ਕਰੜੀਆਂ ਸਖਤਾਈਆਂ ਦੇ ਬਾਵਜੂਦ ਸਤਿਗੁਰੂ ਰਾਮ ਸਿੰਘ ਜੀ ਦੇ ਮਿਸ਼ਨ ਨੂੰ ਜਾਰੀ ਰੱਖਿਆ।

ਉਸ ਸਮੇਂ ਸ੍ਰੀ ਭੈਣੀ ਸਾਹਿਬ ਉਚੇ ਉਚੇ ਰੇਤ ਦੇ ਟਿੱਲਿਆ ਨਾਲ ਘਿਰਿਆ ਹੋਇਆ ਸੀ। ਆਵਾਜਾਈ ਦੇ ਸਾਧਨ ਵੀ ਸਿਰਫ ਬੈਲ ਗੱਡੀਆਂ, ਊਠ ਜਾਂ ਘੋੜੇ ਹੀ ਸਨ। ਆਮ ਕਰਕੇ ਲੋਕ ਪੈਦਲ ਹੀ ਸਫਰ ਕਰਦੇ ਸਨ। ਇਹਨਾਂ ਕਠਿਨਾਈਆਂ ਦੇ ਬਾਵਜੂਦ ਵੀ ਸਾਧ ਸੰਗਤ ਦਾ ਤਾਂਤਾ ਲੱਗਿਆ ਰਹਿੰਦਾ ਸੀ। ਸਤਿਗੁਰੂ ਜੀ ਨੂੰ ਸਿਰਫ ਪੰਜ ਬੰਦੇ ਹੀ ਇਕ ਵਾਰੀ ਮਿਲ ਸਕਦੇ ਸਨ। ਸਾਧ ਸੰਗਤ ਗਰਮੀ ਸਰਦੀ ਟਿੱਬਿਆਂ ਤੇ ਹੀ ਗੁਜਾਰਦੀ ਸੀ। ਇਸ ਧਰਤੀ ਦਾ ਦੈਵੀ ਪ੍ਰਭਾਵ ਅਤੇ ਸਤਿਗੁਰੂ ਦੇ ਦਰਸ਼ਨਾਂ ਦੀ ਤਾਂਘ ਐਨੀ ਪ੍ਰਬਲ ਸੀ ਕਿ ਉਹਨਾਂ ਨੂੰ ਇਹ ਜਿਸਮਾਨੀ ਤਕਲੀਫਾਂ ਮਾਮੂਲੀ ਹੀ ਲੱਗਦੀਆਂ ਸਨ। ਭਾਵੇਂ ਕਿੰਨੀਆਂ ਹੀ ਹਕੂਮਤੀ ਸਖਤੀਆਂ ਸਨ ਪਰ ਸ੍ਰੀ ਭੈਣੀ ਸਾਹਿਬ ਦਾ ਵਿਕਾਸ ਨਿਰੰਤਰ ਹੁੰਦਾ ਰਿਹਾ।

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਜਦੋਂ ਅੰਗਰੇਜ਼ੀ ਪਾਬੰਦੀਆਂ ਕੁਝ ਘਟੀਆਂ ਤਾਂ ਸਤਿਗੁਰੂ ਜੀ ਨੇ ਇਸ ਦੇ ਬਾਹਰੀ ਵਿਕਾਸ ਨੂੰ ਤੇ ਵਧਾਇਆ ਹੀ, ਨਾਮ ਬਾਣੀ ਅਤੇ ਸੁੱਚ ਸੋਧ ਦਾ ਪ੍ਰਵਾਹ ਵੀ ਚਲਾ ਦਿੱਤਾ। ਅਖੰਡ ਵਰਨੀ ਸ਼ੁਰੂ ਕੀਤੀ। ਸਤਿਗੁਰੂ ਰਾਮ ਸਿੰਘ ਜੀ ਦੇ ਆਪਣੇ ਹਸਤ ਕੰਵਲਾਂ ਨਾਲ ਲਾਈ ਹੋਈ ਲੋਹ ਦੇ ਸਦਾ ਵਰਤ ਨੂੰ ਬਹੁਤ ਹੀ ਸ਼ਰਧਾ ਅਤੇ ਭਾਵਨਾ ਸਹਿਤ ਜਾਰੀ ਰੱਖਿਆ। ਪਾਠਾਂ ਦੀਆਂ ਲੜੀਆਂ ਵੀ ਆਰੰਭ ਕਰਵਾਈਆਂ, ਚੰਡੀ ਦੀ ਵਾਰ ਦੇ ਸਵਾ ਸਵਾ ਲੱਖ ਪਾਠਾਂ ਦੇ ਪ੍ਰਯੋਗ ਕਰਨ ਦਾ ਮਾਣ ਵੀ ਇਸ ਪਵਿੱਤਰ ਧਰਤੀ ਨੂੰ ਪ੍ਰਾਪਤ ਹੈ। ਸਿਆਸੀ ਕਾਨਫਰੰਸਾਂ ਅਤੇ ਮਿਲਾਪ ਕਾਨਫਰੰਸਾਂ ਕੀਤੀਆਂ, ਜਿਸ ਨਾਲ ਆਪਸੀ ਭਾਈਚਾਰੇ ਨੂੰ ਵਾਧਾ ਮਿਲਿਆ ਅਤੇ ਆਮ ਲੋਕਾਂ ਨੂੰ ਛੋਟੀਆਂ ਛੋਟੀਆਂ ਗੱਲਾਂ ਤੋਂ ਦੂਰ ਹੋਣ ਦੀ ਥਾਂ ਨੇੜੇ ਲਿਆਂਦਾ। ਅਜ਼ਾਦੀ ਅੰਦੋਲਨ ਨੂੰ ਹੋਰ ਵਧਾਇਆ। ਹਰ ਸਿਆਸੀ ਕ੍ਰਾਂਤੀਕਾਰੀ ਵਾਸਤੇ ਸ੍ਰੀ ਭੈਣੀ ਸਾਹਿਬ ਇਕ ਸਭ ਤੋਂ ਸੁਰੱਖਿਅਤ ਥਾਂ ਬਣ ਗਿਆ। ਇਥੇ ਹਰ ਇਕ ਨੂੰ ਸਰਨ ਮਿਲਦੀ ਅਤੇ ਉਸਦੇ ਮਨ ਦੀਆਂ ਅਭਿਲਾਸ਼ਾਵਾਂ ਪੂਰੀਆਂ ਹੁੰਦੀਆਂ।

ਭੈਣੀ ਸਾਹਿਬ ਦੇ ਕੋਠੇ ਭਾਵੇਂ ਅਜੇ ਕੱਚੇ ਆਮ ਪਿੰਡਾਂ ਵਰਗੇ ਹੀ ਸਨ, ਪਰ ਉਹਨਾਂ ਵਿਚੋਂ ਦੈਵੀ ਗੁਣਾਂ

ਦੀ ਖੁਸ਼ਬੋ ਨਿਰੰਤਰ ਆਉਂਦੀ ਸੀ। ਜਿਹੜਾ ਵੀ ਉਥੇ ਇਕ ਵਾਰ ਦਰਸ਼ਨ ਕਰਨ ਆਉਂਦਾ, ਉਹ ਮੋਹਿਆ ਜਾਂਦਾ, ਉਸਨੂੰ ਪੁਰਾਤਨ ਰਿਸ਼ੀਆਂ ਮੁਨੀਆਂ ਦੇ ਆਸ਼ਰਮ ਦੀ ਸੁਗੰਧੀ ਮਿਲਦੀ। ਉਹ ਆਤਮਿਕ ਤੌਰ ਤੇ ਇਕ ਨਵੀਂ ਹੀ ਮਹਿਕ ਲੈ ਕੇ ਪਰਤਦਾ।

ਜਿਸ ਤਰ੍ਹਾਂ ਹੌਲੀ ਹੌਲੀ ਏਥੋਂ ਦੀ ਵਸੋਂ ਵਧੀ, ਕੁਝ ਖੇਤੀਬਾੜੀ ਵੀ ਵਧੀ ਅਤੇ ਸਭ ਤੋਂ ਉਪਰ ਸਤਿਗੁਰੂ ਜੀ ਦੀ ਬਖਸ਼ਸ਼ ਦੁਆਰਾ ਰੇਤੇ ਦੇ ਟਿੱਬੇ ਵੀ ਖਤਮ ਹੋਣ ਲੱਗ ਪਏ। ਲੁਧਿਆਣੇ ਤੋਂ ਚੰਡੀਗੜ੍ਹ ਵਾਲੀ ਸੜਕ ਤੋਂ ਕੋਈ 25 ਕੁ ਕਿਲੋਮੀਟਰ ਤੇ ਕਟਾਣੀ ਤੋਂ ਥੋੜ੍ਹਾ ਪਹਿਲਾਂ ਇਕ ਕੱਚੀ ਸੜਕ ਸ੍ਰੀ ਭੈਣੀ ਸਾਹਿਬ ਵੱਲ ਬਣੀ। ਇਸ ਉਤੇ ਪੌਡ੍ਹੂ ਗੱਡੇ ਹੀ ਚਲਦੇ ਸਨ ਜਾਂ ਜੀਪ ਵਗੈਰਾ ਜਾ ਸਕਦੀ ਸੀ। ਹੌਲੀ ਹੌਲੀ ਇਹ ਸੜਕ ਪੱਕੀ ਹੋਈ। ਮੈਨੂੰ ਯਾਦ ਹੈ ਸੰਨ 1953 ਵਿੱਚ ਮੈਂ ਲੁਧਿਆਣੇ ਤੋਂ ਇੱਕ ਬੱਸ ਵਿਚ ਬੈਠ ਕੇ ਲਾਟੋਂ ਉਤਰਿਆ। ਉਥੋਂ ਕਿਸੇ ਨੇ ਦੱਸਿਆ ਕਿ ਉਹ ਦਰਖਤਾਂ ਦੇ ਝੁੰਡ ਵਿੱਚ ਸ੍ਰੀ ਭੈਣੀ ਸਾਹਿਬ ਹੈ। ਮੈਂ ਪੈਦਲ ਹੀ ਚੱਲ ਪਿਆ। ਕਈ ਥਾਵਾਂ ਤੇ ਪਜਾਮਾ ਉਚਾ ਕਰਕੇ ਅਤੇ ਜੋੜਾ ਹੱਥ ਵਿਚ ਫੜਕੇ ਪਾਣੀ ਵਿਚੋਂ ਲੰਘਣਾ ਪਿਆ ਸੀ। ਅੱਗੇ ਜਪ ਪ੍ਰਯੋਗ ਚਲ ਰਿਹਾ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਹਰੀ ਮੰਦਰ ਵਿਚ, ਕੁਝ ਚੋਣਵੇਂ ਬੁੱਧੀਜੀਵੀਆਂ ਦੇ ਨਾਲ ਸ੍ਰੀ ਆਦਿ ਗ੍ਰੰਥ ਸਾਹਿਬ ਦਾ ਪਾਠ ਅਰਥਾਂ ਸਹਿਤ ਚੱਲ ਰਿਹਾ ਸੀ। ਮੈਂ ਉਥੇ ਹੀ ਸਤਿਗੁਰੂ ਜੀ ਦੇ ਚਰਨ ਪਰਸੇ ਅਤੇ ਖੁਸ਼ੀਆਂ ਪ੍ਰਾਪਤ ਕੀਤੀਆਂ।

ਹੁਣ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ, ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ 1954 ਵਿੱਚ ਕੀਤੇ ਭਵਿਖਤ ਵਾਕ ਅਨੁਸਾਰ ਸ੍ਰੀ ਭੈਣੀ ਸਾਹਿਬ ਦੀ ਕਾਇਆ ਕਲਪ ਕਰ ਦਿੱਤੀ ਹੈ। ਪੁਰਾਣੇ ਭੈਣੀ ਸਾਹਿਬ ਦੇ ਤਾਂ ਹੁਣ ਅਵਿਸ਼ੇਸ਼ ਹੀ ਜਲਦੀ ਜਲਦੀ ਨਹੀਂ ਮਿਲਦੇ । ਸਭ ਕੁਝ ਪੱਕਾ ਹੋ ਗਿਆ ਹੈ। ਕੋਠੀਆਂ, ਪ੍ਰਤਾਪ ਮੰਦਰ ਨਵੇਂ ਬਣ ਗਏ ਹਨ। ਹਰੀ ਮੰਦਰ ਵਿਚ ਏਅਰ-ਕੰਡੀਸ਼ਨਰ ਲੱਗੇ ਹੋਏ ਹਨ। ਹੁਣ ਉਥੇ ਬੈਠ ਕੇ ਗਰਮੀ ਦਾ ਅਹਿਸਾਸ ਹੀ ਨਹੀਂ ਹੁੰਦਾ। ਸਰੋਵਰ ਜਿਸ ਵਿਚ ਸਤਿਗੁਰੂ ਜੀ ਨੇ ਸਾਰੇ ਤੀਰਥਾਂ ਦਾ ਫਲ ਪਾਇਆ ਹੋਇਆ ਹੈ ਇਕ ਨਿਵੇਕਲਾ ਹੀ ਅਸਥਾਨ ਬਣ ਗਿਆ ਹੈ। ਰਾਮ ਮੰਦਰ ਅਤੇ ਹੋਰ ਅਸਥਾਨਾਂ ਨੇ ਭੈਣੀ ਸਾਹਿਬ ਨੂੰ ਅਜੋਕੀ ਨੁਹਾਰ ਬਖਸ਼ੀ ਹੈ। ਰਹਿਣ ਸਹਿਣ ਦੇ ਸਾਰੇ ਸਾਧਨ ਵੀ ਆਧੁਨਿਕ ਹੋ ਗਏ ਹਨ। ਹੁਣ ਭੈਣੀ ਸਾਹਿਬ ਆਉਣ ਜਾਣ ਦੀ ਵੀ ਕੋਈ ਤਕਲੀਫ ਨਹੀਂ ਹੈ। ਸਾਰੀ ਦੁਨੀਆਂ ਨਾਲ ਤੁਹਾਡਾ ਸੰਪਰਕ ਵੀ ਬਣਿਆ ਰਹਿੰਦਾ ਹੈ। ਇਹਨਾਂ ਸਾਰੀਆਂ ਸਹੂਲਤਾਂ ਦੇ ਬਾਵਜੂਦ ਵੀ ਇਸ ਦੇ ਅਧਿਆਤਮਕ ਪੱਖ ਤੇ ਕੋਈ ਅਸਰ ਨਹੀਂ। ਨਾਮ ਸਿਮਰਨ ਅਤੇ ਸੁੱਚ ਸੋਧ ਦੀ ਮਰਯਾਦਾ ਹੋਰ ਬਹੁਤ ਹੋ ਗਈ ਹੈ। ਅਖੰਡ ਵਰਨੀਆਂ ਅਤੇ ਸਦਾ ਵਰਤ ਹਮੇਸ਼ਾ ਦੀ ਤਰ੍ਹਾਂ ਨਿਰੰਤਰ ਚੱਲ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਹ ਸਾਰੀਆਂ ਸਹੂਲਤਾਂ ਸਾਧ ਸੰਗਤ ਨੂੰ ਸਮੇਂ ਦੇ ਮੁਤਾਬਿਕ ਬਖਸ਼ੀਆਂ ਹਨ। ਸਤਿਗੁਰੂ ਜੀ ਦੀਆਂ ਬਰਕਤਾਂ ਦਾ ਤੇ ਅਨੁਮਾਨ ਹੀ ਨਹੀਂ ਲਾਇਆ ਜਾ ਸਕਦਾ।

ਸਰਕਾਰੀ ਪੱਧਰ ਤੇ ਵੀ ਸ੍ਰੀ ਭੈਣੀ ਸਾਹਿਬ ਦੀ ਮਹਾਨਤਾ ਨੂੰ ਸਵੀਕਾਰ ਕੀਤਾ ਗਿਆ ਹੈ। ਇਸ ਨੂੰ ਨਾ ਸਿਰਫ ਪਵਿੱਤਰ ਸਥਾਨ ਹੀ ਕਰਾਰ ਦਿੱਤਾ ਗਿਆ ਹੈ ਇਸ ਦੇ ਪੂਰਨ ਵਿਕਾਸ ਲਈ ਇਕ ਡਿਵੈਲਪਮੈਂਟ ਬੋਰਡ ਦਾ ਵੀ ਸਰਕਾਰੀ ਪੱਧਰ ਤੇ ਗਠਨ ਕੀਤਾ ਗਿਆ ਹੈ। ਇਸ ਦੇ ਫਲਸਰੂਪ ਇਸ ਵਿਚ ਸੀਵਰੇਜ ਅਤੇ ਵਾਟਰ ਸਪਲਾਈ ਵਰਗੀਆਂ ਸਾਰੀਆਂ ਸਹੂਲਤਾਂ ਸ਼ਾਮਲ ਹਨ। ਇਕ ਸੁੰਦਰ ਸਟੇਡੀਅਮ ਵੀ ਸਥਾਪਿਤ ਹੋ ਚੁੱਕਾ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਖੇਡਾਂ ਦੀ ਉਨਤੀ ਵੱਲ ਵਿਸ਼ੇਸ਼ ਧਿਆਨ ਦਿੱਤਾ ਹੈ। ਇਸ ਦੇ ਫਲਸਰੂਪ ਹਾਕੀ ਵਾਸਤੇ ਇਕ ਐਸਟਰੋਟਰਫ ਵੀ ਲਗਾ ਦਿੱਤੀ ਗਈ ਹੈ ਤਾਂਕਿ ਖਿਡਾਰੀ ਅਜੋਕੀਆਂ ਸਹੂਲਤਾਂ ਦੇ ਵਿਚ ਹਾਕੀ ਦੀ ਟੀਮ ਨੂੰ ਵਿਕਸਿਤ ਕਰ ਸਕਣ।

ਨਿਮਰਾਣ ਕਾਰਜ ਹਾਲੇ ਖਤਮ ਨਹੀਂ ਹੋਏ। ਜਗ੍ਹਾ ਦਾ ਵਿਸਥਾਰ ਹੋ ਰਿਹਾ ਹੈ। ਪੜ੍ਹਾਈ ਵਾਸਤੇ ਉਚ ਪੱਧਰੀ ਸਕੂਲ ਖੋਲ੍ਹੇ ਗਏ ਹਨ। ਹੁਣ ਨਾਮਧਾਰੀ ਬੱਚਿਆਂ ਨੂੰ ਸ੍ਰੀ ਭੈਣੀ ਸਾਹਿਬ ਰਹਿ ਕੇ ਵੀ ਪਬਲਿਕ ਸਕੂਲਾਂ ਦੇ ਦਰਜੇ ਦੀ ਪੜ੍ਹਾਈ ਮਿਲ ਰਹੀ ਹੈ। ਸੰਗੀਤ ਅਕੈਡਮੀ ਤਾਂ ਪਹਿਲਾਂ ਹੀ ਪੂਰੇ ਜੋਬਨ ਤੇ ਹੈ ਅਤੇ ਇਸ ਦੇ ਬੱਚੇ ਉਚ ਪੱਧਰੀ ਸੰਗੀਤਕਾਰ ਬਣ ਰਹੇ ਹਨ। ਇਹ ਸਭ ਕੁਝ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਬਖਸ਼ਿਸ਼ ਸਦਕਾ ਹੀ ਸੰਭਵ ਹੋਇਆ ਹੈ।

ਕਿਸੇ ਵੀ ਧਰਤੀ ਤੇ ਕਿਸੇ ਗੁਰੂ ਸਾਹਿਬਾਨ ਦੇ ਚਰਨ ਪੈਣ ਤੇ ਉਹ ਧਰਤੀ ਧੰਨ ਹੋ ਜਾਂਦੀ ਹੈ, ਪੂਜਨੀਕ ਬਣ ਜਾਂਦੀ ਹੈ। ਸ੍ਰੀ ਭੈਣੀ ਸਾਹਿਬ ਨੂੰ ਇਹ ਮਾਣ ਪ੍ਰਾਪਤ ਹੈ ਕਿ ਏਥੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ , ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਅਤੇ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਚਰਨ ਛੋਹ ਹੀ ਪ੍ਰਾਪਤ ਨਹੀਂ ਹੋਈ ਸਗੋਂ ਉਹਨਾਂ ਦੇ ਅਵਤਾਰ ਵੀ ਇਸੇ ਧਰਤੀ ਤੇ ਹੋਏ ਹਨ ਅਤੇ ਇਸ ਦਾ ਵਿਕਾਸ ਵੀ ਉਹਨਾਂ ਦੀ ਦੇਖ ਰੇਖ ਵਿਚ ਹੀ ਹੋਇਆ ਹੈ। ਫਿਰ ਸ੍ਰੀ ਭੈਣੀ ਸਾਹਿਬ ਸੁਹਾਣਾ ਕਿਉਂ ਨਾ ਹੋਏ।



# ਨਿਵਾਜਿਸ਼ ਦੀ ਥਾਂ ਸ੍ਰੀ ਭੈਣੀ ਸਾਹਿਬ ਦੀ ਧਰਤੀ

✍ ਸੂਬਾ ਬਲਵਿੰਦਰ ਸਿੰਘ ਝੱਲ

***ਵਰਤਮਾਨ ਸਮੇਂ ਦੇ ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸ੍ਰੀ ਭੈਣੀ ਸਾਹਿਬ ਦੀ ਇਹ ਤਪੋ ਭੂਮੀ ਅੱਜ ਵੀ ਆਪਣੀਆਂ ਪੁਰਾਤਨ ਪ੍ਰੰਪਰਾਵਾਂ ਨੂੰ ਬਰਕਰਾਰ ਰੱਖਦਿਆਂ ਹੋਇਆਂ "ਸੱਭੇ ਸਾਂਝੀਵਾਲ ਸਦਾਇਨ" ਦਾ ਸੰਦੇਸ਼ ਦਿੰਦੀ ਹੋਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਨੂੰ ਸੁਨਿਹਰੀ ਰੰਗਤ ਦੇਣ ਵਿਚ ਲੱਗੀ ਹੋਈ ਹੈ। ਦੇਸ਼ ਵਿਦੇਸ਼ ਤੋਂ ਕਿਸੇ ਵੀ ਖੇਤਰ ਵਿਚ ਮਾਣਯੋਗ ਪਹਿਚਾਣ ਰੱਖਣ ਵਾਲੀ ਹਰ ਇਕ ਸ਼ਖਸੀਅਤ ਸ੍ਰੀ ਭੈਣੀ ਸਾਹਿਬ ਆਣ ਕੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸ ਕੇ ਮਾਣ ਮਹਿਸੂਸ ਕਰਦੀ ਹੈ।***

ਹਿੰਦੋਸਤਾਨ ਦੀ ਸਰਹੱਦ ਤੇ ਵੱਸਦੇ ਪੰਜਾਬ ਰਾਜ ਦੇ ਅੰਦਰ ਸਨਅਤੀ ਸ਼ਹਿਰ ਲੁਧਿਆਣੇ ਤੋਂ 20 ਕਿਲੋਮੀਟਰ ਚੜ੍ਹਦੇ ਪਾਸੇ ਵੱਸਿਆ ਇਤਿਹਾਸਿਕ ਨਗਰ ਹੈ ਸ੍ਰੀ ਭੈਣੀ ਸਾਹਿਬ। ਹਿੰਦੋਸਤਾਨ ਦੀ ਅਜ਼ਾਦੀ ਦੇ ਇਤਿਹਾਸ ਵਿਚ ਇਤਿਹਾਸਕ ਮਹੱਤਤਾ ਰੱਖਣ ਵਾਲੇ ਇਸ ਛੋਟੇ ਜਿਹੇ ਪਿੰਡ ਦਾ ਨਾਂ ਬਰਤਾਨਵੀ ਹਕੂਮਤ ਭਾਵ ਅੰਗਰੇਜ਼ ਰਾਜ ਵੇਲੇ ਹੀ ਸੱਤ ਸਮੁੰਦਰੋਂ ਪਾਰ ਜਾਣਿਆਂ ਜਾਂਦਾ ਸੀ। ਜਿੱਥੇ ਇਸ ਧਰਤੀ ਨੂੰ ਤ੍ਰੇਤੇ ਜੁਗ ਦੇ ਅਵਤਾਰ ਭਗਵਾਨ ਸ੍ਰੀ ਰਾਮ ਚੰਦਰ ਦੇ ਚਰਨਾਂ ਦੀ ਛੋਹ ਪ੍ਰਾਪਤ ਹੈ। ਉਥੇ ਚਾਰ ਸਤਿਗੁਰੂ ਸਹਿਬਾਨਾਂ ਦੀ ਜਨਮ ਅਤੇ ਕਰਮ ਭੂਮੀ ਹੋਣ ਦਾ ਮਾਣ ਵੀ ਇਸ ਨੂੰ ਹਾਸਿਲ ਹੈ। ਇਸੇ ਕਾਰਨ ਹੀ ਇਸ ਧਰਤੀ ਨੇ ਹਮੇਸ਼ਾਂ ਦੇਸ਼ ਪਿਆਰ, ਪ੍ਰਭੂ ਭਗਤੀ, ਪ੍ਰੇਮਾਂ ਭਗਤੀ ਅਤੇ ਆਪਸੀ ਭਾਈਚਾਰਕ ਸਾਂਝਾਂ ਦਾ ਸੰਦੇਸ਼ ਪੂਰੀ ਮਾਨਵਤਾ ਲਈ ਦਿੱਤਾ। ਇਸ ਧਰਤੀ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸਵੈ-ਰਾਜ ਦੀ ਸ਼ਮਾਂ 12 ਅਪ੍ਰੈਲ 1857 ਈ: ਨੂੰ ਰੋਸ਼ਨ ਕਰਕੇ ਸਵੈਮਾਨ ਅਤੇ ਅਣਖ ਨਾਲ ਜਿੰਦਗੀ ਜਿਊਣ ਦਾ ਸੰਦੇਸ਼ ਦਿੱਤਾ। ਉਥੇ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਨੇ ਬਰਤਾਨਵੀ ਹਕੂਮਤ ਦੇ ਅਨੇਕਾਂ ਜ਼ੁਲਮ ਸਹਾਰਦਿਆਂ ਹੋਇਆਂ ਇਸ ਸ਼ਮਾਂ ਦੇ ਚਿਰਾਗ ਨੂੰ ਬੁਝਣ ਨਾ ਦਿੱਤਾ ਸਗੋਂ ਆਪਣੀ ਸਹਿਣਸ਼ੀਲਤਾ ਨਾਲ ਬਲਦੇ ਰੱਖਿਆ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਪੰਥ ਦੀ ਵਾਗ ਡੋਰ ਸੰਭਾਲਦਿਆਂ ਹੀ ਅਜਾਦੀ ਪ੍ਰਾਪਤੀ ਦੀਆਂ ਸਰਗਰਮੀਆਂ ਨੂੰ ਹੋਰ ਤੇਜ ਕਰਕੇ ਇਹ ਦਰਸਾ ਦਿੱਤਾ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਵੱਲੋਂ ਰੌਸ਼ਨ ਕੀਤੀ ਇਹ ਸ਼ਮ੍ਹਾਂ ਅਜ਼ਾਦੀ ਪ੍ਰਾਪਤੀ ਤੱਕ ਇਸੇ ਤਰਾਂ ਬਲਦੀ ਰਹੇਗੀ। ਹਿੰਦੋਸਤਾਨ ਦੀ ਅਜ਼ਾਦੀ ਪ੍ਰਾਪਤੀ ਲਈ ਅਨੇਕਾਂ ਵਾਰ ਹੀ ਇਸ ਧਰਤੀ ਤੇ ਇਕੱਤਰ ਹੋ ਮਿਲ ਬੈਠ ਕੇ ਅਜਾਦੀ ਸੰਘਰਸ਼ ਲਈ ਵਿਓਂਤਾਂ ਬਣਦੀਆਂ ਰਹੀਆਂ ਅਤੇ ਅਜ਼ਾਦੀ ਸੰਗਰਾਮ ਲਈ ਜੂਝ ਰਹੀਆਂ ਸਾਰੀਆਂ ਜਥੇਬੰਦੀਆਂ ਦੇ ਨੁਮਾਇਦੇ ਇਥੋਂ ਸੇਧ ਲੈ ਕੇ ਆਪਣੀਆਂ ਸਰਗਰਮੀਆਂ ਜਾਰੀ ਰੱਖਦੇ ਰਹੇ। ਬਿਨ੍ਹਾਂ ਕਿਸੇ ਵਿਤਕਰੇ ਭਾਵੇਂ ਉਹ ਹਿੰਦੂ, ਮੁਸਲਮਾਨ ਜਾਂ ਸਿੱਖ ਜਥੇਬੰਦੀ ਦਾ ਆਗੂ ਹੋਵੇ ਸਭਨਾਂ ਨੂੰ ਇਸ ਧਰਤੀ ਨੇ ਜੀ ਆਇਆਂ ਆਖਿਆ ਅਤੇ ਬਣਦਾ ਮਾਣ-ਸਨਮਾਨ ਵੀ ਦਿੱਤਾ। ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਹੀ 1934 ਈ: ਵਿਚ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਰਹਿਨੁਮਾਈ ਵਿਚ ਕੀਤੀ ਗਈ ਸ੍ਰੀ ਗੁਰੂ ਨਾਨਕ ਨਾਮ ਲੇਵਾ ਸਰਬਸੰਪ੍ਰਦਾਏ ਕਾਨਫਰੰਸ ਅਤੇ ਹਿੰਦੂ ਸਿੱਖ ਮਿਲਾਪ ਕਾਨਫਰੰਸਾਂ ਅਮਨ, ਏਕਤਾ ਅਤੇ ਆਪਸੀ ਭਾਈਚਾਰਕ ਸਾਂਝ ਦਾ ਇਕ ਮੀਲ ਪੱਥਰ ਸਾਬਤ ਹੋਈਆਂ। 1934 ਈ: ਵਿਚ ਹੀ ਆਪਣੀ ਮਾਂ ਬੋਲੀ ਪੰਜਾਬੀ ਪ੍ਰਤੀ ਸਨੇਹ ਰੱਖਣ ਵਾਲਿਆਂ ਨੂੰ ਸ੍ਰੀ ਭੈਣੀ ਸਾਹਿਬ ਇਕੱਤਰ ਕਰਕੇ ਸ੍ਰੀ ਸਤਿਗੁਰੂ ਪ੍ਰਤਾਪ

ਸਿੰਘ ਜੀ ਨੇ ਆਪਣੀ ਮਾਂ ਬੋਲੀ ਪੰਜਾਬੀ ਪ੍ਰਤੀ ਸੁਚੇਤ ਕਰਨ ਲਈ ਪੰਜਾਬੀ ਕਾਨਫਰੰਸ ਕੀਤੀ।

ਇਹ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਇਕ ਅਲੌਕਿਕ ਸ਼ਕਤੀ ਸਦਕਾ ਹੀ ਸੀ ਕਿ ਅਜ਼ਾਦ ਭਾਰਤ ਦੇ ਪਹਿਲੇ ਪ੍ਰਧਾਨ ਮੰਤਰੀ ਪੰਡਿਤ ਜਵਾਹਿਰ ਲਾਲ ਨਹਿਰੂ ਅਜ਼ਾਦੀ ਪ੍ਰਾਪਤੀ ਤੋਂ ਪਹਿਲਾਂ ਅਤੇ ਬਾਅਦ ਵਿਚ ਵੀ ਸ੍ਰੀ ਭੈਣੀ ਸਾਹਿਬ ਆਉਂਦੇ ਰਹੇ। ਉਥੇ ਮਾਸਟਰ ਤਾਰਾ ਸਿੰਘ ਅਕਾਲੀ ਆਗੂ, ਪੰਡਿਤ ਜੁਗਲ ਕਿਸ਼ੋਰ ਬਿਰਲਾ, ਡਾ. ਸੈਫੂਦੀਨ ਕਿਚਲੂ ਅਤੇ ਮੌਲਾਨਾ ਹਬੀਬ-ਉਲ-ਰਹਿਮਾਨ ਵਰਗੇ ਆਗੂ ਵੀ ਸ੍ਰੀ ਭੈਣੀ ਸਾਹਿਬ ਆਣ ਅਗਵਾਈ ਲੈਂਦੇ ਰਹੇ।

ਵਰਤਮਾਨ ਸਮੇਂ ਦੇ ਅੰਦਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ-ਛਾਇਆ ਹੇਠ ਸ੍ਰੀ ਭੈਣੀ ਸਾਹਿਬ ਦੀ ਇਹ ਤਪੋ ਭੂਮੀ ਅੱਜ ਵੀ ਆਪਣੀਆਂ ਪੁਰਾਤਨ ਪ੍ਰੰਪਰਾਵਾਂ ਨੂੰ ਬਰਕਰਾਰ ਰੱਖਦਿਆਂ ਹੋਇਆਂ **"ਸੱਭੇ ਸਾਂਝੀਵਾਲ ਸਦਾਇਨ"** ਦਾ ਸੰਦੇਸ਼ ਦਿੰਦੀ ਹੋਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਾਂ ਨੂੰ ਸੁਨਿਹਰੀ ਰੰਗਤ ਦੇਣ ਵਿਚ ਲੱਗੀ ਹੋਈ ਹੈ। ਦੇਸ਼ ਵਿਦੇਸ਼ ਤੋਂ ਕਿਸੇ ਵੀ ਖੇਤਰ ਵਿਚ ਮਾਣਯੋਗ ਪਹਿਚਾਣ ਰੱਖਣ ਵਾਲੀ ਹਰ ਇਕ ਸ਼ਖਸੀਅਤ ਸ੍ਰੀ ਭੈਣੀ ਸਾਹਿਬ ਆਣ ਕੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸ ਕੇ ਮਾਣ ਮਹਿਸੂਸ ਕਰਦੀ ਹੈ।ਇਹੀ ਕਾਰਨ ਸੀ ਕਿ ਸਿੱਖ ਜਗਤ ਦੀ ਸਤਿਕਾਰ ਯੋਗ ਸ਼ਖਸੀਅਤ **ਯੋਗੀ ਹਰਭਜਨ ਸਿੰਘ ਖਾਲਸਾ** ਉਚੇਚੇ ਤੌਰ ਤੇ ਫਰਵਰੀ 1994 ਵਿਚ ਅਮਰੀਕਾ ਤੋਂ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਸਿਜਦਾ ਕਰਨ ਅਤੇ ਸ੍ਰੀ ਸਤਿਗੁਰੂ ਜੀ ਦੇ ਚਰਨ ਪਰਸਨ ਲਈ ਪਧਾਰੇ ਸਨ। ਯੋਗੀ ਹਰਭਜਨ ਸਿੰਘ ਖਾਲਸਾ ਨੇ ਵਾਰ-ਵਾਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਬਖਸ਼ਿਸ਼ ਦੀ ਮੰਗ ਕੀਤੀ ਅਤੇ ਅਰਜ਼ ਕੀਤੀ ਕਿ ਮੈਂ ਦੇਸ਼ ਅਤੇ ਕੌਮ ਦੇ ਉਹਨਾਂ ਮਹਾਨ ਸ਼ਹੀਦਾਂ ਦੀਆਂ ਕੁਰਬਾਨੀਆਂ ਅਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੀ ਕਰਨੀ ਅੱਗੇ ਸਿਰ ਝੁਕਾਉਂਦਾ ਹਾਂ ਜਿਹਨਾਂ ਨੇ ਆਪਣੀ ਕਿਰਪਾ ਨਾਲ ਦੇਸ਼ ਦੀ ਅਜ਼ਾਦੀ ਲਈ ਸ਼ਹਾਦਤਾਂ ਦੇਣ ਵਾਲੇ ਉਹ ਸਿਰਲੱਥ ਯੋਧੇ ਪੈਦਾ ਕੀਤੇ।

ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਦੇ ਕਾਫੀ ਲੰਮਾ ਸਮਾਂ ਤਕਰੀਬਨ 28 ਵਾਰੀ ਪ੍ਰਧਾਨਗੀ ਪਦ ਤੇ ਸਸ਼ੋਭਿਤ ਹੋਣ ਵਾਲੇ ਜਥੇ: ਗੁਰਚਰਨ ਸਿੰਘ ਟੌਹੜਾ ਅਕਤੂਬਰ 1999 ਵਿਚ ਉਚੇਚੇ ਤੌਰ ਤੇ ਸ੍ਰੀ ਭੈਣੀ ਸਾਹਿਬ ਆਏ। ਨਿੱਜੀ ਤੌਰ ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ ਸੰਗੀਤ ਹਾਲ ਵਿਚ ਮਿਲ ਕੇ ਆਪਣੀ ਸ੍ਰੀ ਭੈਣੀ ਸਾਹਿਬ ਆਉਣ ਦੀ ਦਿਲੀ ਭਾਵਨਾਂ ਪੂਰੀ ਹੋਣ ਦੀ ਗੱਲ ਆਖੀ। ਜਥੇਦਾਰ ਟੌਹੜਾ ਨੇ ਆਖਿਆ ਕਿ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੇ ਹਮੇਸ਼ਾਂ ਹੱਕ ਤੇ ਸੱਚ ਦੀ ਅਵਾਜ਼ ਬੁਲੰਦ ਕਰਨ ਵਾਲਿਆਂ ਨੂੰ ਬਲ ਬਖਸ਼ਿਆ ਹੈ। ਜਥੇਦਾਰ ਟੌਹੜਾ ਨੇ ਆਖਿਆ ਕਿ ਕਾਫੀ ਲੰਮੇ ਸਮੇਂ ਤੋਂ ਮੇਰੀ ਇਛਾ ਸੀ ਕਿ ਮੈਂ ਉਚੇਚਾ ਸਮਾਂ ਕੱਢ ਕੇ ਸ੍ਰੀ ਭੈਣੀ ਸਾਹਿਬ ਜਾ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰ ਕੇ ਆਵਾਂ।

ਪੰਜਾਬ ਵਾਸੀਆਂ ਦੀ ਆਪਣੀ ਮਾਂ ਬੋਲੀ ਪੰਜਾਬੀ ਪ੍ਰਤੀ ਸਨੇਹ ਰੱਖਣ ਵਾਲਿਆਂ ਨੂੰ ਇਸ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੇ ਨਿਵਾਜਿਆ ਹੈ। ਮੈਂ ਗੱਲ ਪੰਜਾਬੀ ਸਾਹਿਤ ਦੇ ਉਸ ਮਹਾਨ ਲੇਖਕ ਦੀ ਕਰਨ ਲੱਗਾ ਹਾਂ ਜਿਸ ਨੂੰ ਪੰਜਾਬੀ ਸਾਹਿਤ ਦੇ ਬਾਬਾ ਬੋਹੜ ਦੇ ਨਾਂ ਨਾਲ ਜਾਣਿਆਂ ਜਾਂਦਾ ਸੀ ਭਾਵ ਪ੍ਰਿੰਸੀਪਲ ਸੰਤ ਸਿੰਘ ਸੇਖੋਂ ਜਦੋਂ ਪਟਿਆਲਾ ਦੇ ਰਜਿੰਦਰਾ ਹਸਪਤਾਲ ਵਿਚ ਜ਼ੇਰੇ ਇਲਾਜ ਸਨ ਤਾਂ ਉਹਨਾਂ ਦੀ ਸਾਰ ਲੈਣ ਲਈ ਕੋਈ ਨਹੀਂ ਬਹੁੜਿਆ ਸੀ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਜਦੋਂ ਉਹਨਾਂ ਦੀ ਮਾਇਕ ਮਦਦ ਕੀਤੀ ਤਾਂ ਉਹ ਬਾਬਾ ਬੋਹੜ ਉਚੇਚੇ ਤੌਰ ਤੇ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਧੰਨਵਾਦ ਕਰਨ ਪਹੁੰਚੇ ਸਨ। ਭਾਵੁਕ ਹੋ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਕੇ ਵਾਰ-ਵਾਰ ਇਹੀ ਤੁਕ ਪੜ੍ਹੀ ਜਾ ਰਹੇ ਸਨ ਕਿ **"ਕੂਰ ਕ੍ਰਿਆਂ ਉਰਝਿਓ ਸਭ ਹੀ ਜਗ, ਸ੍ਰੀ ਭਗਵਾਨ ਕੋ ਭੇਦ ਨ ਪਾਇਓ"** ਪ੍ਰਿੰਸੀਪਲ ਸੰਤ ਸਿੰਘ ਸੇਖੋਂ ਨੇ ਸ੍ਰੀ ਸਤਿਗੁਰੂ ਜੀ ਨੂੰ ਅਰਜ਼ ਕੀਤੀ ਕਿ ਉਹ ਕੁਝ ਸਮਾਂ ਸ੍ਰੀ ਭੈਣੀ ਸਾਹਿਬ ਰਹਿ ਕੇ ਇੱਥੋਂ ਬਾਰੇ ਕੁਝ ਲਿਖਣਾ ਚਾਹੁੰਦੇ ਹਨ।

ਰਾਜਸਥਾਨ ਦੇ ਜਲੌਰ ਜਿਲੇ ਅੰਦਰ ਪੰਥਗੇੜਾਂ ਗਊ ਧਾਮ ਜਿਸਦੇ ਸੰਚਾਲਕ ਸਵਾਮੀ ਸਰਨਾ ਨੰਦ ਜੀ ਹਨ। ਜਿਹਨਾਂ ਨੇ ਪੰਜਾਹ ਹਜ਼ਾਰ ਦੇ ਕਰੀਬ ਗਊਆਂ ਆਪਣੀ ਗਊਸ਼ਾਲਾ ਵਿਚ ਸਾਂਭੀਆਂ ਹੋਈਆਂ ਹਨ ਅਤੇ ਦੁਧ ਦੇ ਲੋੜਵੰਦ ਗਰੀਬਾਂ ਨੂੰ ਗਊਆਂ ਵੀ ਦਾਨ ਕਰਦੇ ਹਨ। ਸ੍ਰੀ ਭੈਣੀ ਸਾਹਿਬ ਗਊ ਰੱਖਿਆ ਅਤੇ ਗਊ ਸੇਵਾ ਦੀ ਸਿਫਤ ਸੁਣ ਕੇ ਸਵਾਮੀ ਸਰਨਾ ਨੰਦ ਜੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਹਾਜ਼ਿਰ ਹੋ ਗਊਸ਼ਾਲਾ ਵਿਚ ਸਾਹੀਵਾਲ ਨਸਲ ਦੀ ਨਸਲ ਸੰਭਾਲ ਤੋਂ ਪ੍ਰਭਾਵਿਤ ਹੋ ਕੇ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਅਰਜ਼ ਕੀਤੀ ਕਿ ਬੇਸ਼ੱਕ ਸਾਡੇ ਕੋਲ ਗਿਣਤੀ ਦੇ ਪੱਖੋਂ ਪੰਜਾਹ ਹਜ਼ਾਰ ਗਊਆਂ ਹਨ ਪ੍ਰੰਤੂ ਆਪ ਜੀ ਦੀ ਗਊਸ਼ਾਲਾ ਵਰਗੀ ਨਸਲ ਸੁਧਾਰ ਸਾਡੇ ਕੋਲ ਨਹੀਂ। ਇਸ

*ਸੰਤ ਬਲਬੀਰ ਸਿੰਘ ਸੀਚੇਵਾਲ ਨੇ ਆਖਿਆ ਕਿ ਮੈ ਅੱਜ ਦੇ ਇਤਿਹਾਸਿਕ ਦਿਨ ਤੇ ਸ੍ਰੀ ਭੈਣੀ ਸਾਹਿਬ ਦੀ ਧੂੜੀ ਨੂੰ ਸਿਰ ਝੁਕਾਉਣ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਲੈਣ ਲਈ ਆਇਆ ਹਾਂ ਕਿ ਅਸੀਂ ਜਿਸ ਸੰਕਲਪ ਨੂੰ ਲੈ ਕੇ ਵਾਤਾਵਰਨ ਦੀ ਸ਼ੁਧਤਾ ਬਰਕਰਾਰ ਰੱਖਣ ਲਈ ਜਤਨ ਕਰ ਰਹੇ ਹਾਂ, ਉਸ ਵਿਚ ਸਫਲਤਾ ਬਖਸ਼ਣ।*

ਲਈ ਸਾਨੂੰ ਦੋ ਗਊਆਂ ਅਤੇ ਦੋ ਸਾਨ੍ਹ ਦੇਣ ਦੀ ਕਿਰਪਾ ਕਰੋ। ਅਰਜ਼ ਸ੍ਰੀ ਸਤਿਗੁਰੂ ਜੀ ਨੇ ਪ੍ਰਵਾਨ ਕੀਤੀ ਅਤੇ ਸੁਆਮੀ ਸਰਨਾ ਨੰਦ ਜੀ ਦੀ ਦਿਲੀ ਇੱਛਾ ਪੂਰੀ ਕੀਤੀ।

ਫਿਲਮ ਜਗਤ ਦੀ ਨਾਮਵਰ ਸ਼ਖਸੀਅਤ ਅਤੇ ਸਦਾਬਹਾਰ ਹੀਰੋ ਧਰਮਿੰਦਰ ਸ੍ਰੀ ਭੈਣੀ ਸਾਹਿਬ ਵਿਖੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਲਈ ਪਧਾਰੇ ਤਾਂ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੈਠ ਅਸ਼ੀਰਵਾਦ ਦੀ ਮੰਗ ਕੀਤੀ। ਫਿਲਮ ਸਟਾਰ ਧਰਮਿੰਦਰ ਨੇ ਵੀ ਸ੍ਰੀ ਸਤਿਗੁਰੂ ਜੀ ਤੋਂ ਗਊ ਦੀ ਮੰਗ ਕੀਤੀ ਤਾਂ ਸ੍ਰੀ ਸਤਿਗੁਰੂ ਜੀ ਨੇ ਹੁਕਮ ਕੀਤਾ ਕਿ ਗਊ ਕਾਹਦੇ ਲਈ ਚਾਹੀਦੀ ਹੈ ਤਾਂ ਧਰਮਿੰਦਰ ਨੇ ਅਰਜ਼ ਕੀਤੀ ਜੀ ਅਸੀਂ ਤਾਂ ਬਚਪਨ ਤੋਂ ਪਲੇ ਹੀ ਗਊ ਦੇ ਦੁੱਧ ਨਾਲ ਹਾਂ। ਇਸ ਕਰਕੇ ਦੁੱਧ ਪੀਣ ਲਈ ਗਊ ਚਾਹੀਦੀ ਹੈ, ਤਾਂ ਉਸ ਦੀ ਅਰਜ਼ ਸ੍ਰੀ ਸਤਿਗੁਰੂ ਜੀ ਨੇ ਪ੍ਰਵਾਨ ਕੀਤੀ।

ਨਾਮ ਸਿਮਰਨ ਅਤੇ ਪ੍ਰਭੂ ਭਗਤੀ ਵਿਚ ਲੀਨ ਸ਼ਖਸੀਅਤ ਸੰਤ ਵਰਿਆਮ ਸਿੰਘ ਰਤਵਾੜਾ ਸਾਹਿਬ ਵਾਲੇ ਜਿਹੜੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਅਥਾਹ ਸ਼ਰਧਾ ਰੱਖਦੇ ਹੋਏ ਪਰਸਪਰ ਪ੍ਰੇਮ ਦੀਆਂ ਸਾਂਝਾਂ ਨੂੰ ਹਮੇਸ਼ਾਂ ਪੱਕੀਆਂ ਰੱਖਦੇ ਸਨ। ਸ੍ਰੀ ਭੈਣੀ ਸਾਹਿਬ ਅੱਸੂ ਦੇ ਮੇਲੇ ਸਮੇਂ ਸੰਤ ਵਰਿਆਮ ਸਿੰਘ ਜੀ ਦੇ ਸਵਾਗਤ ਵਿਚ ਸ੍ਰੀ ਭੈਣੀ ਸਾਹਿਬ ਦੇ ਬੱਚਿਆਂ ਨੇ ਜਦੋਂ ਸ਼ਬਦ ਪੜ੍ਹਿਆ "ਆਏ ਸੰਤ ਪ੍ਰਾਹੁਣੇ ਨੇ" ਤਾਂ ਸੰਤਾਂ ਦਾ ਮਨ ਭਾਵੁਕ ਹੋ ਉਠਿਆ। ਜਦੋਂ ਸ੍ਰੀ ਸਤਿਗੁਰੂ ਜੀ ਨੇ ਸੰਤਾਂ ਨੂੰ ਬਚਨ ਕੀਤਾ ਕਿ ਤੁਹਾਡੇ ਮੁਤਾਬਿਕ ਸੰਗਤ ਥੋੜ੍ਹੀ ਹੈ ਤਾਂ ਸੰਤਾਂ ਨੇ ਨਿਰਮਤਾ ਸਾਹਿਤ ਜਵਾਬ ਦਿੱਤਾ ਜੀ "ਇੱਥੇ ਕੁਆਂਟਿਟੀ ਨਹੀਂ ਹੈ, ਇੱਥੇ ਕੁਆਲਿਟੀ ਹੈ"।

ਵਾਤਾਵਰਨ ਸਵੱਛਤਾ ਦੇ ਪ੍ਰੇਮੀ ਦੇ ਨਾਮ ਨਾਲ ਜਾਣੇ ਜਾਂਦੇ ਅਤੇ ਹਿੰਦੋਸਤਾਨ ਦੇ ਰਾਸ਼ਟਰਪਤੀ ਦੁਆਰਾ ਸਨਮਾਨਿਤ ਸ਼ਖਸੀਅਤ ਸੰਤ ਬਲਬੀਰ ਸਿੰਘ ਸੀਚੇਵਾਲ ਅਪ੍ਰੈਲ 2007 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਸ੍ਰੀ ਭੈਣੀ ਸਾਹਿਬ ਆਏ ਤਾਂ ਉਹਨਾਂ ਨੇ ਸੰਗਤ ਨੂੰ ਸੰਬੋਧਨ ਕਰਦੇ ਹੋਏ ਆਖਿਆ ਕਿ ਸ੍ਰੀ ਭੈਣੀ ਸਾਹਿਬ ਦੀ ਇਸ ਪਵਿੱਤਰ ਧਰਤੀ ਤੋਂ ਹਿੰਦੋਸਤਾਨ ਦੀਆਂ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਲਈ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੰਕਲਪ ਕੀਤਾ ਸੀ। ਸੰਤ ਬਲਬੀਰ ਸਿੰਘ ਸੀਚੇਵਾਲ ਨੇ ਆਖਿਆ ਕਿ ਮੈ ਅੱਜ ਦੇ ਇਤਿਹਾਸਿਕ ਦਿਨ ਤੇ ਸ੍ਰੀ ਭੈਣੀ ਸਾਹਿਬ ਦੀ ਧੂੜੀ ਨੂੰ ਸਿਰ ਝੁਕਾਉਣ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਅਸ਼ੀਰਵਾਦ ਲੈਣ ਲਈ ਆਇਆ ਹਾਂ ਕਿ ਅਸੀਂ ਜਿਸ ਸੰਕਲਪ ਨੂੰ ਲੈ ਕੇ ਵਾਤਾਵਰਨ ਦੀ ਸ਼ੁਧਤਾ ਬਰਕਰਾਰ ਰੱਖਣ ਲਈ ਜਤਨ ਕਰ ਰਹੇ ਹਾਂ, ਉਸ ਵਿਚ ਸਫਲਤਾ ਬਖਸ਼ਣ।

ਸਿੱਖ ਜਗਤ ਵਿਚ ਸਰਵਉਚਤਾ ਅਤੇ ਪ੍ਰਮਾਣੀਕ ਥਾਂ ਹੈ ਸ੍ਰੀ ਅੰਮ੍ਰਿਤਸਰ ਸ੍ਰੀ ਅਕਾਲ ਤਖਤ ਸਾਹਿਬ ਦਾ ਜਿਸ ਥਾਂ ਨੂੰ ਸੰਸਾਰ ਪ੍ਰਸਿੱਧੀ ਹਾਸਿਲ ਹੈ ਉਤਨਾਂ ਹੀ ਮਾਣ ਹਾਸਿਲ ਹੈ ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੇ ਨਾਮ ਨੂੰ। ਸੰਨ 2009 ਵਿਚ ਉਸ ਸਮੇਂ ਦੇ ਅਕਾਲ ਤਖਤ ਦੇ ਜਥੇਦਾਰ ਜਿਹੜੇ ਕਿ ਗੁਰਬਾਣੀ ਸਾਹਿਤ ਦੇ ਖੋਜੀ ਪ੍ਰੇਮੀ ਅਤੇ ਵਿਦਵਾਨ ਹੁੰਦੇ ਹੋਏ ਨਿਮਰਤਾ ਵੀ ਉਤਨੀ ਰੱਖਦੇ ਹਨ ਜਥੇਦਾਰ ਸਿੰਘ ਸਾਹਿਬ ਜੋਗਿੰਦਰ ਸਿੰਘ ਵੇਦਾਂਤੀ ਜੀ। ਜਿਹਨਾਂ ਨੇ ਉਚੇਚੀ ਦਿਲੀ ਇੱਛਾ ਜਾਹਰ ਕੀਤੀ ਅਤੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਪ੍ਰਣਾਮ ਕਰਨ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਲਈ ਪਧਾਰੇ। ਜਥੇਦਾਰ ਵੇਦਾਂਤੀ ਜੀ ਨੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਕੇ ਆਖਿਆ ਕਿ ਇੱਥੇ ਤਾਂ ਇੱਕੋ ਦਿੱਸੈ ਸੱਜਨਾ ਇਕੋ ਭਾਈ ਮੀਤ ਵਾਲੀ ਗੁਰਬਾਣੀ ਦੀ ਪੰਕਤੀ ਪੂਰੀ ਢੁੱਕਦੀ ਹੈ। ਸ੍ਰੀ ਭੈਣੀ ਸਹਿਬ ਵਿਖੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦਾ ਤਪ ਅਸਥਾਨ ਜਿੱਥੋਂ ਸੱਭੇ ਸਾਝੀ-ਵਾਲਤਾ ਦਾ ਸੰਦੇਸ਼ ਮਿਲਦਾ ਹੈ ਮੇਰੀ ਕਾਫੀ ਸਮੇਂ ਤੋਂ ਪ੍ਰਬਲ ਇੱਛਾ ਸੀ ਕਿ ਮੈਂ ਜਾ ਕੇ ਦਰਸ਼ਨ ਕਰਕੇ ਆਵਾਂ। ਸ੍ਰੀ ਅਕਾਲ ਤਖਤ ਸਾਹਿਬ ਦੇ ਜਥੇਦਾਰ ਦੀ ਫੇਰੀ ਭਾਈਚਾਰਕ ਸਾਂਝਾਂ ਨੂੰ ਹੋਰ ਮਜਬੂਤ ਕਰਨ ਦੇ ਮੰਤਵ ਨਾਲ ਸੀ। ਜਥੇਦਾਰ ਅਕਾਲ ਤਖਤ ਨੇ ਆਖਿਆ ਕਿ ਮੈਂ ਸ੍ਰੀ ਸਤਿਗੁਰੂ ਜੀ ਵੱਲੋਂ ਗੁਰਬਾਣੀ ਸੰਗੀਤ ਦੇ ਖੇਤਰ ਲਈ ਜੋ ਦੇਣ

ਸਿੱਖ ਜਗਤ ਨੂੰ ਦਿੱਤੀ ਜਾ ਰਹੀ ਹੈ ਉਸ ਲਈ ਸਮੁਚਾ ਸਿੱਖ ਜਗਤ ਹਮੇਸ਼ਾ ਸ੍ਰੀ ਸਤਿਗੁਰੂ ਜੀ ਦਾ ਰਿਣੀ ਰਹੇਗਾ।

ਸ੍ਰੀ ਭੈਣੀ ਸਾਹਿਬ ਦੀ ਇਸ ਤਪੋ ਭੂਮੀ ਨੇ ਸ਼ਰਧਾ ਪ੍ਰੇਮ ਅਤੇ ਨਿਰਮਾਣਤਾ ਵਾਲੇ ਹਰ ਸ਼ਖਸ ਨੂੰ ਮਾਣ ਬਖਸ਼ਿਆ ਹੈ। ਚਾਹੇ ਉਹ ਕਿਸੇ ਧਾਰਮਿਕ ਸੰਸਥਾ, ਰਾਜਨੀਤਿਕ ਜਾਂ ਸਮਾਜਕ ਸੰਸਥਾ ਨਾਲ ਸੰਬੰਧਿਤ ਹੋਵੇ। ਪੰਜਾਬ ਦੇ ਖਾਸ ਕਰਕੇ ਮੁੱਖ-ਮੰਤਰੀ ਅਜਿਹੇ ਹੋਏ ਹਨ ਜਿਨ੍ਹਾਂ ਨੂੰ ਸ੍ਰੀ ਸਤਿਗੁਰੂ ਜੀ ਦਾ ਵਿਸ਼ੇਸ਼ ਸਨੇਹ ਹਾਸਿਲ ਹੈ। ਸ੍ਰ. ਬੇਅੰਤ ਸਿੰਘ ਅਤੇ ਸ੍ਰ. ਪ੍ਰਕਾਸ਼ ਸਿੰਘ ਬਾਦਲ ਜਿਨਾਂ ਨੇ ਨਿੱਜੀ ਦਿਲਚਸਪੀ ਨਾਲ ਸ੍ਰੀ ਸਤਿਗੁਰੂ ਜੀ ਦੇ ਹਰ ਹੁਕਮ ਨੂੰ ਖਿੜੇ ਮੱਥੇ ਪ੍ਰਵਾਨ ਕੀਤਾ ਅਤੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਤੇ ਜਦੋਂ ਵੀ ਆਏ ਸ਼ਰਧਾ, ਸਤਿਕਾਰ ਅਤੇ ਪ੍ਰੇਮ ਦੀ ਭਾਵਨਾਂ ਨਾਲ ਲਬਾਲਬ ਹੋ ਕੇ ਆਏ।

ਰਾਸ਼ਟਰੀ ਸਵੈਮ-ਸੇਵਕ ਸੰਘ ਦੇ ਮੁਖੀ ਸ੍ਰੀ ਸੁਦਰਸ਼ਨ ਜੀ ਅਤੇ ਵਿਸ਼ਵ ਹਿੰਦੂ ਪਰੀਸ਼ਦ ਦੇ ਰਾਸ਼ਟਰੀ ਪ੍ਰਧਾਨ ਸ੍ਰੀ ਅਸ਼ੋਕ ਸਿੰਘਲ ਹਮੇਸ਼ਾ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਰਨੀ ਦੇ ਕਾਇਲ ਰਹੇ ਹਨ ਅਤੇ ਸਮੇਂ-ਸਮੇਂ ਅਨੁਸਾਰ ਸ੍ਰੀ ਭੈਣੀ ਸਾਹਿਬ ਆਣ ਕੇ ਸ੍ਰੀ ਸਤਿਗੁਰੂ ਜੀ ਦੇ ਦਰਸ਼ਨਾਂ ਦਾ ਲਾਹਾ ਲੈਂਦੇ ਅਤੇ ਸ੍ਰੀ ਭੈਣੀ ਸਾਹਿਬ ਦੀ ਧਰਤੀ ਨੂੰ ਸਿਰ ਝੁਕਾਉਂਦੇ ਹਨ। ਪ੍ਰਥਮ ਅਜ਼ਾਦੀ ਸੰਗ੍ਰਾਮ ਕੂਕਾ ਅੰਦੋਲਨ ਦੇ 150 ਵਰ੍ਹੇ ਪੂਰੇ ਹੋਣ ਤੇ 15 ਅਪ੍ਰੈਲ 2007 ਨੂੰ ਕੀਤੇ ਗਏ ਵਿਸ਼ਾਲ ਸਮਾਗਮ ਸਮੇਂ ਵਿਸ਼ਵ ਹਿੰਦੂ ਪ੍ਰੀਸ਼ਦ ਦੇ ਪ੍ਰਧਾਨ ਸ੍ਰੀ ਅਸ਼ੋਕ ਸਿੰਘਲ ਸ੍ਰੀ ਭੈਣੀ ਸਾਹਿਬ ਵਿਖੇ ਮਨਾਏ ਗਏ ਰਾਜ ਪੱਧਰੀ ਸਮਾਗਮ ਸਮੇਂ ਹਾਜ਼ਰ ਹੋਏ ਤਾਂ ਸ੍ਰੀ ਸਿੰਘਲ ਨੇ ਆਖਿਆ ਕਿ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਪੰਜਾਬ ਅੰਦਰ ਹੋ ਰਹੇ ਗਊ ਬਧ ਨੂੰ ਰੋਕਣ ਲਈ ਅਤੇ ਦੇਸ਼ ਅਜ਼ਾਦੀ ਦੇ ਪਹਿਲੇ ਸੰਗਰਾਮ ਦਾ ਆਰੰਭ ਇਸ ਧਰਤੀ ਤੋਂ ਕੀਤਾ ਅਤੇ ਗਊ ਨੂੰ ਆਪਣੀ ਮਾਤਾ ਸਮਾਨ ਪੂਜ ਕੇ ਗਊ ਹਤਿਆਰਿਆਂ ਨੂੰ ਸੋਧਣ ਲਈ ਸਿੰਘ ਸੂਰਮੇਂ ਪੈਦਾ ਕੀਤੇ। ਸ੍ਰੀ ਭੈਣੀ ਸਾਹਿਬ ਵਿਖੇ ਅੱਜ ਵੀ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਕਿਰਪਾ ਸਦਕਾ ਗਊ ਮਾਤਾ ਦੀ ਸੇਵਾ-ਸੰਭਾਲ ਅਤੇ ਪੂਜਾ ਉਸੇ ਤਰ੍ਹਾਂ ਹੋ ਰਹੀ ਹੈ। ਇੱਥੇ ਅੱਜ ਵੀ ਪੁਰਾਤਨ ਹਿੰਦੋਸਤਾਨ ਦੀਆਂ ਪ੍ਰੰਪਰਾਵਾਂ ਨੂੰ ਸੰਭਾਲ ਕੇ ਰੱਖਿਆ ਹੋਇਆ ਹੈ ਇਸ ਗੱਲ ਤੇ ਪੰਜਾਬ ਨੂੰ ਹੀ ਨਹੀਂ ਪੂਰੇ ਹਿੰਦੋਸਤਾਨ ਨੂੰ ਮਾਣ ਹੈ। ਇਸ ਲਈ ਸਾਡਾ ਸਿਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਤੇ ਝੁਕਦਾ ਹੈ। ਇਸ ਸਮੇਂ ਸ੍ਰੀ ਸਤਿਗੁਰੂ ਜੀ ਦੇ ਨਿਵਾਸ ਅਸਥਾਨ ਕੋਠੀ ਵਿਚ ਸ੍ਰੀ ਅਸ਼ੋਕ ਸਿੰਘਲ ਨੇ ਅਰਜ਼ ਕੀਤੀ ਕਿ ਸਤਿਗੁਰੂ ਜੀ ਸਾਨੂੰ ਕੋਈ ਉਪਦੇਸ਼ ਦਿਓ ਤਾਂ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸਹਿਜ-ਸੁਭਾਅ ਹੀ ਆਪਣੀ ਰਸਨਾਂ ਤੋਂ ਉਚਾਰਿਆ ਕਿ **" ਸਾਰੇ ਝਗੜੇ ਮੁਕਾ ਦਿਓ"**

ਯੋਗ ਗੁਰੂ ਦੇ ਨਾਮ ਨਾਲ ਜਾਣੇ ਜਾਂਦੇ ਸਵਾਮੀ ਰਾਮ ਦੇਵ ਜਿਹੜੇ ਸਮੁੱਚੇ ਸੰਸਾਰ ਵਿਚ ਕਿਸੇ ਵੀ ਜਾਣ-ਪਹਿਚਾਣ ਦੇ ਮੁਥਾਜ ਨਹੀਂ ਹਨ। ਜਿਹਨਾਂ ਦਾ ਸੰਕਲਪ ਹੀ ਨਰੋਆ ਸਮਾਜ ਸਿਰਜਣ ਦਾ ਹੈ, ਪੁਰਾਤਨ ਭਾਰਤੀ ਪ੍ਰੰਪਰਾਵਾਂ ਤੋਂ ਦੂਰ ਹੋ ਰਹੇ ਮਨੁੱਖ ਨੂੰ ਆਪਣੇ ਗੌਰਵਮਈ ਪਿਛੋਕੜ ਨਾਲ ਜੋੜਨ ਦਾ ਜਤਨ ਕਰ ਰਹੇ ਹਨ। ਉਹਨਾਂ ਦਾ ਸ੍ਰੀ ਭੈਣੀ ਸਾਹਿਬ ਆਣ ਕੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਬੈਠ ਕੇ ਅਸ਼ੀਰਵਾਦ ਦੀ ਮੰਗ ਕਰਨਾਂ ਸਾਡੇ ਲਈ ਹੋਰ ਵੀ ਮਾਣ ਵਾਲੀ ਗੱਲ ਹੈ। ਅਪ੍ਰੈਲ 2004 ਵਿਚ ਉਚੇਚੇ ਤੌਰ ਤੇ ਸਾਵਮੀ ਰਾਮਦੇਵ ਜੀ, ਅਤੇ ਸੁਆਮੀ ਸੰਪੂਰਨਾਨੰਦ ਜੀ ਸ੍ਰੀ ਭੈਣੀ ਸਾਹਿਬ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਦਰਸ਼ਨ ਕਰਨ ਆਏ। ਸ੍ਰੀ ਸਤਿਗੁਰੂ ਜੀ ਦੇ ਨਿਵਾਸ ਅਸਥਾਨ ਕੋਠੀ ਵਿਚ ਸ੍ਰੀ ਸਤਿਗੁਰੂ ਜੀ ਦੇ ਚਰਨਾਂ ਵਿਚ ਬੈਠ ਸੁਆਮੀ ਰਾਮਦੇਵ ਜੀ ਨੇ ਆਖਿਆ ਕਿ ਇਤਿਹਾਸ ਵਿਚ ਸ੍ਰੀ ਭੈਣੀ ਸਾਹਿਬ ਬਾਰੇ ਪੜ੍ਹਿਆ ਤਾਂ ਮਨ ਵਿਚ ਇੱਛਾ ਪਰਗਟ ਹੋਈ ਜਾ ਕੇ ਦਰਸ਼ਨ ਕੀਤੇ ਜਾਣ ਜਿਸ ਧਰਤੀ ਤੋਂ ਇਨਕਲਾਬ ਪੈਦਾ ਹੋਇਆ ਸੀ। ਸੁਆਮੀ ਰਾਮਦੇਵ ਜੀ ਨੇ ਅਪ੍ਰੈਲ 2004 ਵਿਚ ਸ੍ਰੀ ਭੈਣੀ ਸਾਹਿਬ ਦੇ ਵੱਡੇ ਮੰਦਰ ਵਿਚ ਯੋਗਾ ਦੀ ਕਲਾਸ ਵੀ ਲਾਈ। ਇਸ ਤੋਂ ਬਾਅਦ ਸਟੇਜ ਤੋਂ ਸੰਬੋਧਤ ਹੁੰਦੇ ਹੋਏ ਆਖਿਆ ਕਿ "ਉਹ ਧਰਤੀ ਪਵਿੱਤਰ ਹੁੰਦੀ ਹੈ ਜਿੱਥੇ ਆਪ ਭਗਵਾਨ ਵੱਸਦਾ ਹੋਵੇ ਨਾਮਧਾਰੀਆਂ ਨੇ ਆਪਣੀਆਂ ਕੁਰਬਾਨੀਆਂ ਨਾਲ ਦੇਸ਼ ਦੀ ਸੰਸਕ੍ਰਿਤੀ ਅਤੇ ਪ੍ਰੰਪਰਾ ਨੂੰ ਬਚਾ ਕੇ ਰੱਖਿਆ ਹੈ ਇੱਥੇ ਗੁਰੂਆਂ ਦਾ ਭਾਰਤੀ ਸੰਸਕ੍ਰਿਤੀ ਲਈ ਸ਼ਰਧਾ ਸਨਮਾਨ ਹੈ। ਗਊ ਮਾਤਾ ਲਈ ਅਥਾਹ ਪ੍ਰੇਮ ਹੈ ਮੈਂ ਗਊਆਂ ਦੀ ਵੀ ਸੇਵਾ ਕਰਦਾ ਰਿਹਾ ਹਾਂ ਗਹਿਰਾ ਭਾਵ ਹੈ ਗਊਆਂ ਲਈ ਮੇਰੇ ਮਨ ਵਿਚ" ਜਦੋਂ ਸ੍ਰੀ ਭੈਣੀ ਸਾਹਿਬ ਬਾਰੇ ਮੈਨੂੰ ਪਤਾ ਲੱਗਾ ਤਾਂ ਬਿਨਾਂ ਕਿਸੇ ਪ੍ਰੋਗਰਾਮ ਦੇ ਇੱਥੇ ਅਚਾਨਕ ਆ ਗਿਆ ਹਾਂ ਮੈਂ ਆਪਣੇ ਆਪ ਨੂੰ ਵਡਭਾਗਾ ਸਮਝਦਾ ਹਾਂ। ਇਸ ਤਰ੍ਹਾਂ ਇਸ ਨਿਵਾਜਿਸ਼ ਦੀ ਥਾਂ ਦਰਸ਼ਨ ਕਰਨ ਆਉਣ ਵਾਲੀਆਂ ਪਛਾਣਯੋਗ ਸ਼ਖਸੀਅਤਾਂ ਦੇ ਹਵਾਲੇ ਪੜ੍ਹ ਕੇ ਇਸ ਧਰਤੀ ਪ੍ਰਤੀ ਸਾਡੀ ਖਿਚ ਵਧ ਜਾਂਦੀ ਹੈ।

# ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਛਤਰ ਛਾਇਆ ਹੇਠ ਸ੍ਰੀ ਭੈਣੀ ਸਾਹਿਬ ਵਿਖੇ ਸੁਵਰਗੀ ਨਜ਼ਾਰੇ

✍ ਭੁੰਮਣ ਸਿੰਘ ਕੰਵਲ

***ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਸੰਭਾਲਣ ਉਪਰੰਤ ਸ੍ਰੀ ਭੈਣੀ ਸਾਹਿਬ ਦਾ ਨਕਸ਼ਾ ਪਲਟਕੇ ਬਜ਼ੁਰਗਾਂ ਲਈ ਇਕ ਬਿਰਧ ਆਸ਼ਰਮ ਦਾ ਨਿਰਮਾਣ ਕੀਤਾ ਹੈ। ਬਜ਼ੁਰਗਾਂ ਦੀ ਹਿਫਾਜ਼ਤ ਲਈ ਕਈ ਸੇਵਾਦਾਰ ਨੀਯਤ ਕਰ ਰੱਖੇ ਹਨ। ਇਸੇ ਤਰ੍ਹਾਂ ਮਾਈਆਂ ਵਾਸਤੇ ਵੀ ਕਮਰੇ ਤਿਆਰ ਕਰਕੇ ਓਹਨਾਂ ਵਿਚ ਇਨ੍ਹਾਂ ਸਭਨਾਂ ਲਈ ਮੰਜੇ, ਬਿਸਤਰੇ, ਗਰਮੀਆਂ ਦੇ ਅਲੱਗ ਤੇ ਸਰਦੀਆਂ ਨੂੰ ਰਜਾਈਆਂ, ਕੰਬਲ ਖੇਸਾਂ ਆਦਿ ਦਾ ਪੂਰਾ ਪੂਰਾ ਇੰਤਜ਼ਾਮ ਕੀਤਾ ਹੋਇਆ ਹੈ ਕਿ ਕੋਈ ਮਾਈ ਭਾਈ ਨੂੰ ਕਿਸੇ ਕਿਸਮ ਦੀ ਤੰਗੀ ਦਾ ਸਾਹਮਣਾ ਨਾ ਕਰਨਾ ਪਵੇ।***

*ਗੁਰੂ ਮੰਗਲ:*

*ਸਤਿਗੁਰੂ ਜਗਜੀਤ ਸਿੰਘ, ਸਿੰਘ ਗੁਰੂ ਪਰਤਾਪ॥*
*ਤਿਨਕੇ ਚਰਨ ਸਰੋਜ ਪਰ, 'ਕੰਵਲ' ਨਿਵਾਵੇ ਮਾਥ॥*
*ਕਲਮ ਉਠਾਈ ਜੱਸ ਲਿਖਣ, ਬਲ ਬੁਧਿ ਬਖਸ਼ੋ ਆਪ॥*

*ਤੁਮਰੀ ਕਿਰਪਾ ਤੇ ਮਿਟਣ, ਮਨ ਦੇ ਤੀਨੋ ਤਾਪ॥*
*ਕਿਰਪਾ ਹੋਈ ਆਪ ਦੀ ਤਬ ਲਿਖਿਆ ਇਹ ਲੇਖ,*
*ਮੇਹਰ ਕਰੀ ਗੁਰੂ ਰਾਮ ਸਿੰਘ*
*ਜਿਸ ਮਾਰੀ ਰੇਖ ਵਿਚ ਮੇਖ॥*

*ਦੋਹਰਾ:*

*ਤੀਨ ਬਰਸ ਕੁਛ ਨਹੀਂ ਲਿਖਾ*
*ਰੋਗੀ ਭਇਆ ਸਰੀਰ।*
*ਅਬ ਕਿਰਪਾ ਗੁਰ ਜਗਜੀਤ ਕੀ*
*ਮਨ ਨੇ ਬੰਨੀ ਧੀਰ।*

11 ਨਵੰਬਰ 1999 ਵੀਰਵਾਰ, 2 ਵਜੇ ਅੰਮ੍ਰਿਤ ਵੇਲੇ ਚੰਡੀ ਦੀ ਵਾਰ ਦੇ ਸਵਾ ਲੱਖ ਪਾਠਾਂ ਲਈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਛਤਰ ਛਾਇਆ ਹੇਠ ਹਵਨ ਯੱਗ ਦਾ ਆਰੰਭ ਕੀਤਾ ਗਿਆ।

ਹਵਨ ਕੁੰਡ:

ਖੁੱਲੀ ਚਾਰ ਦਿਵਾਰੀ ਵਿਚ ਹਵੰਨ ਕੁੰਡ ਸੁਸ਼ੋਭਤ ਸੀ। ਕੋਈ ਮੱਖੀ ਮੱਛਰ ਅੰਦਰ ਪ੍ਰਵੇਸ਼ ਨਾ ਕਰੇ ਇਸ ਲਈ ਦੁਆਲੇ ਜਾਲੀ ਲਗਾਈ ਗਈ ਸੀ। ਇਸ ਕੁੰਡ ਦੇ ਇਕ ਪਾਸੇ ਲੋਹੇ ਦੀਆਂ ਟੈਂਕੀਆਂ ਰੱਖੀਆਂ ਸਨ। ਇਕ ਟੈਂਕੀ ਵਿਚ ਘਿਉ ਭਰਿਆ ਸੀ ਜਿਸ ਵਿਚ ਇਕ ਉਂਗਲ ਮੋਟੀ ਨਾਲੀ (ਪਾਈਪ) ਲੱਗਾ ਹੋਇਆ ਸੀ, ਜਿਸ ਵਿਚੋਂ ਦੀ ਘਿਓ ਪੰਘਰਕੇ ਹਵਨ ਕੁੰਡ ਵਿਚ ਡਿਗਦਾ ਸੀ ਅਤੇ ਦੂਸਰੀ ਨਾਲੀ ਵਿਚ ਦੀ ਪਾਣੀ ਭਖਦੀ ਜੁਆਲਾ (ਅਗਨੀ) ਉਤੇ ਪੈ ਰਿਹਾ ਸੀ ਤਾਂ ਕਿ ਤੇਜ ਮੱਠਾ ਰਹੇ।

ਪਾਠੀ, ਇਸ ਹਵਨ ਕੁੰਡ ਦੁਆਲੇ ਪਾਠ ਕਰਦੇ ਸਨ। ਪਹਿਲੀ ਰੌਲ ਪੰਜਾਹ ਪਾਠੀਆਂ ਦੀ ਸੀ ਜੋ ਪੋਥੀਆਂ ਤੋਂ ਚੰਡੀ ਦੀ ਵਾਰ ਦਾ ਧੀਮੀ ਅਵਾਜ਼ ਨਾਲ ਪਾਠ ਕਰਦੇ ਸਨ। ਅੰਦਰ ਪਾਠੀਆਂ ਦੇ ਬੈਠਣ ਲਈ ਸੁੰਦਰ ਥਾਂ ਤਿਆਰ ਕੀਤੀ ਗਈ ਸੀ ਜਿਥੇ ਲਗਭਗ ਸੌ ਪਾਠੀ ਬੈਠ ਸਕਦੇ ਸਨ। ਜਿਉਂ ਜਿਉਂ ਸੰਗਤ ਵਧਦੀ ਗਈ ਤਿਵੇਂ ਤਿਵੇਂ ਦੂਸਰੀ ਰੌਲ ਵਿਚ ਪਾਠੀਆਂ ਦੀ ਸੰਖਿਆ 70-80 ਵੀ ਹੋ ਜਾਂਦੀ ਸੀ।

ਪਹਿਰੇਦਾਰ ਹਰ ਪਾਸੇ ਤੈਨਾਤ ਕੀਤੇ ਗਏ ਸਨ ਜੋ ਬੜੀ ਸਾਵਧਾਨੀ ਨਾਲ ਸੇਵਾ ਕਰ ਰਹੇ ਸਨ।

ਭੋਜਨ ਪਾਠੀਆਂ ਨੂੰ ਸੋਧ ਨਾਲ ਤਿਆਰ ਕਰਕੇ ਛਕਾਇਆ ਜਾਂਦਾ ਸੀ। ਪਾਠੀ ਸਣੇ ਕੇਸੀਂ ਇਸ਼ਨਾਨ ਕਰਕੇ ਸ਼ੁਧ ਪੁਸ਼ਾਕ ਪਾਕੇ, ਆਸਣ ਲਾ ਕੇ ਬੈਠਦੇ ਸਨ। ਇਹਨਾਂ ਤੇ ਸੇਵਾਦਾਰ ਵੀ ਸੋਧੀ ਸਨ ਜੋ ਇਨ੍ਹਾਂ ਦੀ ਦੇਖ ਰੇਖ ਕਰਦੇ ਸਨ। ਸਤਿਗੁਰੂ ਜੀ ਵਲੋਂ ਵੀ ਹਰ ਵੇਲੇ ਨਿਗਰਾਨੀ ਰੱਖੀ ਜਾਂਦੀ ਸੀ। ਹਰੇਕ ਸਮੇਂ ਦੀ ਪੂਰੀ ਵੰਡ ਕੀਤੀ ਗਈ ਸੀ। ਕੋਈ ਵਿਘਨ ਨਾ ਪਵੇ ਇਸ ਲਈ ਪਹਿਰੇਦਾਰ ਨੀਯਤ ਕੀਤੇ ਗਏ ਸਨ। ਇਕ ਪਾਠੀ

ਖੜਾ ਸਮਗਰੀ ਦੀਆਂ ਕੜਛੀਆਂ ਭਰ ਭਰ ਕੇ ਪਾਈ ਜਾਂਦਾ ਸੀ। ਇਸ ਦੀ ਰੌਲ ਵੀ ਦੋ ਘੰਟੇ ਦੀ ਹੁੰਦੀ ਸੀ। ਬਿਨਾਂ ਸੋਧੀ ਕੋਈ ਅੰਦਰ ਪ੍ਰਵੇਸ਼ ਨਹੀਂ ਸੀ ਕਰ ਸਕਦਾ।

ਇਹ ਹਵਨ ਯੱਗ ਵੇਦਾਂ ਅਨੁਸਾਰ ਕੀਤਾ ਜਾਂਦਾ ਹੈ ਜਿਵੇਂ ਨੈਣਾਂ ਦੇਵੀ ਦੇ ਟਿੱਲੇ ਉਪਰ ਦਸਮੇਸ਼ ਜੀ ਨੇ ਪੰਡਿਤ ਕੇਸ਼ੋ ਦਾਸ ਕੋਲੋਂ ਕਰਵਾਇਆ ਸੀ। ਦਸਮੇਸ਼ ਜੀ ਨੇ ਕਿਹਾ ਸੀ ਕਿ ਪੰਡਿਤ ਜੀ ਇਹ ਹਵਨ ਕਰਨਾ ਤਾਂ ਸਾਡਾ ਪਰਮ ਧਰਮ ਹੈ, ਯਥਾ:-

*'ਇਹ ਤੋ ਧਰਮ ਹਮਾਰਾ ਸਾਰ।*
*ਕਰਤ ਰਹੇ ਨ੍ਰਿਪ ਮੁਨਿ ਅਵਤਾਰ।*
*ਸੋ ਤੋ ਹਮ ਭੀ ਕਰਨਾ ਚੈ ਹੈ।*
*ਜਿਸਤੇ ਸਭ ਸ੍ਰਿਸਟੀ ਸੁਖ ਪੈ ਹੈ।*
*ਇਕਤੋ ਅਬ ਦੁਰਭਿਖ ਅਤਿ ਭਾਰੀ।*
*ਹੈ ਪੜ ਰਹਯੋ ਨਥਰਸਤ ਵਾਰੀ।*
*ਦੂਸਰ ਭਾਰਤ ਵਰਸ ਮਝਾਰੇ।*
*ਮਹਾਂਮਰੀ ਪੜ ਰਹੀ ਅਪਾਰੇ।*
*ਤ੍ਰਿਤੀਏ ਜੋ ਨਰ ਨਾਰੀ ਆਰਜ।*
*ਹੋਇ ਰਹੇ ਨਿਜ ਧਰਮੋਂ ਖਾਰਜ।*
*ਪਾਪ ਕੁਕਰਮਨ ਮੈ ਸਭ ਲਾਗੇ।*
*ਇਸੀ ਹੇਤ ਬਨ ਰਹੇ ਅਭਾਗੇ।*
*ਜਗਯ ਹਮਨ ਲੋ ਸੁਕ੍ਰਿਤ ਜੇ ਹੈ।*
*ਹਾਕਮ ਤੁਰਕ ਕਰਨ ਨ ਦੇ ਹੈ।*
*ਹਮ ਜਬ ਹਮਨ ਜਗਯ ਕਰਵੈਹੈ।*
*ਖੁਸਿ ਹ੍ਵੈ ਘਨ ਜਲ ਬਹੁ ਵਰਸੈ ਹੈ।*
*ਦੁਰਭਿਖ ਨਸੈ ਅੰਨਯ ਬਹੁ ਬਹੈ।*
*ਧਰਨੀ ਰਸ ਸਬ ਬਿਧ ਪਰਗਟੈ ਹੈ।*
*ਪਵਨ ਹਵਨ ਤੇ ਸੁੱਧ ਭਵੈ ਹੈ।*
*ਰੋਗ ਸੋਗ ਸਬ ਦੂਰ ਨਸੈ ਹੈ।*
*ਬੁਧਿ ਸੁਧ ਨਰ ਨਾਰਿਨ ਥੇ ਹੈ।*
*ਸੁਕ੍ਰਿਤ ਸਬ ਕਰਨੇ ਲੱਗ ਜੈ ਹੈ।*
*ਨਸੈ ਅਬਿਦਯਾਂ ਬਿਦਯਾ ਐ ਹੈ।*
*ਸੂਰਬੀਰਤਾ ਦ੍ਰਿੜ ਪ੍ਰਗਟੈ ਹੈ।*
*ਵਰਣਾ ਆਸ੍ਰਮੀ ਜਨ ਹੈਂ ਜੇਤੇ।*
*ਕਾਇਰਤਾ ਕਰ ਪੂਰਨ ਤੇਤੇ।*
*ਭੇਡ ਬਕਰੀਆਂ ਸਮ ਹੋ ਰਹੇ।*
*ਬਾਛਿਤ ਕਾਮ ਤੁਰਕ ਸਬ ਲਹੇ।*
*ਇਨੈ ਹਵਨ ਕੀ ਪਵਨ ਲਗੈ ਜਬ।*
*ਸ਼ੇਰ ਬਘਿਯਾੜ ਨਸੇਂ ਤਬ।*
*ਸੂਰਬੀਰਤਾ ਉਰਮੈਂ ਜਗ ਹੈ।*
*ਧਰਮ ਪੁਰਾਤਨ ਕਰਨੇ ਲਗ ਹੈ।*
*ਪ੍ਰਭਤਾ ਦੇਹ ਅਰੋਗ ਕਰਾਤੀ।*
*ਥਿਜੈ ਗਯਾਨ ਸੰਤਤ ਸੁਖਦਾਤੀ।*
*ਨਿਰਭੈਤਾ, ਜਸ, ਗੁਣ ਦੈਵੀ ਸਭ।*
*ਹੋਹਿ ਪ੍ਰਾਪਤ ਗੁਰ ਘਰ ਮੈਂ ਤਬ।*
*ਬਾਲਕ ਭਾਗਵਾਨ ਪ੍ਰਗਟੈ ਹੈ।*
*ਰੋਗ ਸੀਤਲਾ ਆਦਿ ਨਸੈ ਹੈ।*
*ਕਾਮਾਦਿਕ ਸਬ ਅਸੁਰੀ ਸੰਪਤਿ।*
*ਜਗਹ ਹੋਮ ਕੋ ਪਿਖ ਕੈ ਕੰਪਤ।*
*ਉਤਮੁ ਗੁਣ ਸਤ ਅਦਿਕ ਜੋ ਹੈ।*
*ਬਾਵਨ ਕਹੇ ਬੇਦ ਰਿਗ ਮੈ ਹੈ।*
*ਸੋ ਅਵਸ ਜਗ ਮੈ ਬਰਤੈ ਹੈ।*
*ਜਗਯ ਹਵਨ ਵਿਧਿਵਤ ਜਬ ਥੈ ਹੈ।*
*(ਪੰਥ ਪ੍ਰਕਾਸ਼, ਗਿ: ਗਿਆਨ ਸਿੰਘ,*
*ਭਾਸ਼ਾ ਵਿਭਾਗ, ਪੰਜਾਬ 1970)*
*ਗੁਰੂ ਘਰ ਵਿਖੇ ਹੋਮ:*
*ਕਿਤਿ ਘਿਇ ਹੋਮ ਜਗ ਸਦ ਪੂਜਾ*
*ਪਾਈਐ ਕਾਰਜ ਸੋਹੈ। (ਮਾਝ ਮਹੱਲਾ 1)*
*ਕੂੜ ਕਪਟ ਸਭ ਛਪ ਗਿਆ*
*ਸਬ ਸਚ ਵਰਤਾਰਾ।*
*ਫਿਰ ਯਗ ਹੋਮ ਠਹਿਰਾਇ ਕਰ*
*ਨਿਜ ਧਰਮ ਸਵਾਰਾ। (ਭਾਈ ਗੁਰਦਾਸ)*
*ਜਗ ਹੋਮ ਹੋਵਨਾ ਨਾ ਹਿੰਦ ਮੇਂ*
*ਕੋਈ ਮੂਲ ਪਾਤਾ।*
*ਝੂਲਤੇ ਨਿਸ਼ਾਨ ਨਹੀਂ ਅੱਜ ਹਿੰਦਵਾਨ ਕੇ।*
*ਕਹਿਤ ਹਰਨਾਮ ਸਿੰਘ ਇਸ ਮੇਂ ਨਾਂ ਝੂਠ ਜਾਨੇ,*
*ਜੇ ਨਾ ਤੀਰ ਛੂਟਤੇ ਗੋਬਿੰਦ ਸਿੰਘ ਜੁਆਨ ਕੇ।*
*(ਹਰਨਾਮ ਸਿੰਘ, ਉਪਦੇਸ਼ਕ ਚੀਫ ਖਾਲਸਾ ਦਿਵਾਨ)*

'ਹਵਨ' ਜਗਿਆਸੂਆਂ ਦੇ ਭਲੇ ਲਈ ਕੀਤੇ ਜਾਂਦੇ ਹਨ। ਇਹ ਤਾਂ ਕੇਵਲ ਮਹਾਂਪੁਰਖ, ਸਤਿਗੁਰੂ ਅਵਤਾਰ, ਜਿਹਨਾਂ ਨੂੰ ਧੁਰੋਂ ਪ੍ਰਮੇਸ਼ਰ ਦਾ ਹੁਕਮ ਹੁੰਦਾ ਹੈ, ਉਹੀ ਕਰ ਸਕਦੇ ਹਨ। ਅੰਗਰੇਜ਼ ਸ਼ਾਸਨ ਕਾਲ ਵੇਲੇ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਨੇ ਭੈਣੀ ਸਾਹਿਬ ਸਵਾ ਲੱਖ ਚੰਡੀ ਦੀ ਵਾਰ ਦੇ ਪਾਠਾਂ ਨਾਲ ਹਵਨ ਯੱਗ ਕਰਵਾਇਆ ਸੀ। ਜਦ ਅੰਗਰੇਜ਼ ਨੇ ਲਾਹੌਰ ਵਿਚ ਬੁੱਚੜਖਾਨਾ ਖੋਲ੍ਹਣ ਦਾ ਐਲਾਨ ਕਰ ਦਿੱਤਾ ਸੀ, ਜਿਸ ਵਿਚ ਇੰਗਲੈਂਡ ਤੋਂ ਇਸ ਤਰ੍ਹਾਂ ਵੀ ਕਿਹਾ ਗਿਆ ਸੀ ਕਿ ਜਿਊਂਦੇ ਪਸ਼ੂ ਨੂੰ ਗਰਮ ਪਾਣੀ ਵਿਚ ਉਬਾਲਣਾ ਹੈ, ਤਾਂ ਇਸਤੇ ਭਾਰਤੀ ਲੋਕਾਂ ਨੇ ਬੜਾ ਭਾਰੀ ਰੋਸ ਕੀਤਾ ਸੀ।

ਇਹ ਜਨਤਾ ਦੀ ਹਾਹਾਕਾਰ ਸੁਣਕੇ ਪਾਤਸ਼ਾਹ ਸਤਿਗੁਰੂ ਜੀ ਨੇ ਸਵਾ ਲੱਖ ਪਾਠਾਂ ਦਾ ਹਵਨ ਯੱਗ ਆਰੰਭਿਆ ਸੀ। ਆਖਿਰ ਜਿਸ ਦਿਨ ਪਾਠਾਂ ਦੇ ਭੋਗ

ਪਾਏ ਸਨ, ਉਸੇ ਦਿਨ ਹੀ ਬੁੱਚੜਖਾਨਾ ਬੰਦ ਕਰਨ ਦਾ ਐਲਾਨ ਹੋ ਗਿਆ ਸੀ। ਇਸ ਤੋਂ ਭਾਰਤੀ ਲੋਕਾਂ ਨੂੰ ਰਾਹਤ ਮਿਲੀ ਸੀ।

ਜਦ ਸ੍ਰੀ ਸਤਿਗੁਰੂ ਪਰਤਾਪ ਸਿੰਘ ਜੀ ਦੇਵ ਲੋਕ ਸਿਧਾਰੇ ਤਾਂ ਸੰਨ 1959 ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਗੁਰਗੱਦੀ ਤੇ ਬਿਰਾਜਮਾਨ ਹੋਏ, ਤਾਂ ਹਜ਼ੂਰ ਨੇ ਵੀ ਲੋਕ ਭਲਾਈ ਦੇ ਅਧੂਰੇ ਪਏ ਕੰਮਾਂ ਨੂੰ ਪੂਰੇ ਕਰਨ ਲਈ ਕਮਰਕੱਸੇ ਕੀਤੇ ਅਤੇ ਹੋਮ ਯੱਗਾਂ ਦੀ ਅਰੰਭਤਾ ਕੀਤੀ। ਇਕ ਸ੍ਰੀ ਜੀਵਨ ਨਗਰ, ਦੋ ਮਸਤਾਨਗੜ੍ਹ ਅਤੇ ਦੋ ਸ੍ਰੀ ਭੈਣੀ ਸਾਹਿਬ ਕੀਤੇ। ਇਹ ਚਉਥਾ ਹਵਨ ਸ੍ਰੀ ਭੈਣੀ ਸਾਹਿਬ ਫਿਰ ਸ੍ਰੀ ਸਤਿਗੁਰੂ ਜੀ ਦੀ ਬਖਸ਼ਿਸ਼ ਦਾ ਹੀ ਨਤੀਜਾ ਹੈ ਜਿਸ ਵਿਚ ਪੰਜ-ਪੰਜ ਨਾਰੀਅਲ ਦੋ-ਦੋ ਘੰਟਿਆਂ ਬਾਅਦ ਪਾਏ ਜਾਂਦੇ ਸਨ। ਯਥਾ ਮੰਤਰ:-

*'ਅਗਲੋ ਪ੍ਰਾਸਸਤਾ ਹੁਤਿ ਸਮਯੁਗ,*
*ਆਦਿਤੀ ਮੂ ਪ੍ਰਤਿਸਟਤੇ,*
*ਆਦਿਤੀਆ ਜਯਤੇ ਵਰੁਨ,*
*ਤਰੁਸਠੇਨ ਤੱਤ ਪਰਜਾਂ।'*

ਅਰਥਾਤ, ਅੱਗ ਵਿਚ ਪਾਈ ਹੋਈ ਅਹੂਤੀ ਭਲੀ ਭਾਂਤ ਸੂਰਜ ਨੂੰ ਪ੍ਰਾਪਤ ਹੁੰਦੀ ਹੈ ਤੇ ਸੂਰਜ ਤੋਂ ਵਰਖਾ। ਵਰਖਾ ਤੋਂ ਅੰਨ ਅਤੇ ਅੰਨ ਤੋਂ ਪਰਜਾ ਦੀ ਉਤਪਤੀ।

'ਅੰਨਾਦਿ ਭਵਜੀ ਭੂਤਾਂ ਨੂੰ ਪ੍ਰੰਜਨ ਆਦਿ ਨੂੰ ਸੰਭਵ, ਯਗ ਆਦਿ ਭਵਤੀ ਪ੍ਰਜੰਨਯੋ, ਯਗ ਕਰਮ ਸਮੁਦ ਭਵ।'

ਅਰਥਾਤ, ਅੰਨ ਤੋਂ ਸਾਰੇ ਪ੍ਰਾਣੀ, ਅੰਨ ਮੇਘ ਤੋਂ, ਮੇਘ ਯੱਜ ਤੋਂ ਔ ਯੱਜ ਕਰਮ ਤੋਂ ਉਤਪਨ ਹੁੰਦਾ ਹੈ। ਹਵਨ ਨਾਲ ਹਵਾ ਸ਼ੁੱਧ ਹੁੰਦੀ ਹੈ।ਦੁੱਖ ਦਾਇਕ ਕਿਟਾਣੂ ਮਰ ਜਾਂਦੇ ਹਨ ਤੇ ਲੋਕਾਂ ਨੂੰ ਬਿਮਾਰੀਆਂ ਤੋਂ ਰਾਹਤ ਮਿਲ ਜਾਂਦੀ ਹੈ। ਜੇਹੜਾ ਸਵਾਸ ਅੰਦਰ ਨੂੰ ਖਿਚਦੇ ਹਾਂ ਉਹ ਸ਼ੁੱਧ ਹਵਾ ਸਾਡਾ ਹਿਰਦਾ ਪ੍ਰਸੰਨ ਕਰਦੀ ਹੈ ਅਤੇ ਪ੍ਰਾਣੀ ਅਰੋਗ ਰਹਿੰਦਾ ਹੈ।

ਅੰਨਦਾਨ (ਲੰਗਰ) ਤਥਾ ਅਤਿਥੀ ਸੇਵਾ:

ਈਸ਼ਾਦ 9 ਉਪਨਿਸ਼ਦ ਵਿਖੇ ਜੋ ਅੰਨ ਦਾਨ ਦਾ ਮਹੱਤਵ ਲਿਖਿਆ ਹੈ ਉਹ ਪਾਠਕਾਂ ਦੀ ਦ੍ਰਿਸ਼ਟੀ ਗੋਚਰ ਕਰਦੇ ਹਾਂ। ਅਤਿਥੀ ਤੋਂ ਭਾਵ ਹੈ ਜੇ ਕੋਈ ਪ੍ਰਾਹੁਣਾ ਯਾ ਸਾਧੂ ਸੰਤ ਬਿਨਾ ਮਿਥੇ ਅਚਾਨਕ ਗ੍ਰਿਸਤੀ ਦੇ ਘਰ ਆਉਂਦਾ ਹੈ ਤਾਂ ਇਸਦਾ ਧਰਮ ਹੈ ਕਿ ਉਹ ਘਰ ਆਏ ਪ੍ਰਾਹੁਣੇ ਦਾ ਸਤਿਕਾਰ ਖਿੜੇ ਮੱਥੇ, ਖੁਸ਼ੀ ਨਾਲ ਆਦਰ ਪੂਰਵਕ ਕਰੇ ਅਤੇ ਉਸਨੂੰ ਪ੍ਰੇਮ ਪੂਰਵਕ ਭੋਜਨ ਛਕਾਵੇ, ਇਸ਼ਨਾਨ ਕਰਾ ਸਵੱਛ ਬਸਤਰ ਦੇ ਕੇ ਅਤਿਥੀ ਨੂੰ ਸੰਤੁਸ਼ਟ ਕਰੇ। ਇਸਦਾ ਬੜਾ ਮਹੱਤਵ ਹੈ, ਭਾਵ....

'ਜੋ ਪ੍ਰਾਣੀ ਅਤਿਥੀ ਸੇਵਾ ਦਾ ਪੂਰਾ ਲਾਭ ਉਠਾਣਾ ਚਾਹੇ ਉਸਨੂੰ ਸਭ ਤੋਂ ਪਹਿਲਾਂ ਇਹ ਨਿਯਮ ਕਰਨਾ ਚਾਹੀਦਾ ਹੈ ਕਿ ਉਸਦੇ ਘਰ ਜੋ ਅਤਿਥੀ ਆਸਰੇ ਦੀ ਆਸ਼ਾ ਨਾਲ ਪਧਾਰੇਗਾ, ਉਹ ਉਸਨੂੰ ਕੋਰਾ ਜਵਾਬ ਦੇ ਕੇ ਨਿਰਾਸ਼ ਨਹੀਂ ਤੋਰੇਗਾ ਅਤੇ "ਅਤਿਥੀ ਦੇਵੋਂ ਭਵਹ" ਭਾਵ ਅਤਿਥੀ ਦੀ ਦੇਵਤਾ ਬੁਧਿ ਨਾਲ ਸੇਵਾ ਕਰੇਗਾ।

ਇਹ ਉਪਦੇਸ਼ ਗੁਰੂ ਜੀ ਦੁਆਰਾ ਸਨਾਤਨ ਸਿੱਖਾਂ ਨੂੰ ਪਹਿਲਾਂ ਹੀ ਦਿੱਤਾ ਜਾ ਚੁੱਕਾ ਹੈ। ਇਸ ਪ੍ਰਕਾਰ ਦਾ ਨਿਯਮ ਨਿਭੋਣ ਨਾਲ ਹੀ ਅਤਿਥੀ ਦੀ ਸੇਵਾ ਸੰਭਵ ਅਤੇ ਫਲਦਾਇਕ ਹੈ। ਇਹੋ ਜਹੀ ਸ਼ਰਧਾ ਭਾਵਨਾ ਨਾਲ ਅਤਿਥੀ ਦੀ ਸੇਵਾ ਪ੍ਰਾਣੀ ਦੇ ਭਵਿੱਖ ਨੂੰ ਬਹੁਤ ਹੀ ਉਜਾਗਰ ਕਰ ਦੇਵੇਗੀ ਅਤੇ ਉਸਦੇ ਪਰਵਾਰ ਵਿਚ ਕਦੇ ਵੀ ਕੋਈ ਆਰਥਕ ਘਾਟਾ ਮਹਿਸੂਸ ਨਹੀਂ ਹੋਵੇਗਾ ਅਤੇ ਅਤਿਥੀ ਸੇਵਾ ਦੇ ਪ੍ਰਭਾਵ ਨਾਲ ਉਸਨੂੰ ਕਿਸੀ ਕਿਸਮ ਦੀ ਕਠਿਨਾਈ ਨਹੀ ਰਹੇਗੀ ਅਤੇ ਉਸਦੇ ਸਾਰੇ ਫੁਰਨੇ ਸਾਕਾਰ ਹੁੰਦੇ ਰਹਿਣਗੇ। ਜੋ ਅਤਿਥੀ ਨੂੰ ਭੋਜਨ ਆਦਿ ਤਿਆਰ ਕਰਕੇ ਸੁਖ ਪਹੁੰਚਾਉਂਦਾ ਹੈ ਉਸ ਨੂੰ ਵੀ ਸਧਾਰਨ ਰੀਤ ਅੰਨ ਪ੍ਰਾਪਤ ਹੁੰਦਾ ਹੈ। ਜਿਸ ਪਿਆਰ, ਸ਼ਰਧਾ ਅਤੇ ਸਤਿਕਾਰ ਨਾਲ ਉਹ ਅਤਿਥੀ ਦੀ ਸੇਵਾ ਕਰਦਾ ਹੈ ਉਹੀ ਵਸਤੂਆਂ ਉਸਨੂੰ ਆਸਾਨੀ ਨਾਲ ਹੀ ਪ੍ਰਾਪਤ ਹੋ ਜਾਂਦੀਆ ਹਨ-ਬਗੈਰ ਬਹੁਤੀ ਮਿਹਨਤ ਕੀਤਿਆਂ।

ਐਸੇ ਹੀ ਅੰਨ ਦਾਨ ਕਰਨ ਵਾਲਾ ਪ੍ਰਾਣੀ ਸੰਸਾਰ ਵਿਚ ਸਦਾ ਜੀਵਤ ਰਹਿੰਦਾ ਹੈ। ਇਸ ਲਈ ਗੁਰੂ ਨਾਨਕ ਸੰਪ੍ਰਦਾ ਵਿਚ ਲੰਗਰ ਦੀ ਸੇਵਾ ਭਾਵਨਾ ਕਾਇਮ ਰੱਖਣ ਲਈ ਸੰਗਤ ਪੰਗਤ ਦਾ ਪਰਭਾਉ ਰੱਖਣ ਕਰਕੇ ਭੋਜਨ ਦੀ ਵਿਵਸਥਾ ਕੀਤੀ ਗਈ ਹੈ ਤੇ ਹੁਣ ਤੱਕ ਚਲੀ ਆ ਰਹੀ ਹੈ। ਅੱਛੇ ਰਹਿਣ ਸਹਿਣ ਨਾਲ ਸੁੰਦਰਤਾ ਆਉਂਦੀ ਹੈ ਅਤੇ ਸ਼ੁੱਧ ਭੋਜਨ ਛਕਣ ਨਾਲ ਬੁਧਿ ਚੇਤੰਨ ਪੈਦਾ ਹੁੰਦੀ ਹੈ। ਮਹਾਂਪੁਰਸ਼ਾਂ ਦਾ ਕਥਨ ਹੈ 'ਜੈਸਾ ਅੰਨ ਤੈਸਾ ਮੰਨ'। ਸ਼ੁਧ ਭੋਜਨ ਨਾਲ ਮਨੁੱਖ ਦਾ ਵੀਰਯ ਭੀ ਸ਼ੁੱਧ ਹੁੰਦਾ ਹੈ ਤੇ ਸ਼ੁੱਧ ਵੀਰਯ ਤੋਂ ਸੰਤਾਨ ਵੀ ਉਤਮ ਪੈਦਾ ਹੁੰਦੀ ਹੈ। ਦੂਸਰਾ ਸਤਿ ਪੁਰਖਾਂ ਦੀ ਸੰਗਤ ਨਾਲ ਅਤੇ ਨਾਮ ਸਿਮਰਨ ਕਰਨ ਨਾਲ ਆਤਮਾ ਪਵਿੱਤਰ ਹੋ ਜਾਂਦੀ ਹੈ। ਆਦਮੀ ਦੇ ਜਿਹੋ ਜਹੇ ਵਿਚਾਰ ਹੁੰਦੇ ਹਨ ਉਸਦੇ ਘਰ ਤਿਹੁ ਜੇਹੀ ਸੰਤਾਨ ਉਪਜਦੀ ਹੈ।

ਇਹ ਪ੍ਰਾਣੀ ਦੇ ਅੱਛੇ ਬੁਰੇ ਸੁਭਾਵਾਂ ਤੇ ਨਿਰਭਰ ਹੈ। ਆਮ ਕਹਾਵਤ ਹੈ ਕਿ 'ਇਕ ਬਾਪ ਦੇ ਦੋ ਬੇਟੇ ਪਰ ਕਿਸਮਤ ਜੁਦਾ ਜੁਦਾ ਹੈ' ਅਤੇ 'ਮਾਤ ਪਿਤਾ ਬਿਨ ਬਾਲ ਨ ਹੋਈ' ਅਤੇ 'ਬਿੰਦ ਤੇ ਜਿਨ ਪਿੰਡ ਕੀਆਂ'। ਸੋ ਸਾਖੀ ਵਿਚ ਲਿਖਿਆ ਹੈ:-

***'ਰਹਿਣੀ ਰਹੇ ਸੋਈ ਸਿਖ ਮੇਰਾ,***
***ਓਹ ਸਾਹਿਬ ਮੈਂ ਉਸਦਾ ਚੇਰਾ'।***

*ਕਈ ਗਰੀਬ ਬੱਚੇ ਆਪਣੇ ਮਾਂ ਬਾਪ ਅਤੇ ਪਰਵਾਰ ਸਮੇਤ ਰਹਿ ਰਹੇ ਹਨ ਜਿਨ੍ਹਾਂ ਨੂੰ ਲੰਗਰ ਵਿਚੋਂ ਨਿਰੰਤਰ ਪ੍ਰਸ਼ਾਦਾ ਮਿਲਦਾ ਹੈ। ਭੈਣੀ ਸਾਹਿਬ ਵਿਚ ਇਹ ਇਕ ਸਵਰਗ ਦਾ ਨਜ਼ਾਰਾ ਹੈ ਬੁੱਢਿਆਂ ਅਤੇ ਮਾਈਆਂ ਲਈ ਲੰਗਰ ਦਾ ਪੂਰਾ ਇੰਤਜ਼ਾਮ ਹੈ। ਗਰਮੀਆਂ ਨੂੰ ਤਿੰਨ ਵੇਲੇ ਤੇ ਸਰਦੀਆਂ ਨੂੰ ਦੋ ਵਕਤ ਸੇਵਾਦਾਰ ਪ੍ਰਸ਼ਾਦਾ ਛਕਾਉਂਦੇ ਹਨ। ਭੈਣੀ ਸਾਹਿਬ ਵਿਚ ਦੋ ਲੰਗਰ ਚਲਦੇ ਹਨ। ਇਕ ਵੱਡਾ ਲੰਗਰ ਤੇ ਇਕ ਆਓ ਭਗਤ-ਇਥੇ ਬਾਹਰੋਂ ਆਈ ਸੰਗਤ ਲਈ ਪ੍ਰਸ਼ਾਦਾ ਹਰ ਵੇਲੇ ਤਿਆਰ ਮਿਲਦਾ ਹੈ। ਵੱਡੇ ਲੰਗਰ ਵਿਚ ਵੀ ਕੋਈ ਆ ਜਾਵੇ ਤਾਂ ਹਰ ਵੇਲੇ ਪ੍ਰਸ਼ਾਦਾ ਮਿਲਦਾ ਹੈ।*

ਅਤੇ

*'ਜਹਾਂ ਕਹਾਂ ਕਾ ਛਕੇ ਪ੍ਰਸਾਦ*
*ਸਿੱਖ ਨਹੀਂ ਮੇਰਾ ਆਦਿ ਜੁਗਾਦਿ'।*

ਅਤੇ

*'ਜਾਕੀ ਰਹਿਤ ਨ ਜਾਣੀਏ,*
*ਗੁਰ ਮੰਤਰ ਨਹੀਂ ਚੀਤ,*
*ਉਨ ਕਾ ਭੋਜਨ ਖਾਇ ਕੇ*
*ਵਿਸਰੇ ਹਰਿ ਸਿਉਂ ਪ੍ਰੀਤ'।*

ਭਾਵ: ਜਿਸ ਪ੍ਰਾਣੀ ਦੀ ਰਸਨਾ ਤੇ ਗੁਰੂ ਦਾ ਮੰਤਰ ਨਹੀਂ, ਉਸਦਾ ਭੋਜਨ ਖਾਣ ਨਾਲ ਅਕਾਲ ਪੁਰਖ ਨਾਲ ਪ੍ਰੀਤ ਨਹੀਂ ਜੁੜਦੀ। ਐਸੀ ਇਕ ਕਥਾ ਰਾਮਾ ਨੰਦ ਜੀ ਦੀ ਆਉਂਦੀ ਹੈ ਕਿ ਉਨ੍ਹਾਂ ਦੇ ਇਕ ਚੇਲੇ ਨੇ ਕਿਸੇ ਨੀਚ ਘਰ ਦਾ ਅੰਨ ਲਿਆਕੇ ਸੁਆਮੀ ਜੀ ਨੂੰ ਖੁਆ ਦਿੱਤਾ ਪਰ ਉਸ ਦਿਨ ਸੁਆਮੀ ਜੀ ਦੀ ਬਿਰਤੀ ਨਾ ਜੁੜੀ (ਟਿਕੀ) ਜੋ ਕਿ ਉਸ ਅੰਨ ਦਾ ਹੀ ਅਸਰ ਸੀ। ਇਸੇ ਲਈ ਹੀ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਸੁੱਚ ਸੋਧ ਤੇ ਜ਼ੋਰ ਦਿੱਤਾ ਹੈ। ਕਈ ਸਜਣ ਆਖਦੇ ਹਨ ਕਿ ਕੱਠੇ ਬੈਠ, ਇਕ ਥਾਲੀ ਵਿਚ ਭੋਜਨ ਛਕਣ ਨਾਲ ਪ੍ਰੇਮ ਵਧਦਾ ਹੈ ਪਰ ਓਹਨਾਂ ਦੀ ਭੁੱਲ ਹੈ ਕਿਉਂਕਿ ਜੂਠ ਖਾਣ ਨਾਲ ਕਈ ਰੋਗ ਇਕ ਦੂਜੇ ਤੋਂ ਲੱਗ ਜਾਂਦੇ ਹਨ। ਇਕ ਪ੍ਰਾਣੀ ਦਾ ਇਕੋ ਜਿਹਾ ਐਤਿਸ਼ਕਰਣ ਨਹੀਂ ਹੁੰਦਾ। ਗੁਰੂ ਗੋਬਿੰਦ ਸਿੰਘ ਜੀ ਨੇ ਵੀ ਜੂਠ ਖਾਣੀ ਚੰਗੀ ਨਹੀਂ ਸਮਝੀ।

ਕੁਝ ਸਿੰਘ ਬਾਟੇ ਨੂੰ ਮੂੰਹ ਲਾ ਕੇ ਅੰਮ੍ਰਿਤ ਛਕਾਉਂਦੇ ਹਨ ਪਰ ਇਹ ਰੀਤ ਗਲਤ ਹੈ ਕਿਉਂਕਿ ਇਸ ਤਰ੍ਹਾਂ ਅੰਮ੍ਰਿਤ ਜੂਠਾ ਹੋ ਜਾਂਦਾ ਹੈ। ਕਿਸੇ ਦੇ ਮੂੰਹ ਵਿਚ ਕੋਈ ਰੋਗ ਹੁੰਦਾ ਹੈ ਤੇ ਕਿਸੇ ਦੇ ਮੂੰਹ ਵਿਚ ਕੋਈ ਬਿਮਾਰੀ ਅਤੇ ਇਸ ਤਰ੍ਹਾਂ ਇਕੋ ਬਾਟੇ ਵਿਚੋਂ ਮੂੰਹ ਲਗਾ ਕੇ ਪੀਣ ਨਾਲ ਇਕ ਦੂਸਰੇ ਨੂੰ ਬਿਮਾਰੀ ਲੱਗ ਸਕਦੀ ਹੈ। ਇਹ ਹਿਕਮਤ ਦੇ ਅਸੂਲਾਂ ਅਤੇ ਡਾਕਟਰੀ ਅਤੇ ਸਾਇੰਸ ਦੇ ਅਸੂਲਾਂ ਦੇ ਵੀ ਖਿਲਾਫ ਹੈ। ਗੁਰੂ ਅਰਜਨ ਦੇਵ ਜੀ ਨੇ ਸਹਸਕ੍ਰਿਤੀ ਸਲੋਕਾਂ ਵਿਚ ਲਿਖਿਆ ਹੈ:-

*'ਗੁਰਮੰਤ੍ਰ ਹੀਨਸ ਜੋ ਪ੍ਰਾਣੀ*
*ਧ੍ਰਿਗੰਤ ਜਨਮ ਭ੍ਰਸਟਣਹ'।*

ਭਾਵ ਗੁਰਮੰਤ੍ਰ ਬਗੈਰ ਪਰਾਣੀ ਦਾ ਜੀਵਨ ਧ੍ਰਿਗ ਹੈ ਅਤੇ ਉਹ ਨਖਿਧ ਜੂਨ ਤੋਂ ਵੀ ਭੈੜਾ ਹੈ।

**ਬਿਰਧ ਆਸ਼ਰਮ:**

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਸ੍ਰੀ ਸਤਿਗੁਰੂ ਨਾਨਕ ਦੇਵ ਜੀ ਦੀ ਗੱਦੀ ਸੰਭਾਲਣ ਉਪਰੰਤ ਸ੍ਰੀ ਭੈਣੀ ਸਾਹਿਬ ਦਾ ਨਕਸ਼ਾ ਪਲਟਕੇ ਬਜ਼ੁਰਗਾਂ ਲਈ ਇਕ ਬਿਰਧ ਆਸ਼ਰਮ ਦਾ ਨਿਰਮਾਣ ਕੀਤਾ ਹੈ। ਬਜ਼ੁਰਗਾਂ ਦੀ ਹਿਫਾਜ਼ਤ ਲਈ ਕਈ ਸੇਵਾਦਾਰ ਨੀਯਤ ਕਰ ਰੱਖੇ ਹਨ। ਇਸੇ ਤਰ੍ਹਾਂ ਮਾਈਆਂ ਵਾਸਤੇ ਵੀ ਕਮਰੇ ਤਿਆਰ ਕਰਕੇ ਓਹਨਾਂ ਵਿਚ ਇਨ੍ਹਾਂ ਸਭਨਾਂ ਲਈ ਮੰਜੇ, ਬਿਸਤਰੇ, ਗਰਮੀਆਂ ਦੇ ਅਲੱਗ ਤੇ ਸਰਦੀਆਂ ਨੂੰ ਰਜਾਈਆਂ, ਕੰਬਲ ਖੇਸਾਂ ਆਦਿ ਦਾ ਪੂਰਾ ਪੂਰਾ ਇੰਤਜ਼ਾਮ ਕੀਤਾ ਹੋਇਆ ਹੈ ਕਿ ਕੋਈ ਮਾਈ ਭਾਈ ਨੂੰ ਕਿਸੇ ਕਿਸਮ ਦੀ ਤੰਗੀ ਦਾ ਸਾਹਮਣਾ ਨਾ ਕਰਨਾ ਪਵੇ। ਜੋ ਮਾਈ ਭਾਈ ਪੂਰੀ ਤਰ੍ਹਾਂ ਉੱਠ ਬੈਠ ਨਹੀਂ ਸਕਦੇ ਉਹਨਾਂ ਨੂੰ ਸੇਵਾਦਾਰ ਆਪ ਉਠਾ ਬਿਠਾ, ਤੇਲ ਮਾਲਿਸ਼ ਕਰਕੇ ਇਸ਼ਨਾਨ ਕਰਵਾਉਂਦੇ ਹਨ।

ਸਤਿਗੁਰੂ ਜੀ ਨੇ ਬਿਰਧ ਆਸ਼ਰਮ ਦੇ ਅੱਗੇ ਛੋਟੀ ਜਹੀ ਘਾਹ ਦੀ ਬਗੀਚੀ ਲਗਵਾਈ ਹੋਈ ਹੈ ਜਿਥੇ ਸਰਦੀਆਂ ਵਿਚ ਬਜ਼ੁਰਗ ਬੈਠ ਕੇ ਧੁੱਪ ਦਾ ਅਨੰਦ ਮਾਣਦੇ ਹਨ। ਸਾਵਣ ਭਾਦਰੋਂ ਵਿਚ ਬਰਸਾਤ ਹਟਣ ਤੇ ਜਿਹੜੀ ਘਾਹ ਦੀ ਤਰੇਲ ਪੈਂਦੀ ਹੈ, ਸਵੇਰੇ ਉਸਤੇ ਨੰਗੇ ਪੈਰੀਂ ਫਿਰਨ ਨਾਲ ਅੱਖੀਆਂ ਦੀ ਰੋਸ਼ਨੀ ਤੇਜ਼ ਹੁੰਦੀ ਹੈ, ਦਿਮਾਗ ਨੂੰ ਠੰਢਕ ਮਿਲਦੀ ਹੈ ਤੇ ਕਈ ਬਿਮਾਰੀਆਂ ਤੋਂ ਰਾਹਤ ਮਿਲਦੀ ਹੈ।

ਸ੍ਰੀ ਸਤਿਗੁਰੂ ਜੀ ਨੇ ਇਸ ਪੁੰਨ ਅਤੇ ਪਵਿੱਤਰ ਧਰਤੀ ਤੇ ਨਾਮ ਜਪਣ ਦਾ ਨਿਤਨੇਮ ਪ੍ਰਯੋਗ ਹਰੀ ਮੰਦਰ ਵਿਖੇ ਹਰ ਰੋਜ਼ ਚਲਾਇਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਨੇ ਸਤਿਗੁਰੂ ਪਰਤਾਪ ਸਿੰਘ ਜੀ ਦੀ ਯਾਦ ਵਿਚ ਪਰਤਾਪ ਮੰਦਰ ਦਾ ਨਿਰਮਾਣ ਕੀਤਾ ਹੋਇਆ ਹੈ ਅਤੇ ਹੁਣ ਇਥੇ ਸਤਿਗੁਰੂ ਪਰਤਾਪ ਸਿੰਘ ਅਕੈਡਮੀ ਬਣਾ ਦਿੱਤੀ ਹੈ ਜਿਥੇ ਕਈ ਬੱਚੇ ਪੜ੍ਹਦੇ ਹਨ ਅਤੇ ਗੁਰਮਤ ਵਿਦਿਆ ਲੈਂਦੇ ਹਨ।

ਕਈ ਗਰੀਬ ਬੱਚੇ ਆਪਣੇ ਮਾਂ ਬਾਪ ਅਤੇ ਪਰਵਾਰ ਸਮੇਤ ਰਹਿ ਰਹੇ ਹਨ ਜਿਨ੍ਹਾਂ ਨੂੰ ਲੰਗਰ ਵਿਚੋਂ ਨਿਰੰਤਰ ਪ੍ਰਸ਼ਾਦਾ ਮਿਲਦਾ ਹੈ। ਭੈਣੀ ਸਾਹਿਬ ਵਿਚ ਇਹ ਇਕ ਸਵਰਗ ਦਾ ਨਜ਼ਾਰਾ ਹੈ ਬੁੱਢਿਆਂ ਅਤੇ ਮਾਈਆਂ ਲਈ

ਲੰਗਰ ਦਾ ਪੂਰਾ ਇੰਤਜ਼ਾਮ ਹੈ। ਗਰਮੀਆਂ ਨੂੰ ਤਿੰਨ ਵੇਲੇ ਤੇ ਸਰਦੀਆਂ ਨੂੰ ਦੋ ਵਕਤ ਸੇਵਾਦਾਰ ਪ੍ਰਸ਼ਾਦਾ ਛਕਾਉਂਦੇ ਹਨ। ਭੈਣੀ ਸਾਹਿਬ ਵਿਚ ਦੋ ਲੰਗਰ ਚਲਦੇ ਹਨ। ਇਕ ਵੱਡਾ ਲੰਗਰ ਤੇ ਇਕ ਆਓ ਭਗਤ-ਇਥੇ ਬਾਹਰੋਂ ਆਈ ਸੰਗਤ ਲਈ ਪ੍ਰਸ਼ਾਦਾ ਹਰ ਵੇਲੇ ਤਿਆਰ ਮਿਲਦਾ ਹੈ। ਵੱਡੇ ਲੰਗਰ ਵਿਚ ਵੀ ਕੋਈ ਆ ਜਾਵੇ ਤਾਂ ਹਰ ਵੇਲੇ ਪ੍ਰਸ਼ਾਦਾ ਮਿਲਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਸੱਚੇ ਪਾਤਸ਼ਾਹ ਸ਼ਾਹਿਨਸ਼ਾਹਾਂ ਦੇ ਸ਼ਹਿਨਸ਼ਾਹ ਹਨ ਜੋ ਲੋਕ ਭਲਾਈ ਲਈ ਲੱਖਾਂ ਹੀ ਰੁਪਏ ਖਰਚ ਕਰਦੇ ਹਨ। ਹਜ਼ਾਰਾਂ ਬੰਦੇ ਬਾਹਰੋਂ ਅੰਦਰੋਂ ਲੰਗਰ ਛਕਣ ਵਾਲੇ ਪ੍ਰਸੰਨ ਹੋ ਕੇ ਜਾਂਦੇ ਹਨ। ਸਤਿਗੁਰੂ ਜੀ ਸਭ ਦਾ ਭਲਾ ਕਰਦੇ ਹਨ ਅਤੇ ਆਪਣੇ ਸਿੱਖਾਂ ਨਾਲ ਪਿਤਾ ਸਮਾਨ ਪਿਆਰ ਕਰਦੇ ਹਨ, ਯਥਾ:-

*ਬਾਣ ਜਿਮ ਲੱਛ ਪਰ, ਬੀਰਭਧਰ ਦੱਛ ਪਰ*
*ਨਦੀ ਮਧ ਮੱਛ ਪਰ, ਦਾਸ ਜਲ ਪਾਲ ਹੈ।*
*ਬਾਜ ਜਿਮ ਪੰਛ ਪਰ, ਸ਼ੇਰ ਜਿਸ ਭੱਛ ਪਰ*
*ਚੰਡ ਬਿੜਾ ਲੱਛ ਪਰ, ਕੀਨ ਦੂਰਤ ਹਾਨਿ ਹੈ।*
*ਰਾਮ ਛਿੱਤ ਪਾਲ ਪਰ, ਰਾਮ ਸੁਰਸਾਲ ਪਰ*
*ਰਾਮ ਮਘ ਪਾਲ ਪਰ, ਜੈਸੇ ਸਾਵਧਾਨ ਹੈ।*
*ਸੱਕਰ ਜਿਮ ਕੋਹ ਪਰ, ਚੱਕਰ ਹਰੀ ਦਰੋਹ ਪਰ,*
*ਗੁਰੂ ਸਿੱਖ ਮੋਹ ਪਰ, ਤੈਸੇ ਬਲਵਾਨ ਹੈ।*



## ਪਰਮ ਸੰਤੋਖ

✍ ਕਾਕਾ ਕਾਲੇਲਕਰ

*ਨਾਮਧਾਰੀ ਸੰਪ੍ਰਦਾਇ ਵੱਲ ਮੇਰਾ ਧਿਆਨ ਵਧਦਾ ਚਲਾ ਗਿਆ। ਨਾਮਧਾਰੀ ਸੰਪਰਦਾਇ ਆਮ ਜਨਤਾ ਵਿਚ ਫੈਲਿਆ ਹੋਇਆ ਹੈ। ਇਹ ਵੀ ਮੇਰੇ ਲਈ ਵਿਸ਼ੇਸ਼ ਖਿੱਚ ਸੀ। ਮਨ ਵਿਚ ਬਾਰ ਬਾਰ ਆਉਂਦਾ ਕਿ ਜਿਥੇ ਨਾਮਧਾਰੀਆਂ ਦੀ ਗੱਦੀ ਹੈ, ਉਸ 'ਭੈਣੀ ਸਾਹਿਬ' ਦੀ ਇਕ ਵਾਰ ਯਾਤਰਾ ਕਰਾਂ।.......*

*ਸਾਲ 1953-54 ਦੇ ਦਿਨਾਂ ਵਿਚ ਮੈਂ ਸੁਤੰਤਰ ਭਾਰਤ ਦੇ ਪਛੜੇ ਹੋਏ ਹਿੱਸਿਆਂ ਦਾ ਦਰਸ਼ਨ ਕੀਤਾ। 5 ਜੁਲਾਈ 1955 ਵਾਲੇ ਦਿਨ ਮੈਂ ਚੰਡੀਗੜ੍ਹ ਤੋਂ ਭੈਣੀ ਸਾਹਿਬ ਪੁੱਜਾ। (ਲੋਕ ਸਭਾ ਦੇ ਮੇਰੇ ਸਾਥੀ ਆਤਮਾ ਸਿੰਘ ਨਾਮਧਾਰੀ ਨੂੰ ਮੈਂ ਜਾਣਦਾ ਸਾਂ) ਭਾਰਤ ਦੇ ਅਨੇਕ ਪਵਿੱਤਰ ਅਸਥਾਨਾਂ ਦੀ ਯਾਤਰਾ ਮੈਂ ਕੀਤੀ ਹੈ। ਭਗਤੀ ਨਾਲ ਕੀਤੀ ਹੈ, ਪਰ ਹਰ ਥਾਂ ਤੇ ਭਗਵਾਨ ਦੀ ਥਾਂ ਪੰਡਤਾਂ ਅਤੇ ਪਰੋਹਿਤਾਂ ਦੇ ਦਰਸ਼ਨ ਹੁੰਦੇ ਸਨ। ਭੈਣੀ ਸਾਹਿਬ ਵਿਚ ਅਜਿਹੀ ਮਾਯੂਸੀ ਨਹੀਂ ਹੋਈ। ਉਥੇ ਤਾਂ ਭਗਤਾਂ, ਕਿਸਾਨਾਂ ਦਾ ਹੀ ਵਾਯੂ ਮੰਡਲ ਸੀ। ਅਸੀਂ ਘੁੰਮ ਕੇ ਸਾਰਾ ਪਿੰਡ ਵੇਖਿਆ। ਗੁਰੂ ਰਾਮ ਸਿੰਘ ਜੀ ਦਾ ਧਿਆਨ ਮੰਡਪ ਵੇਖਿਆ, ਰਹਿਣ ਦੀ ਥਾਂ ਵੇਖੀ। ਉਸ ਥਾਂ ਦੇ ਲੰਗਰ ਦੀ ਤਾਂ ਕੋਈ ਤੁਲਨਾ ਹੀ ਨਹੀਂ। ਉਹ ਲੰਗਰ ਵੀ ਵੇਖਿਆ। ਉਥੇ ਮੈਨੂੰ ਪਰਮ ਸੰਤੋਖ ਹੋਇਆ ਜਦੋਂ ਮੈਂ ਉਤਮ ਸੰਗੀਤ ਨਾਲ ਗਾਏ ਹੋਏ ਸ਼ਬਦ ਸੁਣੇ।*

## ਮੇਰਾ ਜੀਅ ਕਰਦਾ ਹੈ

✍ ਪ੍ਰੀਤਮ ਸਿੰਘ ਕਵੀ

*ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਦਿਨ ਸਿਮ੍ਰਤੀ ਮੰਦਰ ਦੇ ਕੋਲੋਂ ਦੀ ਲੰਘਦਿਆਂ ਇਸ ਲੇਖਕ ਦੇ ਕੰਨੀਂ ਭਵਿਖ ਸੰਬੰਧੀ ਬੁਲੇਲ ਪਾਈ ਸੀ : ਮੇਰਾ ਜੀਅ ਕਰਦਾ ਹੈ ਇਕ ਹੋਰ ਮੰਦਰ 3 ਏਕੜ ਦੇ ਫੈਲਾਉ ਵਿਚ ਰੂਪਮਾਨ ਹੋਵੇ ਤਾਂ ਕਿ ਦਿਵਾਨ ਦੇ ਸਮੇਂ ਭੈਣੀ ਸਾਹਿਬ ਵਿਖੇ ਪਹੁੰਚੀ ਤਮਾਮ ਸੰਗਤ ਇਕੋ ਹਾਲ ਵਿਚ ਬੈਠ ਕੇ ਕਥਾ ਕੀਰਤਨ ਅਤੇ ਭਜਨ ਸਿਮਰਨ ਦਾ ਆਨੰਦ ਲੁੱਟ ਸਕੇ।*

*ਮੈਨੂੰ ਇਹਨਾਂ ਬਚਨਾਂ ਦੀ ਸੱਤਿਅਤਾ ਵਿਚ ਮੁਕੰਮਲ ਵਿਸ਼ਵਾਸ ਹੈ। ਸ੍ਰੀ ਸਤਿਗੁਰੂ ਜੀ ਉਚੀਆਂ ਤੋਂ ਉਚੇਰੀਆਂ ਸਿਖਰਾਂ ਵੱਲ ਨਜ਼ਰਾਂ ਰੱਖਣ ਵਾਲੇ ਹਨ, ਜਿੰਨਾਂ ਕੁਝ ਪਿਛਲੇ ਸਾਲਾਂ ਵਿਚ ਆਪ ਜੀ ਨੇ ਸ੍ਰੀ ਭੈਣੀ ਸਾਹਿਬ ਵਾਸਤੇ ਕਰ ਦਿੱਤਾ ਹੈ ਉਹਦੀ ਕੋਈ ਮਿਸਾਲ ਨਹੀਂ। ਆਪ ਜੀ ਦੀ ਸਮਰੱਥਾ, ਪਹੁੰਚ ਅਤੇ ਉਹਦੀ ਪਰਿਣਿਤੀ ਦਾ ਧਿਆਨ ਕਰਕੇ ਨਮਰ ਭਾਵ ਨਾਲ ਉਹਨਾਂ ਦੇ ਚਰਨਾਂ ਵਿਚ ਸਿਰ ਝੁਕ ਜਾਂਦਾ ਹੈ।*

# ਸ੍ਰੀ ਭੈਣੀ ਸਾਹਿਬ ਦੀ ਸਮਾਜ ਨੂੰ ਦੇਣ

✍ ਅਜੀਤ ਸਿੰਘ ਲਾਇਲ

***ਸ੍ਰੀ ਭੈਣੀ ਸਾਹਿਬ ਉਹ ਅਸਥਾਨ ਹੈ ਜਿਥੇ ਨਿਆਸਰਿਆਂ ਨੂੰ ਆਸਰਾ ਤੇ ਨਿਓਟਿਆਂ ਨੂੰ ਓਟ ਮਿਲਦੀ ਹੈ। ਇਹ ਅਸਥਾਨ ਹੈ ਜਿਥੇ ਬਿਨਾਂ ਜਾਤ, ਮਜ਼ਹਬ ਵਰਨ ਭੇਦ ਦੇ ਹਰ ਇਕ ਦੀ ਲੋੜ ਅਨੁਸਾਰ ਮਦਦ ਕੀਤੀ ਜਾਂਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੇਕਾਂ ਲੋੜਵੰਦ ਮਰੀਜ਼ਾਂ ਦੇ ਇਲਾਜ ਗੁਰੂ ਕੇ ਖਜ਼ਾਨੇ 'ਚੋਂ ਮਾਇਆ ਖਰਚ ਕੇ ਕਰਾਏ। ਪੁਰਾਤਨ ਭਾਰਤੀ ਪੱਧਤੀਆਂ ਨੂੰ ਪਰਚਾਰਨ ਲਈ ਕੁਦਰਤੀ ਇਲਾਜ ਅਤੇ ਆਯੁਰਵੈਦਿਕ ਇਲਾਜ ਪ੍ਰਣਾਲੀ ਦੇ ਮਾਹਰ ਵੀ ਸ੍ਰੀ ਭੈਣੀ ਸਾਹਿਬ ਲੋੜਵੰਦਾਂ ਦਾ ਇਲਾਜ ਕਰ ਰਹੇ ਹਨ।***

ਪੰਜਾਬ ਦੀ ਧਰਤੀ ਗੁਰੂਆਂ, ਪੀਰਾਂ, ਰਿਸ਼ੀਆਂ, ਮੁਨੀਆਂ ਤੇ ਅਵਤਾਰਾਂ ਦੀ ਧਰਤੀ ਹੈ, ਇਸ ਦੇ ਜਾਇਆਂ ਨੇ ਜ਼ਿੰਦਗੀ ਜਿਊਣ ਲਈ ਨਰੋਈਆਂ ਕਦਰਾਂ ਕੀਮਤਾਂ ਦੀ ਸਿਰਜਨਾ ਕੀਤੀ। ਪੰਜਾਬੀਅਤ ਕੁਦਰਤ ਦੇ ਜਿਸ ਪੰਘੂੜੇ ਵਿੱਚ ਪਲੀ ਉਹ ਵਚਿੱਤਰ ਕਿਸਮ ਦਾ ਹੈ। ਇਕ ਪਾਸੇ ਦੁੱਧ ਚਿੱਟੇ, ਠੰਢੇ-ਯੱਖ ਬਰਫਾਨੀ ਪਰਬਤ ਹਨ ਅਤੇ ਦੂਸਰੇ ਪਾਸੇ ਰੇਗਿਸਤਾਨ ਦੇ ਤਪਦੇ ਮਾਰੂਥਲ। ਇਵੇਂ ਹੀ ਪੰਜਾਬੀ ਸੋਚ ਦੀ ਗਰਮੀ ਸਰਦੀ ਵੀ ਸਿਰੇ ਦੀ ਹੈ। ਜੇ ਜੁੱਸੇ ਵਿੱਚ ਗਰਮੀ ਆਈ ਤਾਂ ਸੂਰਮਗਤੀ ਦੇ ਭਾਂਬੜ ਬਾਲ ਦਿੱਤੇ ਤੇ ਸੀਸ ਤਲੀ ਤੇ ਰੱਖ ਤੁਰੇ, ਜੇ ਸ਼ਾਂਤੀ ਤੇ ਸਹਿਨਸ਼ੀਲਤਾ ਧਾਰੀ ਤਾਂ ਤੱਤੀਆਂ ਤਵੀਆਂ ਤੇ ਚੌਂਕੜੇ ਮਾਰ ਬੈਠੇ।

ਗਿਆਨ ਵਿਗਿਆਨ ਅਤੇ ਵਿਦਿਆ ਦੇ ਖੇਤਰ ਵਿੱਚ ਵੀ ਪੰਜਾਬ ਨੇ ਪਹਿਲ ਕਦਮੀ ਕੀਤੀ। ਪੰਜਾਬ ਦੀਆਂ ਨਦੀਆਂ ਦੇ ਕੰਢਿਆਂ 'ਤੇ ਸੰਸਾਰ ਦੇ ਸਭ ਤੋਂ ਪੁਰਾਤਨ ਗ੍ਰੰਥ ਰਿਗ-ਵੇਦ ਦੀ ਰਚਨਾ ਹੋਈ। ਬ੍ਰਾਹਮਣ, ਅਰਣਯਕ ਅਤੇ ਉਪਨਿਸ਼ਦਾਂ ਦੀ ਰਚਨਾ ਵੀ ਪੰਜਾਬ ਦੀ ਧਰਤੀ 'ਤੇ ਹੋਈ। 'ਯਾਮਕ' ਨੇ 700 ਈ. ਪੂ. ਪ੍ਰੰਪਰਾਗਤ ਵੈਦਿਕ ਸ਼ਬਦਾਂ ਦਾ ਵਿਸ਼ਲੇਸ਼ਣ ਤੇ ਅਧਿਐਨ ਆਪਣੀ ਪੁਸਤਕ 'ਨਿਰੁਕਤ' ਦੇ ਬਾਰਾਂ ਅਧਿਆਵਾਂ ਵਿਚ ਕੀਤਾ। 'ਪ੍ਰਾਨਿਨੀ' ਵਲੋਂ 500 ਈ. ਪੂ. ਲਿਖੀ 'ਅਸ਼ਟਾਧਿਆਈ' ਇਕ ਅਜਿਹਾ ਗ੍ਰੰਥ ਹੈ ਜਿਸ ਨੂੰ ਸੰਸਾਰ ਭਰ ਦੇ ਵਰਤਮਾਨ ਭਾਸ਼ਾ ਵਿਗਿਆਨੀ, ਉਸ ਵਲੋਂ ਨਿਰਧਾਰਿਤ ਤਰਕ ਤੇ ਵਿਸ਼ਲੇਸ਼ਣ ਨੂੰ ਇਕ ਸਥਾਈ ਮੀਲ ਪੱਥਰ ਮੰਨਦੇ ਹਨ। ਗੱਲ ਕੀ ਪੰਜਾਬ ਨੇ ਹਰ ਖੇਤਰ ਵਿੱਚ ਇਕ ਨਵੀਂ ਸੋਚ ਤੇ ਅਗਵਾਈ ਦਿੱਤੀ।

ਇਸੇ ਪੰਜਾਬ ਦੀ ਧਰਤੀ 'ਤੇ ਲੁਧਿਆਣੇ ਜ਼ਿਲ੍ਹੇ ਦੇ ਇਕ ਗੁੰਮਨਾਮ ਪਿੰਡ ਭੈਣੀ-ਰਾਈਆਂ ਵਿੱਚ ਜਨਮੇ ਯੁਗ-ਪੁਰਸ਼ ਸਤਿਗੁਰੂ ਰਾਮ ਸਿੰਘ ਜੀ ਦੀ ਦਿੱਤੀ ਨਵੇਕਲੀ ਸੋਚ ਅਤੇ ਚੇਤਨਾ ਨਾਲ ਇਹ ਗੁੰਮਨਾਮ ਪਿੰਡ ਭੈਣੀ-ਭੈਣੀ ਭੂੰਦੜ ਤੋਂ ਭੈਣੀਆਲਾ-ਭੈਣੀ ਸਾਹਿਬ ਤੇ ਫਿਰ ਸ੍ਰੀ ਭੈਣੀ ਸਾਹਿਬ ਬਣ ਸੰਸਾਰ ਦੇ ਨਕਸ਼ੇ ਤੇ ਚਮਕਣ ਲੱਗਾ। ਸਤਿਗੁਰੂ ਰਾਮ ਸਿੰਘ ਜੀ ਨੇ ਜਿਨ੍ਹਾਂ ਹਾਲਾਤਾਂ ਵਿੱਚ ਸਮਾਜ ਨੂੰ ਸੁਧਾਰਨ ਦਾ ਬੀੜਾ ਚੁੱਕਿਆ ਉਸ ਵਕਤ ਸਮਾਜਕ ਕਦਰਾਂ-ਕੀਮਤਾਂ ਅਤੇ ਰਹੁ-ਰੀਤਾਂ ਵਿੱਚ ਇੰਨੀ ਗਿਰਾਵਟ ਆ ਚੁੱਕੀ ਸੀ, ਜਿਸ ਦਾ ਜ਼ਿਕਰ ਸਮਕਾਲੀ ਵਿਦਵਾਨ ਗਿਆਨੀ ਗਿਆਨ ਸਿੰਘ ਜੀ ਦੀਆਂ ਲਿਖਤਾਂ ਵਿੱਚ ਵਿਸਤਾਰ ਪੂਰਵਕ ਕੀਤਾ ਗਿਆ ਹੈ। ਕੁਝ ਕੁ ਦਾ ਵਰਣਨ ਇਵੇਂ ਹੈ-

*ਔਰੇ ਰੀਤ ਔਰੇ ਮੀਤ ਔਰੇ ਪਰਤੀਤ ਪ੍ਰੀਤਿ*
*ਖਾਨ ਪਹਿਰਾਨ ਗਯਾਨ ਮਾਨ ਔਰੇ ਜਨ ਕੈ।*
*ਡਾਰੇ ਦਸਤਾਰੇ ਸਾਫੇ ਭਾਰੇ ਹੈ ਸੰਭਾਰੇ ਅੱਛੇ*
*ਕੱਛੈ ਭਜ ਗਏ ਧੋਤੀ ਸੁਧੁ ਤਗ ਤਨ ਕੈ।*
*ਧਾਰੈ ਹੈ ਗਰਾਰੇ ਤੰਬੇ ਤਹਿਮਤ ਅਧਿਕ ਲੰਬੇ*
*ਜਿਨੇ ਦੇਖ ਸਿਖੀ ਗਊ ਕੰਬੈ ਤੁਰਕ ਗਨ ਕੈ॥*

ਅਜਿਹੀ ਰਸਾਤਲ ਵੱਲ ਜਾ ਚੁੱਕੀ ਸਮਾਜਿਕ ਅਵਸਥਾ ਅਤੇ ਸਿੱਖੀ ਦੇ ਰੂਪ ਸਰੂਪ ਅਤੇ ਮਰਯਾਦਾ ਨੂੰ ਮੁੜ ਲੀਹਾਂ ਤੇ ਲਿਆਉਣ ਲਈ ਇਸ ਮਹਾਂ-ਨਾਇਕ ਨੇ ਅਨੇਕਾਂ ਉਪਰਾਲੇ ਕੀਤੇ। ਆਪ ਇਸ ਤੱਥ ਤੋਂ ਭਲੀਭਾਂਤ ਜਾਣੂ ਸਨ ਕਿ ਦੇਸ਼ ਦੀ ਆਜ਼ਾਦੀ ਦਾ ਮਹਾਨ ਕਾਰਜ ਸੱਭਿਆਚਾਰਕ ਜਾਗ੍ਰਿਤੀ ਅਤੇ ਸੱਭਿਆਚਾਰਕ ਵਿਰਸੇ ਪ੍ਰਤੀ ਚੇਤਨਾ ਜਗਾਉਣ ਨਾਲ ਹੀ ਹੋ ਸਕਦਾ ਹੈ। ਕਿਸੇ ਵੀ ਆਦਰਸ਼ ਦੀ ਪ੍ਰਾਪਤੀ ਲਈ ਸਮਾਜਿਕ-ਚੇਤਨਾ, ਸੱਭਿਆਚਾਰਕ ਵਿਰਸਾ ਅਤੇ ਨੈਤਿਕ ਕਦਰਾਂ ਕੀਮਤਾਂ ਦੀ ਬਹਾਲੀ ਅਤਿ ਜ਼ਰੂਰੀ ਹੈ। ਸਤਿਗੁਰੂ ਰਾਮ ਸਿੰਘ ਦੀ ਸੋਚ ਨੇ ਧਾਰਮਿਕ ਕਦਰਾਂ ਕੀਮਤਾਂ ਨੂੰ ਪੁਨਰ ਸੁਰਜੀਤ ਕਰਦਿਆਂ ਸਮਾਜਿਕ ਚੇਤਨਾ ਅਤੇ ਰਾਜਨੀਤਕ ਜਾਗਰੂਕਤਾ ਦੀ ਫ਼ਿਜ਼ਾ ਸਿਰਜ ਦਿੱਤੀ ਜਿਸ ਨੇ ਪੰਜਾਬੀਆਂ ਨੂੰ ਧਾਰਮਕ, ਸਮਾਜਕ ਅਤੇ ਰਾਜਨੀਤਕ ਖੇਤਰਾਂ ਵਿੱਚ ਇਕ ਨਵੀਂ ਰੋਸ਼ਨੀ ਤੇ ਚਾਨਣ ਦਿੱਤਾ।

ਕਿਸੇ ਪੱਖ ਨੂੰ ਵੀ ਵੇਖੀਏ ਸਤਿਗੁਰੂ ਰਾਮ ਸਿੰਘ ਜੀ ਦੀ ਦੂਰ-ਦ੍ਰਿਸ਼ਟੀ ਅਤੇ ਗਹਿਰੀ ਸੋਚ ਨੇ ਹਰ ਖੇਤਰ ਵਿੱਚ ਹੀ ਇਨਕਲਾਬੀ ਸੋਚ ਨੂੰ ਜਨਮ ਦਿੱਤਾ। ਕੁਟਲ ਨੀਤੀਵਾਨ ਅੰਗਰੇਜ਼ ਨੇ ਇਸ ਨਵੇਕਲੀ ਸੋਚ ਨੂੰ ਸਮਝਦਿਆਂ ਹੀ ਸ੍ਰੀ ਭੈਣੀ ਸਾਹਿਬ ਤੇ ਆਪਣੀਆਂ ਤਿਰਛੀਆਂ ਨਜ਼ਰਾਂ ਕੇਂਦਰਿਤ ਕਰ ਦਿੱਤੀਆਂ। ਪਰ ਜ਼ਮਾਨਾ ਜਾਣਦਾ ਹੈ ਕਿ ਸੋਚਾਂ ਤੇ ਪਹਿਰਾ ਨਹੀਂ ਲਗਾਇਆ ਜਾ ਸਕਦਾ ਤੇ ਫਿਰ ਅਜਿਹੇ ਯੁੱਗ-ਪੁਰਸ਼ ਦੀ ਸੋਚ ਤੇ ਪਹਿਰਾ ਕਿਵੇਂ ਲਗਾਇਆ ਜਾ ਸਕਦਾ ਸੀ ਜਿਸਨੇ 'ਪਰ-ਉਪਕਾਰ' ਹੀ ਆਪਣਾ ਨਿਸ਼ਾਨਾ ਮਿਥਿਆ ਹੋਇਆ ਸੀ।

ਗੁਰਸਿੱਖੀ ਦੇ ਅਮੀਰ ਵਿਰਸੇ ਨਾਲ ਜੋੜਦਿਆਂ ਸ੍ਰੀ ਭੈਣੀ ਸਾਹਿਬ ਤੋਂ ਹੀ ਇਹ ਅਵਾਜ਼ ਉੱਠੀ ਕਿ 'ਪਿਛਲੀ ਰਾਤ ਉਠਕੇ ਗੜਵਾ ਲਜਾਇ ਕਰ ਮਦਾਨੇ ਹੋਇ ਆਉਣਾ ਦੋ ਵਾਰੀ ਗੜਵਾ ਮਾਂਜਣਾ ਬਸਤ੍ਰ ਲਾਹਿ ਕੇ ਜਾਨਾ ਦਾਤਨ ਕਰਨੀ ਫੇਰ ਇਸ਼ਨਾਨ ਕਰਨਾ।' ਇਸ ਸਦਾ ਨਾਲ ਪੰਜਾਬ ਦੇ ਖੂਹਾਂ ਤੋਂ ਅੰਮ੍ਰਿਤ ਵੇਲੇ ਗੜਵਿਆਂ ਦੇ ਖੜਕਣ ਦੀ ਅਵਾਜ਼ ਆਉਣ ਲੱਗੀ। ਲੋਕਾਂ ਨੂੰ ਅੰਮ੍ਰਿਤ-ਵੇਲੇ ਦੀ ਸਮਝ ਆਈ ਅਤੇ ਅੰਮ੍ਰਿਤ ਵੇਲੇ ਦੀ ਮਹੱਤਤਾ ਦਾ ਪਤਾ ਲੱਗਣ ਲੱਗਾ ਜਿਸ ਅੰਮ੍ਰਿਤ-ਵੇਲੇ ਬਾਰੇ ਸਾਡੇ ਗੁਰੂਆਂ ਨੇ ਲਿਖਿਆ ਸੀ-

*ਅੰਮ੍ਰਿਤ ਵੇਲਾ ਸਚੁ ਨਾਉ ਵਡਿਆਈ ਵੀਚਾਰੁ॥*

*-ਮਹਲਾ 1*

ਇਹ ਇਕ ਮਨੋਵਿਗਿਆਨਕ ਤੱਥ ਵੀ ਹੈ ਕਿ ਅੰਮ੍ਰਿਤ ਵੇਲੇ ਉੱਠਣ ਵਾਲਾ ਮਨੁੱਖ ਆਲਸੀ ਨਹੀਂ ਹੁੰਦਾ, ਉੱਦਮਸ਼ੀਲ ਹੁੰਦਾ ਹੈ ਤੇ ਉੱਦਮ ਵਾਸਤੇ ਗੁਰਬਾਣੀ ਵਿੱਚ ਹੁਕਮ ਹੈ:-

*ਉਦਮੁ ਕਰੇਦਿਆ ਜੀਉ ਤੂੰ*
*ਕਮਾਵਦਿਆ ਸੁਖ ਭੁੰਚੁ॥*

ਦਿਨੋ ਦਿਨ ਖੂਹਾਂ ਤੇ ਖੜਕਦੇ ਗੜਵਿਆਂ ਦੀ ਤਾਦਾਦ ਵਧਣ ਲੱਗੀ, ਜੋ ਇਸ ਗੱਲ ਦਾ ਸੰਕੇਤ ਸੀ ਕਿ ਪੰਜਾਬ ਪ੍ਰੰਪਰਾਗਤ ਧਾਰਮਿਕ ਅਕੀਦਿਆਂ ਵਿੱਚ ਜਾਗਰੂਕ ਰਿਹਾ ਹੈ। ਲੋਕ ਬੋਲੀਆਂ ਵੀ ਪ੍ਰਚੱਲਤ ਹੋ ਗਈਆਂ:

*ਤਾਰਾ ਚੜ੍ਹਿਆ ਤੇ ਨਹਾ ਲਿਆ ਕੂਕੇ*
*ਬੱਲੇ ਬੱਲੇ ਕੂਕਿਆਂ ਦੇ॥*

ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਟੇਪ ਉਪਦੇਸ਼ ਭਾਸ਼ਨਾਂ ਵਿਚ ਵਰਣਨ ਹੈ:

-ਸਾਧਨ ਸੋਧ ਸੁਧਾ ਹਰਿ ਨਾਮੁ- ਕੀ ਕੀਤਾ ਸਾਧਨ - ਸਾਧਨ ਐਸੇ ਦੱਸੇ ਜਿਸਦੇ ਨਾਲ ਸੋਧਿਆ ਜਾਏ ਮਨ- ਬਾਹਰਲੇ ਜਲ ਕਰਕੇ, ਮਿੱਟੀ ਕਰਕੇ, ਅੰਦਰਲੇ ਨਾਮ ਜਪ ਕੇ, ਬਾਣੀ ਪੜ੍ਹ ਕੇ ਅੰਮ੍ਰਿਤ ਦਿੱਤਾ ਨਾਮ ਰੂਪ ਸਤਿਗੁਰਾਂ ਨੇ।

**-ਫਿਰ ਕੀ ਕਹਿੰਦੇ ਨੇ- ਗ੍ਰੰਥ ਬਿਧੀ ਜਿਨਕੇ ਪੰਥ ਲੁਟੀ-ਜਿਹੜੀ ਵਿਧੀ ਗੁਰਬਾਣੀ ਵਿਚ ਲਿਖੀ ਹੋਈ ਸੀ ਕਿ ਸਿਖ ਕੀ ਹੋਣਾ ਚਾਹੀਦਾ ਹੈ। ਸਤਿਗੁਰੂ ਹਰੀ ਸਿੰਘ ਜੀ ਉਪਰੰਤ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਿਖੀ ਮਰਯਾਦਾ ਦੀ ਪਾਲਣਾ ਕੀਤੀ, ਖੁਦ ਪਹਿਰਾ ਦਿੱਤਾ ਅਤੇ ਪ੍ਰਚਾਰ ਕੀਤਾ, ਆਪ ਜੀ ਦੇ ਉਪਦੇਸ਼ਾਂ ਵਿੱਚ ਵਰਣਨ ਹੈ:**

**-ਸਤਿਗੁਰੂ ਦੀ ਮਰਯਾਦਾ- ਸਤਿਗੁਰੂ ਨੇ ਤੁਹਾਨੂੰ ਦੱਸੀ- ਸਤਿਗੁਰੂ ਨੇ ਤੁਹਾਡੇ ਤੇ ਕਿਰਪਾ ਕਰੀ। ਇਹ ਪਰਉਪਕਾਰ ਕਲਯੁਗ ਦਾ ਸਮਾਂ, ਗੁਰੂ ਨਾਨਕ ਦੇਵ ਨੇ ਆ ਕੇ, ਆਪਣੇ ਜਾਮੇ ਧਾਰ ਕੇ, ਤਕਲੀਫਾਂ ਝੱਲ ਕੇ, ਲੋਕਾਂ ਦੀਆਂ ਗਾਲਾਂ ਝੱਲ ਕੇ, ਲੋਕਾਂ ਦੇ ਮਿਹਣੇ ਝੱਲ ਕੇ ਕੀਤਾ। ਗੋਰਮਿੰਟ ਦੀ- ਗੁਰੂ ਤੇਗ ਬਹਾਦੁਰ, ਗੁਰੂ ਅਰਜਨ ਦੇਵ ਮਹਾਰਾਜ, ਸਤਿਗੁਰੂ ਰਾਮ ਸਿੰਘ ਸੱਚੇ ਪਾਤਸ਼ਾਹ ਨੇ, ਧਿਆਨ ਦੇ ਕੇ ਜ਼ਰਾ ਦੇਖੋ- ਕਿੰਨੀ ਤਕਲੀਫ਼ ਝੱਲੀ। ਕਾਹਦੇ ਵਾਸਤੇ- ਫਿਰ ਸਭ ਤੁਹਾਡੇ ਵਾਸਤੇ।**

**-ਲਾਲ ਇਹ ਰਤਨ, ਭਾਗ-2, ਪੰਨਾ 233**

**ਡਾ. ਸੁਦਰਸ਼ਨ ਸਿੰਘ ਡਾਇਰੈਕਟਰ ਆਈ. ਏ. ਐਸ. ਟ੍ਰੇਨਿੰਗ ਸੈਂਟਰ ਪੰਜਾਬੀ ਯੂਨੀਵਰਸਿਟੀ ਪਟਿਆਲਾ** ਆਪਣੀ ਪੁਸਤਕ **'ਪੰਜਾਬ ਦਾ ਇਤਿਹਾਸ'** (1849-1947) ਵਿੱਚ ਇਨ੍ਹਾਂ ਸੁਧਾਰਾਂ ਦਾ ਵਰਣਨ ਕਰਦਿਆਂ ਲਿਖਦੇ ਹਨ:

ਇਸ ਸੰਪਰਦਾਇ ਦੇ ਮੈਂਬਰਾਂ ਤੇ ਬੜੀ ਕਰੜੀ ਵਿਹਾਰ ਵਿਧੀ (ਕੋਡ ਆਫ ਕੰਡਕਟ) ਲਾਗੂ ਕੀਤੀ ਗਈ ਜਿਸ ਦੁਆਰਾ ਕੂਕਿਆਂ ਨੂੰ ਦੇਵੀ-ਦੁਆਰੇ, ਮੜ੍ਹੀਆਂ, ਸ਼ਿਵ

ਦੁਆਰੇ, ਖਾਨਗਾਹਾਂ, ਕਬਰਾਂ, ਮਜ਼ਾਰਾਂ ਅਤੇ ਸਮਾਧਾਂ ਤੇ ਜਾਣ ਦੀ ਸਖ਼ਤ ਮਨਾਹੀ ਕੀਤੀ ਗਈ ਅਤੇ ਸੋਢੀ, ਬੇਦੀ ਮਹੰਤਾਂ ਤੇ ਬ੍ਰਾਹਮਣਾਂ ਦੀ ਪੂਜਾ ਕਰਨ ਤੋਂ ਰੋਕਿਆ ਗਿਆ। ਉਨ੍ਹਾਂ ਨੂੰ ਇਕ ਪ੍ਰਮਾਤਮਾ ਵਿਚ ਵਿਸ਼ਵਾਸ ਰੱਖਣ ਦਾ ਆਦੇਸ਼ ਦਿੱਤਾ ਗਿਆ।

ਮਾੜੇ ਕੰਮਾਂ- ਚੋਰੀ ਕਰਨਾ, ਝੂਠ ਬੋਲਣਾ, ਭਿਖਿਆ ਮੰਗਣੀ, ਸ਼ਰਾਬ, ਤਮਾਕੂ, ਅਫੀਮ ਦੀ ਵਰਤੋਂ ਅਤੇ ਪਰਾਈ ਇਸਤਰੀ ਦੀ ਸੰਗਤ ਤੋਂ ਰੋਕਿਆ ਗਿਆ। ਇਨ੍ਹਾਂ ਦੀ ਸਮਾਜਕ ਵਿਹਾਰ ਵਿਧੀ ਦਾ ਇਕ ਉਦੇਸ਼ 'ਗਊ ਰੱਖਿਆ' ਵੀ ਸੀ।

-ਬਾਬਾ ਰਾਮ ਸਿੰਘ ਕੂਕਿਆਂ ਨੂੰ ਕੇਵਲ ਸਾਧ ਜਾਂ ਮਹਾਤਮਾਂ ਬਨਾਉਣਾ ਨਹੀਂ ਸਨ ਚਾਹੁੰਦੇ, ਉਹ ਉਨ੍ਹਾਂ ਨੂੰ ਸਰੀਰਕ ਤੌਰ ਤੇ ਤਕੜੇ, ਜੋਸ਼ੀਲੇ, ਸੂਰਬੀਰ ਸਿਪਾਹੀ ਵੇਖਣਾ ਚਾਹੁੰਦੇ ਸਨ। ਇਸੇ ਲਈ ਉਨ੍ਹਾਂ ਨੇ ਆਪਣੇ ਅਨੁਯਾਈਆਂ ਨੂੰ ਗਊਆਂ ਤੇ ਮੱਝਾਂ ਪਾਲਣ ਲਈ ਦੁੱਧ ਤੇ ਘਿਉ ਦੀ ਖੁੱਲੀ ਵਰਤੋਂ ਕਰਨ ਲਈ ਅਤੇ ਵਰਜਿਸ਼ ਦੁਆਰਾ ਸਰੀਰ ਨੂੰ ਬਲਵਾਨ ਬਣਾਉਣ, ਘੋੜ-ਸਵਾਰੀ ਸਿਖਣ, ਗਤਕਾ ਖੇਡਣ ਤੇ ਤਲਵਾਰ ਚਲਾਉਣ ਦਾ ਅਭਿਆਸ ਕਰਨ ਲਈ ਕਿਹਾ।

- ਇਸਤਰੀ ਨੂੰ ਅਰਧਾਂਗਣੀ ਦੀ ਸੰਗਯਾ ਦਿੱਤੀ ਗਈ ਹੈ। ਇਸ ਮਹੱਤਵ ਪੂਰਨ ਮਨੁੱਖੀ ਅੱਧ ਦੀ ਮਹੱਤਤਾ ਪ੍ਰਤੀ ਸ੍ਰੀ ਭੈਣੀ ਸਾਹਿਬ ਤੋਂ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ:-

ਹੋਰ ਲੜਕੀ ਨਾ ਕਿਸੇ ਮਾਰਨੀ ਨ ਕਿਸੇ ਵਟਾ ਕਰਨਾ, ਨ ਲੜਕੀ ਦੇ ਦਮ ਲੈਣੇ। ਜੇਹੜਾ ਲੜਕੀ ਮਾਰੇ ਵੇਚੇ ਵਟਾ ਕਰੇ ਉਸ ਦੇ ਹੱਥ ਦਾ ਘਰ ਦਾ ਅੰਨ ਪਾਣੀ ਨਹੀਂ ਵਰਤਨਾ। ਉਸਨੂੰ ਸੰਗਤ ਵਿਚ ਨਹੀਂ ਵੜਨ ਦੇਣਾ।

- ਅਜਿਹਾ ਹੁਕਮ ਉਸ ਵਕਤ ਇਸ ਲਈ ਵੀ ਬਹੁਤ ਜ਼ਰੂਰੀ ਸੀ ਕਿਉਂਕਿ ਮੁਸਲਿਮ ਹਮਲਿਆਂ ਅਤੇ ਉਸ ਉਪਰੰਤ ਮੁਗਲ ਰਾਜ-ਕਾਲ ਵੇਲੇ ਹਿੰਦੂ ਸਮਾਜ ਦੀਆਂ ਬਹੂ-ਬੇਟੀਆਂ ਦੀ ਇੱਜ਼ਤ ਮਹਿਫੂਜ਼ ਨਹੀਂ ਸੀ। ਇਸੇ ਕਾਰਨ ਲੋਕ ਧੀਆਂ ਨੂੰ ਜੰਮਦਿਆਂ ਹੀ ਮਾਰ ਦੇਂਦੇ ਸਨ ਜਾਂ ਫਿਰ ਛੋਟੀ ਉਮਰ ਵਿੱਚ ਹੀ ਵਿਆਹ ਦਿੰਦੇ ਸਨ। ਇਹ ਕੁਰੀਤੀ ਪੰਜਾਬ ਵਿਚ ਏਨੀ ਘਰ ਕਰ ਗਈ ਸੀ ਕਿ ਲੜਕੀਆਂ ਦੀ ਗਿਣਤੀ ਘਟਣ ਲੱਗੀ। ਸਤਿਗੁਰੂ ਰਾਮ ਸਿੰਘ ਜੀ ਨੇ ਇਹ ਵਿਸ਼ੇਸ਼ ਹੁਕਮ ਦਿੱਤਾ ਕਿ ਲੜਕੀਆਂ ਨੂੰ ਮਾਰਨ ਤੋਂ ਵੱਡਾ ਕੋਈ ਪਾਪ ਨਹੀਂ। ਜਿਸ ਦੇ ਫਲ ਸਰੂਪ ਸਮਾਜ ਅੰਦਰ ਘਰ ਕਰ ਚੁੱਕੀ ਇਸ ਬੁਰਾਈ ਨੂੰ ਠੱਲ ਪੈਣ ਲੱਗੀ ਅਤੇ ਸਮਾਜ ਇਸ ਕਲੰਕ ਵਰਗੀ ਲਾਹਣਤ ਤੋਂ ਮੁਕਤ ਹੋਣ ਲੱਗਾ।

ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਉਸ ਵਕਤ ਜਦੋਂ ਡਾਕਟਰੀ ਪ੍ਰੀਖਣ ਲਈ ਆਈਆਂ ਸਕੈਨ ਮਸ਼ੀਨਾਂ ਦੀ ਦੁਰਵਰਤੋਂ ਸ਼ੁਰੂ ਹੋਣ ਲੱਗੀ ਤਾਂ ਤਦਵਕਤੀ ਪੰਜਾਬ ਦੇ ਮੁੱਖ ਮੰਤਰੀ ਸ੍ਰ. ਬੇਅੰਤ ਸਿੰਘ ਹੁਰਾਂ ਨੂੰ ਹੁਕਮ ਕਰਕੇ ਅਜਿਹਾ ਕਾਨੂੰਨ ਪਾਸ ਕਰਾਇਆ ਜਿਸ ਨਾਲ ਗਰਭ ਵਿੱਚ ਲਿੰਗ ਪ੍ਰੀਖਨ ਤੇ ਰੋਕ ਲਗਾਈ ਗਈ।

- ਇਸੇ ਸੰਦਰਭ ਵਿਚ ਇਕ ਹੋਰ ਵਾਕਿਆ ਵੀ ਪ੍ਰੇਰਨਾ ਯੋਗ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਪੁੱਤਰੀ ਬੀਬਾ ਸਾਹਿਬ ਕੌਰ ਦੇ ਅਨੰਦ ਵੇਲੇ ਜਦੋਂ ਕੁਝ ਉਨ੍ਹਾਂ ਨਿਕਟਵਰਤੀ ਖਾਸ ਵਿਅਕਤੀਆਂ ਨੇ ਹਜ਼ੂਰ ਨੂੰ ਵਧਾਈਆਂ ਦਿੱਤੀਆਂ, ਜਿਨ੍ਹਾਂ ਨੇ ਬੀਬਾ ਸਾਹਿਬ ਕੌਰ ਦੇ ਜਨਮ ਵਕਤ ਅਜਿਹਾ ਨਹੀਂ ਸੀ ਕੀਤਾ ਤਾਂ ਸਤਿਗੁਰੂ ਜੀ ਨੇ ਉਚੇਚਿਆਂ ਜਣਾ ਕੇ ਬਚਨ ਕੀਤਾ-

"ਮੈਂ ਉਨ੍ਹਾਂ ਦੀਆਂ ਵਧਾਈਆਂ ਪ੍ਰਵਾਨ ਨਹੀਂ ਕਰਦਾ ਜਿਨ੍ਹਾਂ ਨੇ ਇਹਦੇ ਜਨਮ ਤੇ ਮੈਨੂੰ ਵਧਾਈਆਂ ਨਹੀਂ ਸਨ ਦਿੱਤੀਆਂ।"

ਸੰਸਾਰ ਵਿੱਚ ਵਿਚਰਨ ਲਈ ਵਿਦਿਆ ਬਹੁਤ ਜ਼ਰੂਰੀ ਹੈ। ਵਿਦਿਆ ਨੂੰ ਮਨੁੱਖ ਦਾ ਤੀਸਰਾ ਨੇਤਰ ਆਖਿਆ ਗਿਆ ਹੈ। ਸੁਨਣ ਤੱਕ ਹੀ ਰੁਕੇ ਬੈਠੇ ਬੰਦੇ ਨੂੰ ਸੁਨਾਉਣ ਦੇ ਸਮਰੱਥ ਬਨਾਉਣਾ ਵਿਦਿਆ ਦਾ ਹੀ ਚਮਤਕਾਰ ਹੈ। ਵਿਦਿਆ ਨਾਲ ਹੀ ਮਨੁੱਖ ਸੈਂਕੜੇ ਸਾਲ ਪਹਿਲਾਂ ਹੋਏ ਵਿਦਵਾਨਾਂ ਦੀ ਸੰਗਤ ਮਾਣ ਸਕਦਾ ਹੈ, ਕਿਉਂਕਿ ਕਿਤਾਬਾਂ ਅਤੇ ਗ੍ਰੰਥਾਂ ਵਿੱਚ ਹੁਣ ਤੱਕ ਪੈਦਾ ਹੋਏ ਸਭ ਸਿਆਣੇ ਮਹਾਂਪੁਰਖ ਜਿਉਂਦੇ ਜਾਗਦੇ ਬੈਠੇ ਹਨ। ਗੁਰਬਾਣੀ ਅਤੇ ਹੋਰ ਅਧਿਆਤਮਿਕ ਸਾਹਿਤ ਨੂੰ ਸਮਾਜ ਪੜ੍ਹ ਸਕੇ ਅਤੇ ਲਾਹਾ ਪ੍ਰਾਪਤ ਕਰ ਸਕੇ ਇਸ ਵਾਸਤੇ ਸਤਿਗੁਰੂ ਰਾਮ ਸਿੰਘ ਜੀ ਨੇ ਹੁਕਮ ਕੀਤਾ-

**ਅਰ ਲੜਕੇ ਲੜਕੀਆ ਨੂੰ ਗੁਰਮੁਖੀ ਅਖਰ ਪੜ੍ਹਾਵਣੇ ਪਹਿਲਾ ਹੋਸ਼ ਔਦੀ ਦੇ ਨਾਲ।**

(ਹੁਕਮਨਾਮਾ 21)

ਫਲ ਸਰੂਪ ਸਮਾਜ ਨੂੰ ਵਿਦਿਆ ਦੀ ਮਹੱਤਤਾ ਦਾ ਪਤਾ ਲੱਗਾ ਅਤੇ ਬੱਚਿਆਂ ਨੂੰ ਅੱਖਰ ਪੜ੍ਹਾਉਣ ਦਾ ਸਿਲਸਲਾ ਸ਼ੁਰੂ ਹੋਇਆ। ਇਸੇ ਸੰਦਰਭ ਵਿੱਚ ਇਕ ਹੁਕਮਨਾਮੇ ਵਿੱਚ ਜ਼ਿਕਰ ਹੈ:-

**-ਸੋ ਭਾਈ ਬਾਣੀ ਸਭ ਨੇ ਕੰਠ ਕਰਨੀ ਜਨਾਨੇ ਮਰਦਾਨੇ ਨੇ, ਬੁਢੇ ਬਾਲੇ ਨੇ ਸੋ ਖਾਲਸਾ ਜੀ ਜੋ ਇਕ ਦੋਇ ਤੁਕਾ ਨਿਤ ਕੰਠ ਕਰਨਗੇ, ਬਹੁਤ ਬਾਣੀ ਕੰਠ ਹੋ ਜਾਊਗੀ ਸਤਿ ਕਰ ਮੰਨਣਾ।**

(ਹੁਕਮਨਾਮਾ 3)

ਇਹ ਸਤਿਗੁਰੂ ਜੀ ਦੀ ਸਮਾਜ ਪ੍ਰਤੀ ਉਹ ਮਹੱਤਵਪੂਰਨ ਦੇਣ ਸੀ ਜਿਸ ਨਾਲ ਗਿਆਨ ਦੇ ਤੀਸਰੇ

ਨੇਤਰ ਦੀ ਪ੍ਰਾਪਤੀ ਹੋ ਕੇ ਅਗਿਆਨ ਦੀ ਧੁੰਦ ਛਟਣੀ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸ੍ਰੀ ਭੈਣੀ ਸਾਹਿਬ ਪੁਰਾਤਨ ਗੁਰੂ ਕੁਲਾਂ ਵਰਗਾ ਗੁਰਮਤਿ ਵਿਦਿਆਲਾ ਖੋਹਲਿਆ ਅਤੇ ਇਨ੍ਹਾਂ ਵਿੱਚ ਹੀ ਗੁਰੂ ਪੁੱਤਰਾਂ ਨੇ ਵਿਦਿਆ ਗ੍ਰਹਿਣ ਕੀਤੀ। ਫਿਰ ਗੁਰੂ ਹਰੀ ਸਿੰਘ ਮਹਾਵਿਦਿਆਲਾ ਖੋਹਲ ਕੇ ਇਸ ਪ੍ਰੰਪਰਾ ਨੂੰ ਹੋਰ ਅਗੇਰੇ ਤੋਰਿਆ। ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਤਾਂ ਵਿਦਿਆ ਵੰਡਣ ਲਈ ਥਾਂ ਥਾਂ ਸਕੂਲ ਕਾਲਜਾਂ ਦੀ ਸਥਾਪਨਾ ਕੀਤੀ। ਸ੍ਰੀ ਜੀਵਨ ਨਗਰ ਵਿਖੇ ਗੁਰੂ ਹਰੀ ਸਿੰਘ ਕਾਲਜ, ਸ੍ਰੀ ਭੈਣੀ ਸਾਹਿਬ ਵਿਚ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ, ਦਿੱਲੀ ਵਿਖੇ ਸ਼ਹੀਦ ਬਿਸ਼ਨ ਸਿੰਘ ਸੀਨੀਅਰ ਸੈਕੰਡਰੀ ਸਕੂਲ ਅਤੇ ਇਵੇਂ ਹੀ ਮੰਡੀ ਸਕੇਤ (ਹਿਮਾਚਲ ਪ੍ਰਦੇਸ਼) ਅਤੇ ਬੈਂਕਾਕ (ਥਾਈਲੈਂਡ) ਵਿੱਚ ਵੀ ਵਿਦਿਆ ਦਾ ਚਾਨਣ ਵੰਡਣ ਲਈ ਸਕੂਲਾਂ ਦੀ ਸਥਾਪਨਾ ਕੀਤੀ।

-ਬਾਲ ਵਿਆਹ ਦੀ ਕੁਰੀਤੀ ਨੂੰ ਠੱਲ ਪਾਉਣ ਲਈ ਸਤਿਗੁਰੂ ਰਾਮ ਸਿੰਘ ਜੀ ਨੇ ਲੜਕੇ ਲੜਕੀਆਂ ਦੀ ਵਿਆਹ ਵਾਸਤੇ ਉਮਰ ਨਿਰਧਾਰਤ ਕੀਤੀ।

**-ਅਠਾਰਾਂ ਬਰਸਾਂ ਦੀ ਲੜਕੀ, ਬੀਸ ਬਰਸ ਦਾ ਲੜਕਾ ਹੋਵੇ ਤਾਂ ਬਿਆਹੁ ਕਰਨਾ, ਉਰੇ ਨਹੀਂ ਕਰਨਾ। (ਹੁਕਮਨਾਮਾ ਨੰ: 3)**

ਅਨੰਦ ਮਰਯਾਦਾ ਦੀ ਸ਼ੁਰੂਆਤ ਕਰਨ ਤੋਂ ਪਹਿਲੋਂ ਆਪਣੇ ਪ੍ਰਚਾਰ ਦੌਰੇ ਦੌਰਾਨ ਸਤਿਗੁਰੂ ਰਾਮ ਸਿੰਘ ਜੀ ਸਿਆੜ੍ਹ ਰੁਕੇ। ਇਸ ਘਟਨਾ ਦਾ ਜ਼ਿਕਰ ਭਾਈ ਸੰਤੋਖ ਸਿੰਘ ਬਾਹੋਵਾਲ 'ਸਤਿਗੁਰੂ ਬਿਲਾਸ' ਵਿੱਚ ਕਰਦਿਆਂ ਲਿਖਦੇ ਹਨ-

-ਸ੍ਰੀ ਸਤਿਗੁਰੂ ਜੀ ਜੋਗਾ **ਸਿੰਘ ਕੀ ਲੜਕੀ** ਕਾ ਅਨੰਦ ਪੜ੍ਹੋਣ ਵਾਸਤੇ ਧੂੜਕੋਟ ਕੋ ਤੁਰੇ ਤੇ **ਰਸਤੇ ਵਿਚ** ਸਿਆੜ ਠਹਿਰੇ।-ਬਾਬੇ ਜਵਾਹਰ ਸਿੰਘ ਜੀ ਕਹਾ ਕਿ ਮਾਈਆਂ ਕੋ ਖੰਡੇ ਕਾ ਅੰਮ੍ਰਿਤ ਤੇ ਕਛਹਿਰੇ ਪਵਾਏ ਜਾਵਣ। ਪੰਜ ਕੱਕੇ ਕੀ ਰੀਤ ਰੱਖਣ ਜਨਾਨੇ।

-ਉਸੀ ਵਕਤ ਹੁਕਮ ਲਾਇ ਦਿੱਤਾ ਜਨਾਨੇ ਸਰੀਰ ਭੀ ਕਛਹਿਰੇ ਪਾਵਣ ਤੇ ਅੰਮ੍ਰਿਤ ਛਕਣ ਤੇ ਰੀਤੀ ਰੱਖਣ।

-ਬਾਬੇ ਜਵਾਹਰ ਸਿੰਘ ਕੋ ਬੀਬੀ ਦਇਆ ਕੌਰ ਤੇ ਉਤਮੀ ਪਿੰਡ ਚੱਕ ਕੀ ਤੇ ਬੀਬੀ ਕਰਮ ਕੌਰ ਗੁਜਰਵਾਲ ਕੀ ਦੋਨੋਂ ਕਹਿਣ ਲੱਗੀਆਂ ਜੀ ਅਸੀਂ ਭੀ ਅੰਮ੍ਰਿਤ ਛਕਿਆ ਚਾਹੁੰਦੀਆਂ ਹਾਂ। ਬਾਬੇ ਜੀ ਬਚਨ ਕੀਤਾ ਕਿ ਸਿਰ ਖੋਲ੍ਹਣੇ ਪੈਣਗੇ ਅਤੇ ਕਛਹਿਰੇ ਪੌਣੇ ਪੈਣਗੇ। ਏਕ ਪੋਚਾ ਲਾਹੁਣਾ ਤੇ ਏਕ ਪੌਣਾ। ਬੜੀ ਕਰੜੀ ਧਾਰਨਾ ਹੈ। ਉਨ੍ਹਾਂ ਨੇ ਕਹਾ ਕਿ ਸਾਨੂੰ ਮਨਜ਼ੂਰ ਹੈ। ਕੇਸ ਖੋਲ੍ਹਕੇ ਕਛਹਿਰੇ ਪੌਣੇ ਮਨਜ਼ੂਰ ਕਰ ਲਏ ਤਿੰਨਾਂ ਨੇ। ਜੇਠ ਸੁਦੀ ਪੂਰਨਮਾਸ਼ੀ ਸੰਮਤ 1920 ਬਿਕਰਮੀ 1 ਜੂਨ 1893 ਈ. ਕੋ ਸ੍ਰੀ ਸਤਿਗੁਰੂ ਜੀ ਸਿਆਹੜ ਮੇਂ ਮਾਈਆਂ ਕੋ ਅੰਮ੍ਰਿਤ ਛਕਾਇਆ ਤੇ ਕਛਹਿਰੇ ਪਵਾਏ।

ਆਨੰਦ ਵਿਆਹਾਂ ਦੀ ਰੀਤ ਦਾ ਪ੍ਰਚਲਨ ਹੋਣ ਤੋਂ ਪਹਿਲੋਂ ਇਸ ਰਸਮ ਤੇ ਬ੍ਰਾਹਮਣਾਂ ਦੀ ਅਜਾਰੇਦਾਰੀ ਸੀ ਜੋ ਬੜੀ ਮਹਿੰਗੀ ਅਤੇ ਆਮ ਬੰਦੇ ਲਈ ਪਰੇਸ਼ਾਨੀ ਵਾਲੀ ਸੀ। ਸਤਿਗੁਰੂ ਰਾਮ ਸਿੰਘ 3 ਜੂਨ 1863 ਈ: ਨੂੰ ਗੁਰਮਤਿ ਅਨੰਦ ਮਰਿਯਾਦਾ ਦਾ ਪ੍ਰਚਲਨ ਕਰਕੇ ਸਮਾਜ ਤੇ ਇਕ ਬਹੁਤ ਵੱਡਾ ਉਪਕਾਰ ਕੀਤਾ। ਸਤਿਗੁਰੂ ਬਿਲਾਸ ਵਿੱਚ ਇਸ ਘਟਨਾ ਦਾ ਜ਼ਿਕਰ ਇਵੇਂ ਕੀਤਾ ਹੈ-

-ਧੂੜਕੋਟ ਸੇ ਸੰਮਤ 1920 ਬਿਕ੍ਰਮੀ ਮਹੀਨਾ ਜੇਠ ਸ਼ਬਦ ਪੜਕੇ ਖੋਟੀਂ ਆਏ ਪਹੁੰਚੇ ਸ੍ਰੀ ਸਤਿਗੁਰੂ ਜੀ। ਛੇ ਅਨੰਦ ਪੜ੍ਹਾਏ। ਏਕ ਅਨੰਦ ਪੜ੍ਹਾਇਆ ਤਰਖਾਨ ਸਿੰਘ ਕੀ ਲੜਕੀ, ਅਰੋੜਿਆਂ ਸਿੰਘਾਂ ਕਾ ਲੜਕਾ।

-ਖੋਟੀ ਸਾਰੇ ਪਿੰਡ ਮੇਂ ਏਹੀ ਬਾਤਾਂ ਹੋਵਣ ਅਨੰਦ ਕੀਆਂ ਕਿ ਨਵੀਂ ਰੀਤੀ ਤੋਰੀ ਹੈ ਅਤੇ ਬ੍ਰਾਹਮਣਾਂ ਕੋ ਮੰਨਣਾਂ ਭੀ ਛੋਡ ਦੀਆ ਹੈ। ਦੇਖੋ ਕੈਸਾ ਅਚਰਜ ਪੰਥ ਪੈਦਾ ਹੋਇਆ ਹੈ। ਅੱਗੇ ਚਾਰ ਜੁਗਾਂ ਮੈ ਬੇਦਾਂ ਕੋ ਮੰਨਦੇ ਆਏ ਹੈਂ। ਏਸ ਗੁਰੂ ਨੇ ਨਿਆਰਾ ਹੀ ਪੰਥ ਤੋਰਿਆ ਹੈ।

ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿੱਚ ਮਹਾਰਾਜਾ ਨਾਭਾ ਨੇ ਸਿੱਖ ਮੈਰਿਜ ਐਕਟ ਪਾਸ ਕਰਵਾਉਣ ਲਈ ਯਤਨ ਆਰੰਭੇ। ਪਰ ਇਸ ਐਕਟ ਨੂੰ ਪਾਸ ਕਰਵਾਣ ਲਈ ਕੋਈ ਠੋਸ ਗਵਾਹੀ ਨਹੀਂ ਮਿਲ ਰਹੀ ਸੀ। ਮਹਾਰਾਜਾ ਨੇ ਆਪਣਾ ਵਿਸ਼ੇਸ਼ ਦੂਤ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਹਜ਼ੂਰੀ ਵਿੱਚ ਭੇਜਿਆ। ਸਤਿਗੁਰੂ ਜੀ ਨੇ ਲਿਖਤੀ ਹਲਫਨਾਮਾ ਦਿੱਤਾ ਜਿਸ ਵਿੱਚ ਲਿਖਿਆ:

**"ਸਾਡੇ ਕੁਲ ਪੰਥ ਵਿਚ ਪ੍ਰਾਚੀਨ ਸਮਿਆਂ ਤੋਂ ਨਿਰੋਲ ਅਨੰਦ ਦੀ ਮ੍ਰਯਾਦਾ ਚਲੀ ਔਂਦੀ ਹੈ। ਕੋਈ ਨਾਮਧਾਰੀ ਸਿੰਘ ਅਨੰਦ ਦੀ ਮ੍ਰਯਾਦਾ ਤੋਂ ਛੁਟ ਹੋਰ ਕੋਈ ਮ੍ਰਯਾਦਾ ਨਹੀਂ ਕਰ ਸਕਦਾ। ਜੋ ਕਰੇ ਉਹ ਨਾਮਧਾਰੀਆ ਸਿੰਘ ਨਹੀਂ ਰਹ ਸਕਦਾ। ਇਸ ਵਾਸਤੇ ਸ੍ਰਕਾਰ ਹਿੰਦ ਪਾਸ ਅਸੀਂ ਆਪਣੀ ਅਤੇ ਸਾਰੇ ਨਾਮਧਾਰੀ ਪੰਥ ਵਲੋਂ ਪ੍ਰਾਰਥਨਾ ਕਰਦੇ ਹਾਂ ਕਿ ਸ੍ਰੀ ਹਜ਼ੂਰ ਟਿੱਕਾ ਸਾਹਿਬ ਨਾਭਾ ਦੀ ਪੇਸ਼ ਕੀਤੀ ਹੋਈ ਆਨੰਦ ਦੀ ਮ੍ਰਯਾਦਾ ਨੂੰ ਸ੍ਰਕਾਰ ਕਾਨੂੰਨੀ ਤੌਰ ਪਰ ਪਾਸ ਕਰਕੇ ਸਾਡੇ ਪੰਥ ਨੂੰ ਧੰਨਵਾਦੀ ਕਰੇ। ਅਸੀਂ ਏਹ ਤਜਵੀਜ ਭੀ ਪੇਸ਼ ਕਰਦੇ ਹਾਂ ਕਿ ਇਸ ਕਾਨੂੰਨ ਦਾ ਨਾਂਓ ਸਿਖ ਮੈਰੇਜ ਐਕਟ ਰਖਿਆ ਜਾਵੇ।**

**ਤਰੀਕ 13.12.1908 (ਸਤਿਗੁਰੂ ਪ੍ਰਤਾਪ ਸਿਘ ਸਹੀ)**

-20 ਜਨਵਰੀ 2011 ਨੂੰ ਜੱਗ-ਬਾਣੀ ਵਿਚ ਛਪੇ

ਡਾ. ਦਰਸ਼ਨ ਸਿੰਘ ਹਰਵਿੰਦਰ ਹੁਰਾਂ ਨੇ ਆਪਣੇ ਲੇਖ ਵਿੱਚ ਜ਼ਿਕਰ ਕੀਤਾ ਹੈ।

-'ਆਨੰਦ ਮੈਰਿਜ' ਦੇ ਇਤਿਹਾਸ ਤੇ ਝਾਤ ਮਾਰੀਏ ਤਾਂ ਕਹਿੰਦੇ ਨੇ ਪਹਿਲਾ ਅਨੰਦ ਕਾਰਜ ਜਿਸ ਨੂੰ ਖੋਟੇ ਦਾ ਪਹਿਲਾ ਨਾਮਧਾਰੀ ਅਨੰਦ-ਕਾਰਜ ਵੀ ਕਿਹਾ ਜਾਂਦਾ ਹੈ, ਸਮਾਜ ਸੁਧਾਰਾਂ ਲਈ ਸ਼ੁਰੂ ਕੀਤੇ ਕੂਕਾ ਅੰਦੋਲਨ ਤਹਿਤ ਮੋਗੇ ਲਾਗੇ ਖੋਟੇ ਪਿੰਡ ਵਿੱਚ 1863 ਈ: ਵਿੱਚ ਹੋਇਆ ਸੀ। ਇਸ ਨਾਮਧਾਰੀ ਆਨੰਦ-ਕਾਰਜ ਤਹਿਤ ਹਵਨ ਤੇ ਵੇਦੀ ਦਾ ਸਿਲਸਿਲਾ ਤਾਂ ਬਰਕਰਾਰ ਰਿਹਾ ਪਰ ਹਵਨ ਦੇ ਮੰਤਰਾਂ ਦੀ ਥਾਂ ਸ੍ਰੀ ਗੁਰੂ ਰਾਮ ਦਾਸ ਜੀ ਦੀ ਬਾਣੀ ਦਾ ਪਾਠ ਕਰਕੇ ਲਾਵਾਂ (ਫੇਰੇ) ਸੱਤਾਂ ਤੋਂ ਚਾਰ ਕਰ ਦਿੱਤੀਆਂ। ਕਹਿੰਦੇ ਹਨ ਕਿ ਖੋਟੇ ਤੋਂ ਸ਼ੁਰੂ ਹੋਈ ਇਸ ਨਵੀਂ ਅਨੰਦ ਕਾਰਜ ਪ੍ਰਥਾ ਨੂੰ ਸਤਿਗੁਰੂ ਪ੍ਰਤਾਪ ਸਿੰਘ ਨੇ ਕਾਨੂੰਨੀ ਮਾਨਤਾ ਵੀ ਪ੍ਰਵਾਨ ਕਰਵਾ ਦਿੱਤੀ ਸੀ।

**-ਅਨੰਦ ਮੈਰਿਜ ਐਕਟ ਜੋ ਸਰਕਾਰ ਵਲੋਂ ਪਾਸ ਕੀਤਾ ਗਿਆ ਉਸਦੇ ਪ੍ਰਾਰੰਭਕ ਸ਼ਬਦ ਹਨ:-**

**The Anand Marriage Act 1909 was passed in order to remove all doubts as to the validity of the marriage ceremony common among the Sikhs called "Anand" the object of this Act was to set at rest doubts as to the validity of the marriage rite of the Sikhs called "Anand" this form of marriage had long been practiced among the Sikhs.**

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਇਨ੍ਹਾਂ ਪ੍ਰੰਪਰਾਵਾਂ ਤੇ ਪਹਿਰਾ ਦੇਂਦਿਆਂ ਨਾਮਧਾਰੀ ਮਰਿਯਾਦਾ ਨੂੰ ਸਖਤੀ ਨਾਲ ਲਾਗੂ ਕੀਤਾ। ਆਪ ਜੀ ਦੇ ਟੇਪ ਉਪਦੇਸ਼ਾਂ 'ਚ ਜਿਕਰ ਆਉਂਦਾ ਹੈ:-

-ਬਿਜਲੀਵਾਲ ਦਾ ਹੋਲਾ, ਮੇਰਾ ਖਿਆਲ ਹੈ ਜਿਸਨੂੰ ਇਸ ਵੇਲੇ ਤ੍ਰੀਹ ਵਰ੍ਹੇ ਹੋ ਗਏ ਹਨ ਪੂਰੇ ਹੋਏ ਨੂੰ 23 (1923) ਵਿਚ ਹੋਇਆ ਹੈ ਹੁਣ 53 (1953) ਦਾ ਹੋਲਾ ਆਉਣਾ ਹੈ। ਉਸ ਹੋਲੇ ਤੋਂ ਨਾਮਧਾਰੀ ਸਾਧ ਸੰਗਤ ਨੇ ਮੰਗਣਾ ਬੰਦ ਕੀਤਾ ਹੈ। ਮੰਗਣਾ ਬੰਦ ਕਰਕੇ ਮਾਈ ਜੀ (ਮਾਤਾ ਜੀਊਣ ਕੌਰ) ਨੇ ਓਦੂੰ ਬਾਅਦ ਬੇਲਿਆਂ ਜਾ ਕੇ ਮੰਗਣਾ ਕਰਨਾ ਚਾਹਿਆ। ਮੈਂ ਉਹਨਾਂ ਨੂੰ ਦਿਵਾਨ 'ਚ ਖਲ੍ਹਿਆਰਿਆ ਔਰ ਉਹਨਾਂ ਨੂੰ ਤਨਖਾਹ ਲਾਈ ਹੋਰ ਕਿਸੇ ਦੀ ਗੱਲ ਨਹੀਂ ਲਿਹਾਜ਼ ਦਾ ਸੌਦਾ ਨਹੀਂ। ਸੰਤ ਬਹਾਦਰ ਸਿੰਘ ਹੁਰਾਂ ਨੇ ਭਤੀਜੇ ਦਾ ਮੰਗਣਾ ਕੀਤਾ- ਉਹਨਾਂ ਨੂੰ ਗੋਹੇ ਕੂੜੇ ਦੀ ਤਨਖਾਹ ਲਾਈ ਔਰ ਉਹ ਸਾਕ ਛੁਡਾਇਆ ਭਾਈ ਵਜੀਰ ਸਿੰਘ ਦੇ ਭਣੇਵੇਂ ਦਾ ਮੰਗਣਾ ਹੋਇਆ ਉਹਦੇ 'ਚ ਉਹਨਾਂ ਨੂੰ ਤਨਖਾਹ ਲੱਗੀ ਭੈਣ ਨੂੰ ਵੀ ਲੱਗੀ।

ਸਤਿਗੁਰੂ ਜਗਜੀਤ ਸਿੰਘ ਜੀ ਨੇ ਇਨਾਂ ਆਨੰਦ ਵਿਆਹਾਂ ਦੇ ਨਿਆਰੇਪਨ ਦੀ ਕਾਇਮੀ ਲਈ ਡੱਟ ਕੇ ਪਹਿਰਾ ਦਿੱਤਾ। 22 ਮਾਰਚ 1962 ਈ. ਬਾਜੇ-ਖਾਨੇ ਸਲਾਨਾ ਹੋਲਾ-ਮਹੱਲਾ ਹੋਇਆ ਜਿਸ ਵਿਚ ਨਾਮਧਾਰੀ ਦਰਬਾਰ ਦੀ ਇਕੱਤਰਤਾ ਵਿੱਚ ਮੰਗਣੀ, ਛੁਹਾਰੇ ਦੀ ਰਸਮ ਵਾਰੇ ਵਿਚਾਰ ਹੋ ਰਹੀ ਸੀ। ਸਤਿਗੁਰੂ ਜੀ ਨੇ ਆਪਣਾ ਫੈਸਲਾ ਸੁਣਾਉਂਦਿਆਂ ਹੁਕਮ ਕੀਤਾ:

"ਅਰਦਾਸ ਕਰਨ ਦੀ ਆਗਿਆ ਵੀ ਨਹੀਂ ਦਿੱਤੀ ਜਾ ਸਕਦੀ। ਏਥੋਂ ਹੀ ਰਸਮ ਬਣਨ ਦੀ ਸ਼ੁਰੂਆਤ ਹੁੰਦੀ ਹੈ। ਅਸੀਂ ਮੰਗਣੇ ਨੂੰ ਰਸਮੀਂ ਨਹੀਂ ਰਹਿਣ ਦੇਣਾ।"

5 ਦਸੰਬਰ 1962 ਦਾ ਇਕ ਵਾਕਿਆ ਹੈ। ਸ੍. ਅਨੂਪ ਸਿੰਘ ਰਿਟਾਇਰਡ ਐਸ. ਪੀ. ਸ੍ਰੀ ਜੀਵਨ ਨਗਰ ਵਿਖੇ ਕਿਸੇ ਵਿਆਹ ਦੀ ਸਿਫ਼ਾਰਸ਼ ਲੈ ਕੇ ਸਤਿਗੁਰੂ ਜੀ ਕੋਲ ਆਏ ਤਾਂ ਆਪ ਜੀ ਨੇ ਸਪਸ਼ਟ ਲਫ਼ਜ਼ਾਂ ਵਿਚ ਆਖਿਆ:-

**"ਜੇ ਮੇਰੇ ਪਾਸ ਬੈਠਣ ਵਾਲੇ ਹੀ ਇਸ ਤਰ੍ਹਾਂ ਕਰਨ ਤਾਂ ਮੈਂ ਕਿਸਨੂੰ ਰੋਕਾਂਗਾ? ਮੈਨੂੰ ਭਾਵੇਂ 'ਕੱਲੇ ਨੂੰ ਗੜਵਾ ਫੜਕੇ ਤੁਰਨਾ ਪਵੇ ਪਰ ਮੈਂ ਮੰਗਣੀ ਮੁਕਲਾਵਿਆਂ ਦੀ ਰਸਮ ਨੂੰ ਜ਼ਰੂਰ ਰੋਕਾਂਗਾ। ਸਤਿਗੁਰੂ ਕਿਰਪਾ ਕਰਨਗੇ ਮੈਨੂੰ ਸਫਲਤਾ ਮਿਲੇਗੀ"**

ਦਾਜ ਰਹਿਤ, ਸਾਦੇ ਵਿਆਹਾਂ ਨੂੰ ਪ੍ਰਚਾਰਨ ਲਈ ਸਤਿਗੁਰੂ ਜਗਜੀਤ ਸਿੰਘ ਜੀ ਨੇ ਇਕ ਹੋਰ ਮੀਲ ਪੱਥਰ ਗੱਡਿਆ ਜਦੋਂ ਅਨੰਦ ਵਿਆਹਾਂ ਦੀ ਸ਼ਤਾਬਦੀ ਮਨਾਉਂਦਿਆਂ 2-3 ਜੂਨ 1963 ਨੂੰ ਪਿੰਡ ਖੋਟੇ ਜ਼ਿਲ੍ਹਾ ਫਿਰੋਜ਼ਪੁਰ ਵਿਖੇ 149 ਸਮੂਹਿਕ ਅਨੰਦ ਕਾਰਜ ਕੀਤੇ। ਇਨ੍ਹਾਂ ਦੀ ਅਲੋਕਾਰਤਾ ਨੂੰ ਪ੍ਰਚਾਰਨ ਹਿਤ ਪੂਰੇ ਭਾਰਤ ਵਿਚੋਂ ਅਖਬਾਰਾਂ ਦੇ ਨੁਮਾਇੰਦੇ ਪਹੁੰਚੇ ਅਤੇ ਜਰਮਨ ਅਤੇ ਹੋਰ ਯੂਰਪੀ ਦੇਸ਼ਾਂ ਤੋਂ ਆਏ ਟੀ .ਵੀ. ਨੁਮਾਇੰਦਿਆਂ ਨੇ ਇਹ ਸਾਦਗੀ ਭਰਪੂਰ ਦਾਜ ਰਹਿਤ ਵਿਆਹਾਂ ਦੀ ਰਸਮ ਟੀ. ਵੀ. ਤੇ ਪ੍ਰਸਾਰਿਤ ਕੀਤੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਵਿਆਹ ਯੋਗ ਜੋੜਿਆਂ ਵਿੱਚ ਜਾਤ-ਬਰਾਦਰੀ ਦੀ ਅੜਚਣ ਨੂੰ ਖਤਮ ਹੀ ਕਰ ਦਿੱਤਾ ਹੈ। ਮੁੰਡੇ ਕੁੜੀਆਂ ਦੀ ਪਰਸਪਰ ਯੋਗਤਾ ਦੇਖ ਕੇ ਵਿਆਹਿਆ ਜਾਂਦਾ ਹੈ। ਇਂਝ ਹੀ ਬਹੁਤ ਸਾਰੇ ਅਨੰਦ ਅਜਿਹੇ ਵੀ ਕੀਤੇ ਜਿਨ੍ਹਾਂ ਵਿੱਚ ਬਹੁਤ ਹੀ ਗਰੀਬ ਘਰ ਦੀਆਂ ਲੜਕੀਆਂ ਨੂੰ ਅਮੀਰ ਨਾਮਧਾਰੀਆਂ ਦੇ ਮੁੰਡਿਆਂ ਵੱਲ ਵਿਆਹਿਆ ਗਿਆ ਅਤੇ ਇਹ ਦੰਪਤੀਆਂ ਆਨੰਦ ਪੂਰਵਕ ਜੀਵਨ ਬਤੀਤ ਕਰ ਰਹੀਆਂ ਹਨ।

-ਸ੍ਰੀ ਭੈਣੀ ਸਾਹਿਬ ਨੇ, ਇਕ ਨਸ਼ਾ-ਮੁਕਤ ਸਮਾਜ ਸਿਰਜਣ ਲਈ ਬਹੁਤ ਵੱਡਾ ਯੋਗਦਾਨ ਪਾਇਆ।

ਗਿਆਨੀ ਗਿਆਨ ਸਿੰਘ ਜੀ ਲਿਖਦੇ ਹਨ-

*ਫੀਮ ਭੰਗ ਪੋਸਤ ਸ਼ਰਾਬ ਮਾਸ ਚੋਰੀ ਯਾਰੀ*
*ਠੱਗੀ ਤਜਿ ਥੀਏ ਸੰਤ ਸਤਿਜੁਗ ਆ ਗਿਓ॥*

ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਆਪਣੇ ਵਕਤਾਂ ਵਿੱਚ ਦਿਨੋ ਦਿਨ ਵਧ ਰਹੀ ਚਾਹ ਦੀ ਭੈੜੀ ਆਦਤ ਨੂੰ ਰੋਕਦਿਆਂ ਨਾਮਧਾਰੀਆਂ ਨੂੰ ਚਾਹ ਪੀਣ ਦੀ ਵੀ ਮਨਾਹੀ ਕਰ ਦਿੱਤੀ। ਵਰਤਮਾਨ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਾਹਰ ਤੇ ਬਜ਼ਾਰੀ ਖਾਣ-ਪੀਣ ਰੋਕਦਿਆਂ ਚਾਹ, ਕਾਫੀ, ਕੋਕਾ ਕੋਲਾ ਪੀਣ ਦੀ ਮਨਾਹੀ ਕਰ ਦਿੱਤੀ ਜਿਨ੍ਹਾਂ ਬਾਰੇ ਅੱਜ ਦੀ ਡਾਕਟਰੀ ਖੋਜ ਹੁਣ ਇਸ ਨਤੀਜੇ ਤੇ ਪਹੁੰਚੀ ਹੈ ਕਿ ਇਹਨਾਂ ਵਸਤਾਂ ਦੀ ਵਰਤੋਂ ਸਿਹਤ ਲਈ ਹਾਨੀਕਾਰਕ ਹੈ। ਜਦੋਂ ਕਿ ਸਤਿਗੁਰੂ ਜੀ ਦਾ ਪਹਿਲੋਂ ਹੀ ਦਿੱਤਾ ਪੈਗਾਮ ਮਨੁੱਖੀ ਸਿਹਤ ਦੀ ਬਿਹਤਰੀ ਲਈ ਬੜਾ ਮਾਕੂਲ ਸੀ।

ਦਿਨੋ ਦਿਨ ਵਧ ਰਹੇ ਪ੍ਰਦੂਸ਼ਣ ਨੂੰ ਰੋਕਣ ਲਈ ਭਾਵੇਂ ਕੋਈ ਕਦਮ ਕਾਰਗਰ ਨਹੀਂ ਹੋ ਰਹੇ ਪਰ ਸਤਿਗੁਰੂ ਜਗਜੀਤ ਸਿੰਘ ਜੀ ਨੇ ਬਹੁਤ ਪਹਿਲੋਂ ਹੀ ਦਿਵਾਲੀ ਅਤੇ ਹੋਰ ਖੁਸ਼ੀ ਦੇ ਮੌਕਿਆਂ ਤੇ ਪਟਾਕੇ ਅਤੇ ਆਤਿਸ਼ਬਾਜੀ ਚਲਾਉਣ ਦੀ ਮਨਾਹੀ ਕਰ ਦਿੱਤੀ। ਕਿਉਂਕਿ ਇਨ੍ਹਾਂ ਦਾ ਜ਼ਹਰੀਲਾ ਧੂੰਆਂ ਵਾਤਾਵਰਨ ਨੂੰ ਤੇ ਖਰਾਬ ਕਰਦਾ ਹੀ ਹੈ, ਤੇਜ਼ ਤੇ ਤਿੱਖੀ ਆਵਾਜ਼ ਅਤੇ ਚੰਗਿਆੜੀ ਮਨੁੱਖੀ ਸਿਹਤ ਲਈ ਨੁਕਸਾਨਦਾਇਕ ਵੀ ਹੈ।

-ਬੱਚਿਆਂ ਚ ਮੰਗਣ ਦੀ ਆਦਤ ਨਾ ਪਵੇ ਇਸ ਵਾਸਤੇ ਲੋਹੜੀ ਅਤੇ ਰੱਖੜੀ ਜਿਹੇ ਬੇ-ਲੋੜੇ ਤਿਉਹਾਰਾਂ ਤੇ ਮਿਲ ਬੈਠ ਕੇ ਕਥਾ-ਕੀਰਤਨ ਅਤੇ ਨਾਮ ਸਿਮਰਨ ਕਰਨ ਦਾ ਪ੍ਰਚਲਨ ਕੀਤਾ।

-ਖੇਡਾਂ ਦੀ ਭਾਵਨਾ ਨੂੰ ਉਜਾਗਰ ਕਰਨ ਲਈ ਪੁਰਾਤਨ ਸਮਿਆਂ ਵਿੱਚ ਨਾਮਧਾਰੀਆਂ ਦੀ ਰੱਸਾ ਟੀਮ ਮਸਹੂਰ ਹੋਇਆ ਕਰਦੀ ਸੀ। ਵਰਤਮਾਨ ਸਮੇਂ ਅਜੋਕੇ ਸਮੇਂ ਦੇ ਅਨੁਸਾਰ ਹਾਕੀ ਟੀਮ ਦਾ ਗਠਨ ਕੀਤਾ ਜਿਸਨੇ ਸਿੱਖੀ ਸਰੂਪ ਵਿੱਚ ਰਹਿੰਦਿਆਂ ਸ੍ਰੀ ਉਦੈ ਸਿੰਘ ਜੀ ਦੀ ਅਗਵਾਈ ਹੇਠ ਦੇਸ਼, ਵਿਦੇਸ਼ਾਂ ਵਿੱਚ ਨਾਮਣਾ ਖੱਟਿਆ ਅਤੇ ਸਿੱਖੀ ਸਰੂਪ ਦਾ ਪਰਚਾਰ ਪਰਸਾਰ ਕੀਤਾ। ਅੱਜ ਫਿਰ ਜੂਨੀਅਰ ਟੀਮ ਅਖਬਾਰਾਂ ਦੇ ਪੰਨਿਆਂ ਤੇ ਛਾਈ ਹੋਈ ਹੈ।

ਸ੍ਰੀ ਭੈਣੀ ਸਾਹਿਬ ਉਹ ਅਸਥਾਨ ਹੈ ਜਿਥੇ ਨਿਆਸਰਿਆਂ ਨੂੰ ਆਸਰਾ ਤੇ ਨਿਓਟਿਆਂ ਨੂੰ ਓਟ ਮਿਲਦੀ ਹੈ। ਇਹ ਅਸਥਾਨ ਹੈ ਜਿਥੇ ਬਿਨਾਂ ਜਾਤ, ਮਜ਼ਹਬ ਵਰਨ ਭੇਦ ਦੇ ਹਰ ਇਕ ਦੀ ਲੋੜ ਅਨੁਸਾਰ ਮਦਦ ਕੀਤੀ ਜਾਂਦੀ ਹੈ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਅਨੇਕਾਂ ਲੋੜਵੰਦ ਮਰੀਜ਼ਾਂ ਦੇ ਇਲਾਜ ਗੁਰੂ ਕੇ ਖਜਾਨੇ 'ਚੋਂ ਮਾਇਆ ਖਰਚ ਕੇ ਕਰਾਏ। ਪੁਰਾਤਨ ਭਾਰਤੀ ਪੱਧਤੀਆਂ ਨੂੰ ਪਰਚਾਰਨ ਲਈ ਕੁਦਰਤੀ ਇਲਾਜ ਅਤੇ ਆਯੁਰਵੈਦਿਕ ਇਲਾਜ ਪ੍ਰਣਾਲੀ ਦੇ ਮਾਹਰ ਵੀ ਸ੍ਰੀ ਭੈਣੀ ਸਾਹਿਬ ਲੋੜਵੰਦਾਂ ਦਾ ਇਲਾਜ਼ ਕਰ ਰਹੇ ਹਨ।

ਸਮੇਂ ਦੀ ਲੋੜ ਨੂੰ ਵੇਖਦਿਆਂ ਲੁਧਿਆਣੇ ਸ਼ਹਿਰ ਵਿੱਚ ਅਧੁਨਿਕ ਮਸ਼ੀਨਰੀ ਅਤੇ ਅਧੁਨਿਕ ਸਹੂਲਤਾਂ ਵਾਲਾ ਇਕ ਮਲਟੀ ਸਪੈਸ਼ਲਿਟੀ ਸਤਿਗੁਰੂ ਪ੍ਰਤਾਪ ਸਿੰਘ ਅਪੋਲੋ ਹਸਪਤਾਲ ਦੀ ਸਥਾਪਨਾ ਕੀਤੀ ਜਿਥੇ ਲੋਕ ਉੱਚ-ਪੱਧਰੀ ਇਲਾਜ ਦਾ ਫਾਇਦਾ ਤਾਂ ਉਠਾਉਂਦੇ ਹੀ ਹਨ ਲੋੜਵੰਦ ਮਰੀਜ਼ ਸਤਿਗੁਰੂ ਜੀ ਦੇ ਹੁਕਮ ਨਾਲ ਇਸ ਆਧੁਨਿਕ-ਇਲਾਜ ਦਾ ਲਾਹਾ ਲੈ ਕੇ ਅਰੋਗ ਹੁੰਦੇ ਹਨ।

ਗੁਰਮਤਿ ਸੰਗੀਤ ਅਤੇ ਸ਼ਾਸਤਰੀ-ਸੰਗੀਤ ਦੀ ਸੰਭਾਲਨਾ, ਪ੍ਰਚਾਰ ਤੇ ਪ੍ਰਸਾਰ ਜਿਵੇਂ ਸ੍ਰੀ ਭੈਣੀ ਸਾਹਿਬ ਨੇ ਕੀਤਾ ਹੈ ਇਹ ਇਕ ਵੱਖਰੇ ਵਿਸ਼ੇ ਦੀ ਮੰਗ ਕਰਦਾ ਹੈ। ਨਾਮਧਾਰੀ ਇਤਿਹਾਸ ਵਿੱਚ ਵਰਣਨ ਹੈ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖ਼ਸੀਅਤ ਦੇ ਕੀਲੇ ਹੋਏ ਕਿਵੇਂ ਹਿੰਦੂ, ਮੁਸਲਮਾਨ ਸਤਿਗੁਰੂ ਜੀ ਦੇ ਮੁਰੀਦ ਬਣ ਗਏ। ਇਸ ਪ੍ਰੰਪਰਾ ਤੇ ਪਹਿਰਾ ਦੇਂਦਿਆਂ ਸਤਿਗੁਰੂ ਪ੍ਰਤਾਪ ਸਿੰਘ ਜੀ ਨੇ ਸਰਬ-ਸਿੱਖ ਨਾਨਕ ਨਾਮ ਲੇਵਾ ਕਾਨਫਰੰਸ, ਹਿੰਦੂ ਮੁਸਲਮ ਮਿਲਾਪ ਕਾਨਫਰੰਸ, ਹਿੰਦੂ ਮੁਸਲਮ-ਸਿੱਖ ਕਾਨਫਰੰਸਾਂ ਦਾ ਆਯੋਜਨ ਕੀਤਾ। ਅੱਜ ਸ੍ਰੀ ਭੈਣੀ ਸਾਹਿਬ ਉਹ ਮੁਕੱਦਸ ਮੁਕਾਮ ਹੈ, ਜਿਸ ਦੀਆਂ ਬਰੂਹਾਂ ਸਭਨਾਂ ਲਈ ਦਿਨ ਰਾਤ ਖੁੱਲ੍ਹੀਆਂ ਰਹਿੰਦੀਆਂ ਨੇ।

ਸ੍ਰੀ ਭੈਣੀ ਸਾਹਿਬ ਦਾ ਦਰਬਾਰ ਅਜਾਤ ਹੈ ਅਮਜਹਬ ਹੈ। ਅਧਿਆਤਮਿਕਤਾ ਇਸ ਦੇ ਕਣ ਕਣ ਵਿੱਚ ਸਮੋਈ ਹੋਈ ਹੈ। ਜਿਥੇ ਅਨਹਦ ਰਾਗਾਂ ਦੀ ਝਨਕਾਰ ਮਨ-ਮਸਤਕ ਨੂੰ ਰੱਬੀ ਰੰਗਾਂ ਵਿੱਚ ਰੰਗ ਦੇਂਦੀ ਏ। ਜਿਥੋਂ ਦੀਆਂ ਸੰਗੀਤ-ਸੁਰਾਂ ਜੀਵਨ ਨੂੰ ਤਰੰਗਤ ਕਰਦੀਆਂ ਨੇ। ਸ੍ਰੀ ਭੈਣੀ ਸਾਹਿਬ ਦੀ ਕੁਦਰਤ ਨਾਲ ਇਕਮਿਕਤਾ ਰੂਹਾਂ ਨੂੰ ਖੇੜਾ ਬਖ਼ਸ਼ਦੀ ਏ। ਇਥੋਂ ਦੀ ਜੀਵਨ ਜਾਚ ਆਪਣੇ ਰੰਗਾਂ ਵਿੱਚ ਪਾਰੰਗਤ ਕਰਨ ਦੀ ਸਮਰੱਥਾ ਰੱਖਦੀ ਏ। ਇਥੋਂ ਦਾ ਮੌਲਿਆ ਹੋਇਆ ਵਾਤਾਵਰਨ ਅਪਣੱਤ ਦਾ ਪੈਗਾਮ ਦੇਂਦਾ ਏ। ਬੇਗਾਨਗੀ ਨੂੰ ਜਿਥੇ ਕੋਈ ਥਾਂ ਨਹੀਂ। ਇਥੋਂ ਦੇ ਪੱਤੇ ਪੱਤੇ 'ਚੋਂ ਸਾਂਝੀਵਾਲਤਾ ਦਾ ਸੰਦੇਸ਼ ਸੁਣਾਈ ਦੇਂਦੈ। ਸਰਬੰਗੀ ਰੰਗ ਇਥੋਂ ਦੀ ਪਹਿਚਾਣ ਹੈ। ਜੋ ਆਵੇ ਸੋ ਰਾਜੀ ਜਾਵੇ ਇਥੋਂ ਦੀ ਵਡਿਆਈ ਹੈ। ਕਿਉਂਕਿ ਇਹ ਚਹੁੰ ਸਤਿਗੁਰੂ ਸਾਹਿਬਾਨ ਦਾ ਨਿਵਾਜਿਆ ਹੋਇਆ ਸ੍ਰੀ ਭੈਣੀ ਸਾਹਿਬ ਹੈ।

■

# ਨਾਮਧਾਰੀ ਗਊਸ਼ਾਲਾ – ਸ੍ਰੀ ਭੈਣੀ ਸਾਹਿਬ

✍ ਸੂਬਾ ਸੁਰਿੰਦਰ ਕੌਰ ਖਰਲ

***ਨਾਮਧਾਰੀ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਗਊ ਰੱਖਿਆ ਤੇ ਗਊ ਸੇਵਾ ਲਈ ਤਤਪਰ ਰਹੇ ਹਨ। ਉਹਨਾਂ ਦੇ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਗਊ ਤੇ ਹੋਰ ਪਸ਼ੂਆਂ ਦੀ ਸੰਭਾਲ ਚਲੀ ਆ ਰਹੀ ਹੈ, ਜੋ ਸਤਿਗੁਰੂ ਹਰੀ ਸਿੰਘ ਗਊਸ਼ਾਲਾ ਬਣੀ।***

***ਵਰਤਮਾਨ ਸਮੇਂ ਵਿਚ ਇਸ ਗਊਸ਼ਾਲਾ ਵਿਚ ਕਰੀਬ 230 ਗਊਆਂ ਅਤੇ ਪਸ਼ੂਧਨ ਹੈ। ਇਥੇ ਸਾਹੀਵਾਲ, ਹਰਿਆਣਾ ਥਾਰਪਾਰਕਰ ਅਤੇ ਐਚ. ਐਫ. (ਵਲੈਤੀ) ਨਸਲ ਦੀਆਂ ਗਊਆਂ ਅਤੇ ਵੱਛੇ-ਵੱਛੀਆਂ, ਸਾਨ੍ਹ ਆਦਿ ਹਨ।***

ਭਾਰਤੀ ਜਨਜੀਵਨ ਵਿਚ ਗਾਂ ਨੂੰ ਇਕ ਵਿਸ਼ੇਸ਼ ਥਾਂ ਪ੍ਰਾਪਤ ਹੈ। ਪ੍ਰਾਚੀਨ ਭਾਰਤ ਦੁੱਧ ਘਿਓ ਦੀਆਂ ਨਦੀਆਂ ਵਾਲਾ ਦੇਸ਼ ਕਹਾਉਂਦਾ ਸੀ। ਗਊ-ਧਨ ਨੂੰ ਦੇਸ਼ ਦੀ ਦੌਲਤ ਅਤੇ ਸੰਪਤੀ ਸਮਝਿਆ ਜਾਂਦਾ ਰਿਹਾ ਹੈ।

ਉਂਜ ਤਾਂ ਦੁੱਧ ਸਾਰੇ ਹੀ ਪਸ਼ੂਆਂ ਦਾ ਉੱਤਮ ਹੈ, ਪਰ ਗਊਆਂ ਦਾ ਦੁੱਧ ਸਰਵੋਤਮ ਮੰਨਿਆ ਜਾਂਦਾ ਹੈ। ਬਚਪਨ ਵਿਚ ਅਸੀਂ ਗਊ ਦਾ ਦੁੱਧ ਪੀਂਦੇ ਹਾਂ, ਸੋ ਗਊ ਮਾਤਾ ਸਮਾਨ ਸਾਡੀ ਪਾਲਣਾ ਕਰਦੀ ਹੈ। ਇਸ ਲਈ ਪੁਰਾਤਨ ਕਾਲ ਤੋਂ ਹੀ ਭਾਰਤ ਵਿਚ ਗਊ ਨੂੰ ਮਾਤਾ ਕਰਕੇ ਪੂਜਿਆ, ਸਤਿਕਾਰਿਆ ਅਤੇ ਸੇਵਿਆ ਜਾਂਦਾ ਰਿਹਾ ਹੈ। ਗਾਂ ਦਾ ਦੁੱਧ ਪਤਲਾ ਹੁੰਦਾ ਹੈ ਅਤੇ ਜਲਦੀ ਹਜ਼ਮ ਹੋ ਜਾਂਦਾ ਹੈ। ਬੀਮਾਰ ਵਿਅਕਤੀ ਨੂੰ ਵੀ ਗਊ ਦਾ ਦੁੱਧ ਦਿੱਤਾ ਜਾਂਦਾ ਹੈ।

ਵਰਤਮਾਨ ਗਊਸ਼ਾਲਾ ਸ੍ਰੀ ਸਤਿਗੁਰੂ ਹਰੀ ਸਿੰਘ ਜੀ ਦੇ ਵੇਲੇ ਦੀ ਬਣੀ ਹੋਈ ਹੈ, ਇਸ ਦਾ ਨਾਂ ਨਾਮਧਾਰੀ ਗਊਸ਼ਾਲਾ ਸ੍ਰੀ ਭੈਣੀ ਸਾਹਿਬ ਰੱਖਿਆ ਗਿਆ ਹੈ।

ਨਾਮਧਾਰੀ ਸਿੰਘ ਸਤਿਗੁਰੂ ਰਾਮ ਸਿੰਘ ਜੀ ਦੇ ਸਮੇਂ ਤੋਂ ਗਊ ਰੱਖਿਆ ਤੇ ਗਊ ਸੇਵਾ ਲਈ ਤਤਪਰ ਰਹੇ ਹਨ। ਉਹਨਾਂ ਦੇ ਸਮੇਂ ਤੋਂ ਸ੍ਰੀ ਭੈਣੀ ਸਾਹਿਬ ਗਊ ਤੇ ਹੋਰ ਪਸ਼ੂਆਂ ਦੀ ਸੰਭਾਲ ਚਲੀ ਆ ਰਹੀ ਹੈ, ਜੋ ਸਤਿਗੁਰੂ ਹਰੀ ਸਿੰਘ ਗਊਸ਼ਾਲਾ ਬਣੀ।

ਵਰਤਮਾਨ ਸਮੇਂ ਵਿਚ ਇਸ ਗਊਸ਼ਾਲਾ ਵਿਚ ਕਰੀਬ 230 ਗਊਆਂ ਅਤੇ ਪਸ਼ੂਧਨ ਹੈ। ਇਥੇ ਸਾਹੀਵਾਲ, ਹਰਿਆਣਾ ਥਾਰਪਾਰਕਰ ਅਤੇ ਐਚ. ਐਫ. (ਵਲੈਤੀ) ਨਸਲ ਦੀਆਂ ਗਊਆਂ ਅਤੇ ਵੱਛੇ-ਵੱਛੀਆਂ, ਸਾਨ੍ਹ ਆਦਿ ਹਨ। ਅਲੱਗ ਅਲੱਗ ਨਸਲ ਦੀਆਂ ਗਊਆਂ ਨੂੰ ਅੱਡੋ-ਅੱਡ ਰੱਖਿਆ ਜਾਂਦਾ ਹੈ। ਉਨ੍ਹਾਂ ਦੇ ਵੱਛੇ-ਵੱਛੀਆਂ ਨੂੰ ਵੀ ਅੱਡੋ-ਅੱਡ ਵਾੜਿਆਂ ਵਿਚ ਰੱਖਿਆ ਜਾਂਦਾ ਹੈ।

ਦੁੱਧੋਂ ਹਟੀਆਂ, ਵਡੇਰੀ ਉਮਰ ਦੀਆਂ ਅਤੇ ਕਸ਼ਟ-ਗ੍ਰਸਤ ਬੀਮਾਰ ਗਊਆਂ ਵਾਸਤੇ ਇਕ ਵੱਖਰਾ ਸ਼ੈੱਡ ਬਣਾਇਆ ਗਿਆ ਹੈ। ਇਨ੍ਹਾਂ ਦੀ ਵੀ ਚੰਗੀ ਤਰ੍ਹਾਂ ਦੇਖ-ਭਾਲ ਅਤੇ ਸੇਵਾ ਸੰਭਾਲ ਕੀਤੀ ਜਾਂਦੀ ਹੈ। ਉਦਾਹਰਣ ਦੇ ਤੌਰ 'ਤੇ ਹਰਿਆਣਾ ਨਸਲ ਦੀ ਇਕ ਗਾਂ ਦੀ ਲੱਤ ਵੱਢੀ ਗਈ ਸੀ, ਲੱਤ ਗਲ ਗਈ ਸੀ, ਕੈਂਸਰ ਹੋ ਗਿਆ ਸੀ। ਸੇਵਾ ਕਰਨ ਨਾਲ ਇਹ ਠੀਕ ਹੋ ਗਈ, ਇਸ ਦੀ ਇਕ ਵੱਛੀ ਵੀ ਗਊਸ਼ਾਲਾ ਵਿਚ ਹੈ।

ਪੰਜਾਬ ਸਰਕਾਰ ਵਲੋਂ ਮੰਗੇ ਜਾਣ 'ਤੇ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵਿਚੋਂ, ਸਰਕਾਰ ਨੂੰ 15 ਵੱਛੇ, ਨਸਲ-ਸੁਧਾਰ ਲਈ ਦਿਤੇ ਗਏ। ਨਾਭੇ, ਖੰਨਾ, ਲੁਧਿਆਣਾ, ਫਗਵਾੜਾ ਅਤੇ ਹੁਸ਼ਿਆਰਪੁਰ ਆਦਿ ਦੀਆਂ ਗਊਸ਼ਾਲਾਵਾਂ ਵਿਚ ਵੀ, ਸ੍ਰੀ ਭੈਣੀ ਸਾਹਿਬ ਤੋਂ ਨਸਲ ਸੁਧਾਰ ਲਈ ਵੱਛੇ ਭੇਜੇ ਗਏ। ਕਈ ਲੋਕ ਨਿੱਜੀ ਤੌਰ 'ਤੇ ਵੀ ਗਊਸ਼ਾਲਾ ਵਿਚੋਂ ਵੱਛੇ ਲੈ ਜਾਂਦੇ ਹਨ।

ਸ੍ਰੀ ਸਤਿਗੁਰੂ ਜੀ ਵਲੋਂ ਵੀ ਸਮੇਂ ਸਮੇਂ ਨਸਲ ਸੁਧਾਰ ਲਈ ਵਧੀਆ ਵੱਛੇ ਲੱਭ ਕੇ ਖਰੀਦ ਲਏ ਜਾਂਦੇ ਹਨ

ਜਿਵੇਂ ਕਿ ਪਿੱਛੇ ਜਿਹੇ ਕੁਝ ਵੱਛੇ ਮੁੱਲ ਲਏ ਗਏ ਹਨ।

ਸਮਰਾਲਾ ਦੇ ਡਾ. ਅਸ਼ੋਕ ਸ਼ਰਮਾ (ਪ੍ਰਧਾਨ ਵੈਟਰਨਰੀ ਡਾਕਟਰ ਐਸੋਸੀਏਸ਼ਨ ਪੰਜਾਬ) ਦੀ ਅਗਵਾਈ ਹੇਠ, ਪਸ਼ੂ ਧਨ ਦੇ ਜ਼ੋਨ ਪੱਧਰੀ ਮੁਕਾਬਲੇ ਸ੍ਰੀ ਭੈਣੀ ਸਾਹਿਬ ਵਿਖੇ ਕਰਵਾਏ ਜਾਣ ਦੀ ਸਕੀਮ ਹੈ। ਖਰਚੇ ਦਾ ਸਾਰਾ ਪ੍ਰਬੰਧ ਸਰਕਾਰ ਵਲੋਂ ਕੀਤਾ ਜਾਣਾ ਹੈ, ਸਿਰਫ ਪ੍ਰਤੀਯੋਗਤਾ ਕਰਵਾਉਣ ਵਾਲੇ ਨੂੰ 15 ਕਿੱਲੇ ਜ਼ਮੀਨ ਦੇਣੀ ਪੈਂਦੀ ਹੈ। 4-5 ਸ਼ੈੱਡ ਬਣਾਉਣ ਦਾ ਪ੍ਰਬੰਧ ਸਰਕਾਰ ਨੇ ਕਰਨਾ ਹੈ ਅਤੇ ਦੇਸੀ ਗਊਆਂ ਦੀ ਨੁਮਾਇਸ਼ ਲਗਾਈ ਜਾਵੇਗੀ।

ਡਾ. ਐਚ. ਐਸ. ਸੰਧਾ ਡਾਇਰੈਕਟਰ ਪਸ਼ੂ ਪਾਲਣ ਵਿਭਾਗ ਚੰਡੀਗੜ੍ਹ ਵਲੋਂ ਮਨਜ਼ੂਰੀ ਮਿਲ ਗਈ ਹੈ, ਫੰਡ ਮੁਹੱਈਆ ਕਰਵਾਏ ਜਾਣੇ ਹਨ। ਕੇਂਦਰੀ ਸਰਕਾਰ ਵਲੋਂ ਗ੍ਰਾਂਟ ਮਿਲਣੀ ਹੈ। ਸਰਕਾਰ ਵਲੋਂ ਸਾਹੀਵਾਲ ਨਸਲ ਦੀਆਂ ਗਾਵਾਂ ਨੂੰ ਵਧਾਏ ਜਾਣ ਦੀ ਸਕੀਮ ਹੈ।

ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵਿਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਵਕਤ ਵਿਚ ਮੁੱਖ ਪ੍ਰਬੰਧਕ ਸਮੇਂ ਸਮੇਂ 'ਤੇ ਇਸ ਪ੍ਰਕਾਰ ਰਹੇ ਹਨ-

ਸੂਬਾ ਵਰਿਆਮ ਸਿੰਘ, ਸਰਵ ਸੰਤ ਦਿਲਬਾਗ ਸਿੰਘ, ਮਹਿੰਦਰ ਸਿੰਘ ਬੀੜਾ, ਗੁਰਨਾਮ ਸਿੰਘ, ਸਾਧੂ ਸਿੰਘ ਭੰਬੂਰ, ਅਮਰ ਸਿੰਘ ਗਰੇਟਾ ਅਤੇ ਬਲਦੇਵ ਸਿੰਘ ਗਹਿਲਾਂ।

ਸਵ. ਸੰਤ ਬਲਵੰਤ ਸਿੰਘ ਗਊਸ਼ਾਲਾ ਵਿਚ ਲੰਮਾ ਸਮਾਂ ਸੇਵਾ ਕਰਨ ਵਾਲੇ ਸੇਵਾਦਾਰ ਸਨ।

ਐਸ ਵੇਲੇ ਸੰਨ 2010 ਵਿਚ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਵਿਚ ਇਹ ਸੇਵਾਦਾਰ ਸੇਵਾ ਕਰ ਰਹੇ ਹਨ-

ਸੂਬਾ ਜਗੀਰ ਸਿੰਘ ਤੇ ਸਰਵ ਸ੍ਰੀ ਬਲਦੇਵ ਸਿੰਘ ਭੁੱਲਰ ਪਿੰਡ ਗਹਿਲਾਂ ਜ਼ਿਲ੍ਹਾ ਬਰਨਾਲਾ, ਸਾਧੂ ਸਿੰਘ ਭੰਬੂਰ ਸ੍ਰੀ ਭੈਣੀ ਸਾਹਿਬ, ਕੁਲਵੰਤ ਸਿੰਘ (ਪਿੰਡ ਨਾਰਲੀ ਜ਼ਿਲ੍ਹਾ ਅੰਮ੍ਰਿਤਸਰ, ਸ਼ਹੀਦ ਬੀਹਲਾ ਸਿੰਘ ਦੇ ਪਰਿਵਾਰ ਵਿਚੋਂ), ਕਾਬਲ ਸਿੰਘ, ਬਲਵਿੰਦਰ ਸਿੰਘ ਡਰਾਈਵਰ, ਘੁੱਲਾ ਸਿੰਘ ਪੱਧਰੀ ਜ਼ਿਲ੍ਹਾ ਅੰਮ੍ਰਿਤਸਰ, ਅਵਤਾਰ ਸਿੰਘ ਲਾਲੀ, ਹਰਦੇਵ ਸਿੰਘ ਦੇਬਾ, ਜਗੀਰ ਸਿੰਘ ਪਿੰਡ ਕੱਕੜਾਂ ਜ਼ਿਲ੍ਹਾ ਅੰਮ੍ਰਿਤਸਰ, ਬਲਬੀਰ ਸਿੰਘ ਬਟਾਲਾ ਜ਼ਿਲ੍ਹਾ ਗੁਰਦਾਸਪੁਰ, ਜਗਤਾਰ ਸਿੰਘ ਬਿੱਟੂ ਸ੍ਰੀ ਭੈਣੀ ਸਾਹਿਬ, ਅਮਰੀਕ ਸਿੰਘ ਪਿੰਡ ਮੁਕਾਮ ਜ਼ਿਲ੍ਹਾ ਗੁਰਦਾਸਪੁਰ, ਸੁਖਦੇਵ ਸਿੰਘ ਯੂ. ਪੀ., ਸੁਖਦੇਵ ਸਿੰਘ ਪਿੰਡ ਵਰਿਆਂਹ ਜ਼ਿਲ੍ਹਾ ਤਰਨਤਾਰਨ, ਕੁਲਜੀਤ ਸਿੰਘ ਰਾਮਪੁਰ, ਗੁਰਨਾਮ ਸਿੰਘ ਸ੍ਰੀ ਜੀਵਨ ਨਗਰ, ਸੁਬੇਗ ਸਿੰਘ ਕੱਕੜ ਆਦਿਕ।

ਵੈਸੇ ਵੀ ਕਈ ਮਾਈਆਂ-ਬੀਬੀਆਂ ਅਤੇ ਸਿੰਘ ਗੋਹੇ ਕੂੜੇ ਦੀ ਸ਼ਰਧਾ-ਭਾਵਨਾ ਨਾਲ ਸੇਵਾ ਕਰਨ ਰੋਜ਼ਾਨਾ ਆਉਂਦੇ ਹਨ।

ਗਊਆਂ ਦੇ ਦੁੱਧ ਤੇ ਘਿਓ ਦੇ ਰਿਕਾਰਡ-

ਗਊਆਂ ਦੀ ਚੰਗੀ ਸੇਵਾ ਸੰਭਾਲ ਹੋਣ ਕਾਰਨ ਸ੍ਰੀ ਸਤਿਗੁਰੂ ਜੀ ਦੀਆਂ ਗਊਆਂ ਨੇ ਦੁੱਧ ਅਤੇ ਘਿਓ ਦੇ ਨਵੇਂ ਰਿਕਾਰਡ ਸਥਾਪਤ ਕੀਤੇ ਹਨ। ਅਨੇਕ ਗਾਵਾਂ 'ਆਲ ਇੰਡੀਆ ਮਿਲਕ ਕੰਪੀਟੀਸ਼ਨ' ਵਿਚੋਂ ਪਹਿਲੇ ਦਰਜੇ 'ਤੇ ਆਉਂਦੀਆਂ ਰਹੀਆਂ ਹਨ। ਹਰਿਆਣਾ ਨਸਲ ਦੀ 'ਪੁਤਲੀ' ਨਾਂ ਦੀ ਗਊ ਇਸ ਮੁਕਾਬਲੇ ਵਿਚੋਂ ਲਗਾਤਾਰ ਤਿੰਨ ਸਾਲ 63 ਪੌਂਡ ਦੁੱਧ ਦੇ ਕੇ ਪਹਿਲੇ ਨੰਬਰ 'ਤੇ ਆਉਂਦੀ ਰਹੀ ਜਿਸ ਕਾਰਨ ਸੰਨ 1964 ਵਿੱਚ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੂੰ 'ਗੋਪਾਲ ਰਤਨ' ਐਵਾਰਡ ਮਿਲਿਆ। ਗੋਸੰਵਰਧਨ ਦੇ ਇਕ ਪ੍ਰਤੀਨਿਧੀ ਨੇ 'ਪੁਤਲੀ' ਨੂੰ ਭਾਰਤ ਦੀ ਦੁੱਧ ਦੀ ਮਲਕਾ ਦੱਸ ਕੇ ਇਕ ਲੇਖ ਲਿਖਿਆ। ਇਸੇ ਤਰ੍ਹਾਂ ਹਰਿਆਣਾ ਨਸਲ ਦੀ 'ਝੰਗੋ' ਨਾਮਕ ਗਾਂ 64 ਪੌਂਡ ਦੁੱਧ ਰੋਜ਼ਾਨਾ ਦੇ ਕੇ ਅਤੇ ਸਾਹੀਵਾਲ ਨਸਲ ਦੀ 'ਨੌਲੱਖੀ' ਗਾਂ 74 ਪੌਂਡ ਦੁੱਧ ਰੋਜ਼ਾਨਾ ਦੇ ਕੇ ਭਾਰਤ ਭਰ ਵਿਚੋਂ ਪਹਿਲੇ ਦਰਜੇ 'ਤੇ ਆਈਆਂ। ਸਾਹੀਵਾਲ ਨਸਲ ਦੀ 'ਸੁਰਹਾ' ਨਾਂ ਦੀ ਇਕ ਗਾਂ ਬਿਨ੍ਹਾਂ ਸੂਣ ਤੋਂ ਦੁੱਧ ਦਿੰਦੀ ਰਹੀ। ਸਾਹੀਵਾਲ ਨਸਲ ਦੀ ਇਕ ਗਾਂ 'ਨੌਕਰਨ', 'ਆਲ ਇੰਡੀਆ ਕੈਟਲ ਸ਼ੋ' ਵਿਚੋਂ ਪਹਿਲੇ ਨੰਬਰ 'ਤੇ ਆਈ। 'ਸਹੇਲੀ' ਨਾਂ ਦੀ ਗਊ ਨੇ ਵੀ ਆਪਣੇ ਵਕਤ ਵਿਚ 21 ਕਿਲੋ 700 ਗ੍ਰਾਮ ਦੁੱਧ ਰੋਜ਼ਾਨਾ ਦਿਤਾ। ਇਸ ਦੇ 14 ਕਿਲੋ 700 ਗ੍ਰਾਮ ਦੁੱਧ ਵਿਚੋਂ ਤਿੰਨ ਪਾ ਘਿਓ ਬਣਦਾ ਰਿਹਾ (ਇਹ ਗੱਲ ਸ੍ਰੀ ਸਤਿਗੁਰੂ ਜੀ ਨੇ ਮੈਨੂੰ ਆਪ ਦੱਸੀ)।

ਸੰਨ 1965 ਵਿਚ ਹਿਸਾਰ ਵਿਚ 'ਕੈਟਲ ਸ਼ੋ ਕੰਪੀਟੀਸ਼ਨ' ਹੋਇਆ। ਸ੍ਰੀ ਸਤਿਗੁਰੂ ਜੀ ਦੀਆਂ ਗਊਆਂ ਦੇ ਇਤਨੇ ਇਨਾਮ ਹੋ ਗਏ ਸਨ ਕਿ ਰੱਖਣ ਨੂੰ ਜਗ੍ਹਾ ਨਹੀਂ ਸੀ। ਉਸ ਵੇਲੇ ਮਾਲ-ਡੰਗਰ ਦੇ ਪ੍ਰਬੰਧਕ ਸੂਬਾ ਵਰਿਆਮ ਸਿੰਘ ਸਨ। ਇਨਾਮ ਦੇਣ ਆਏ ਭਾਰਤ ਦੇ ਪ੍ਰਧਾਨ ਮੰਤਰੀ ਸ੍ਰੀ ਲਾਲ ਬਹਾਦਰ ਸ਼ਾਸ਼ਤਰੀ ਨੇ ਕਿਹਾ,

"ਸਭੀ ਇਨਾਮ ਆਪ ਕੇ ਹੈਂ, ਬਾਰ ਬਾਰ ਆਤੇ ਹੈਂ ਜਾਤੇ ਹੈਂ ਆਪ ਯਹੀਂ ਬੈਠ ਜਾਏਂ।"

ਸ੍ਰੀ ਸਤਿਗੁਰੂ ਜੀ ਨੇ ਗਊ ਪਾਲਣਾ ਨੂੰ ਉਤਸ਼ਾਹਿਤ ਕਰਨ ਲਈ ਸਮੇਂ ਸਮੇਂ ਜਗ੍ਹਾ ਜਗ੍ਹਾ ਪਸ਼ੂ ਪ੍ਰਦਰਸ਼ਨੀਆਂ ਲਗਵਾਈਆਂ। ਸਤਿਗੁਰੂ ਜੀ ਵਲੋਂ ਸਰਵ ਪ੍ਰਥਮ ਪ੍ਰਦਰਸ਼ਨੀ ਸੰਨ 1960 ਵਿਚ ਸ੍ਰੀ ਜੀਵਨ ਨਗਰ ਵਿਖੇ ਲਗਾਈ ਗਈ ਸੀ। ਇਸ ਵਿਚ ਨਾਮਧਾਰੀ ਪੰਥ ਵਲੋਂ ਸਾਂਭੀਆਂ ਹੋਈਆਂ ਗਊਆਂ ਨੂੰ ਇਨਾਮ ਦੇਣ ਲਈ ਪਸ਼ੂ ਪਾਲਣ ਅਤੇ ਖੇਤੀਬਾੜੀ ਮੰਤਰੀ ਚੌਧਰੀ ਸੂਰਜ ਮੱਲ ਸ੍ਰੀ ਜੀਵਨ ਨਗਰ ਆਏ ਸਨ। ਪਸ਼ੂ ਪ੍ਰਦਰਸ਼ਨੀ ਸਮੇਂ ਉਚੇਚੇ ਤੌਰ 'ਤੇ ਭਾਰਤ ਸਰਕਾਰ ਦੇ ਖੇਤੀਬਾੜੀ ਅਤੇ ਖੁਰਾਕ

ਮੰਤਰੀ ਡਾ. ਰਾਮ ਸੁਭਾਗ ਸਿੰਘ, ਪੰਜਾਬ ਦੇ ਪਸ਼ੂ ਪਾਲਣ ਡਾਇਰੈਕਟਰ ਸ. ਪ੍ਰੀਤਮ ਸਿੰਘ ਬਰਾੜ ਅਤੇ ਹਿਸਾਰ ਦੇ ਡਿਪਟੀ ਕਮਿਸ਼ਨਰ ਸ. ਇਕਬਾਲ ਸਿੰਘ ਆਦਿਕ ਪੁਤਲੀ ਗਊ ਨੂੰ ਵੇਖਣ ਆਏ ਸਨ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਵਿਚ ਜਿਹੜੀਆਂ ਗਊਆਂ ਨੇ ਦੁੱਧ ਤੇ ਘਿਓ ਦੇ ਰਿਕਾਰਡ ਸਥਾਪਤ ਕੀਤੇ, ਦਾ ਵੇਰਵਾ ਪੇਸ਼ ਹੈ। ਸੰਨ 1991 ਦਾ ਗਊਸ਼ਾਲਾ ਵਿਚ ਲਿਖ ਜਾਂਦੇ ਰਜਿਸਟਰ ਦੇ ਕੁਝ ਪੰਨਿਆਂ ਦਾ ਵੇਰਵਾ-

ਸੰਨ 1991

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਦੀਆਂ ਗਊਆਂ ਜਿਨਾਂ ਨੇ ਦੁੱਧ ਤੇ ਘਿਓ ਦੇ ਰਿਕਾਰਡ ਸਥਾਪਤ ਕੀਤੇ ਤੇ ਪਸ਼ੂ-ਮੁਕਾਬਲਿਆਂ ਵਿਚੋਂ ਇਨਾਮ ਜਿਤੇ।

| ਗਾਂ ਦਾ ਨਾਂ | ਦਿਨ | ਕਿੰਨਾ ਦੁੱਧ ਦੇ ਚੁੱਕੀ | ਇਕ ਦਿਨ ਦਾ ਵੱਧ ਤੋਂ ਵੱਧ ਦੁੱਧ |
|---|---|---|---|
| 1. ਨਰੰਗੀ | 325 | 2574-00 ਕਿਲੋ | 15-00 ਕਿਲੋ |
| 2. ਮਾਲਤੀ | 297 | 2770-00 ਕਿਲੋ | 15-00 ਕਿਲੋ |
| 3. ਮੈਨਾ | 318 | 2667-00 ਕਿਲੋ | 15-00 ਕਿਲੋ |
| 4. ਈਰਾਵਤੀ | 436 | 3364-00 ਕਿਲੋ | 19-800 ਕਿਲੋ |
| 5. ਊਖਾ | 298 | 2811-00 ਕਿਲੋ | 15-100 ਕਿਲੋ |
| 6. ਸਕਤਿਰੂਪਾ | 235 | 3266-500 ਕਿਲੋ | 16-00 ਕਿਲੋ |
| 7. ਕੋਲ | 302 | 3102-500 ਕਿਲੋ | 17-700 ਕਿਲੋ |
| 8. ਨਕਦੀ | 242 | 2989-00 ਕਿਲੋ | 18-300 ਕਿਲੋ |
| 9. ਰਾਣੀ | 324 | 2831-200 ਕਿਲੋ | 18-000 ਕਿਲੋ |
| 10. ਕੁਮਾਰੀ | 268 | 2400-400 ਕਿਲੋ | 15-300 ਕਿਲੋ |
| 11. ਕਮਲਾ | 273 | 2367-800 ਕਿਲੋ | 18-200 ਕਿਲੋ |
| 12. ਸ਼ਾਨਤੀ | 405 | 3236-800 ਕਿਲੋ | 17-000 ਕਿਲੋ |
| 13. ਮੁਕਤੀ | 400 | 3016-900 ਕਿਲੋ | 15-000 ਕਿਲੋ |
| 14. ਨਰਾਲੀ | 320 | 2537-300 ਕਿਲੋ | 15-000 ਕਿਲੋ |
| 15. ਕਿੰਗਰੀ | 309 | 4125-000 ਕਿਲੋ | 16-000 ਕਿਲੋ |
| 16. ਸ਼ਿਆਮਾ | 359 | 2546-700 ਕਿਲੋ | 15-000 ਕਿਲੋ |
| 17. ਸਕੁੰਤਲਾ | 527 | 3259-200 ਕਿਲੋ | 18-800 ਕਿਲੋ |
| 18. ਨਈਵਾਸਾ | 298 | 2545-300 ਕਿਲੋ | 15-300 ਕਿਲੋ |
| 19. ਜਰਕੰਬਰੀ | 213 | 2204-800 ਕਿਲੋ | 19-000 ਕਿਲੋ |
| 20. ਜਯਨਤੀ | 270 | 1993-500 ਕਿਲੋ | 18-300 ਕਿਲੋ |
| 21. ਮਿਥਲਾ | 370 | 3582-400 ਕਿਲੋ | 18-200 ਕਿਲੋ |
| 22. ਡਲਹੌਜੀ | 452 | 3199-100 ਕਿਲੋ | 16-100 ਕਿਲੋ |
| 23. ਕਮਖਿਯਾ | 231 | 3410-200 ਕਿਲੋ | 19-500 ਕਿਲੋ |
| 24. ਸਭਾਗੀ | 412 | 2513-900 ਕਿਲੋ | 15-400 ਕਿਲੋ |
| 25. ਕਮਲਾਵਤੀ | 464 | 3309-100 ਕਿਲੋ | 15-800 ਕਿਲੋ |
| 26. ਅਮਰਾਵਤੀ | 270 | 2378-500 ਕਿਲੋ | 19-800 ਕਿਲੋ |
| 27. ਸਨੀਤਾ | 374 | 3391-500 ਕਿਲੋ | 17-600 ਕਿਲੋ |
| 28. ਨੂਰਨੈਣਾ | 455 | 3847-900 ਕਿਲੋ | 17-000 ਕਿਲੋ |

ਸ੍ਰੀ ਭੈਣੀ ਸਾਹਿਬ ਦੀਆਂ ਵਧੀਆ ਗਾਈਆਂ (ਹਰਿਆਣਾ)

| ਗਾਂ ਦਾ ਨਾਂ | ਦਿਨ | ਕਿੰਨਾ ਦੁੱਧ ਦੇ ਚੁੱਕੀ | ਇਕ ਦਿਨ ਦਾ ਵੱਧ ਤੋਂ ਵੱਧ ਦੁੱਧ |
|---|---|---|---|
| 1. ਨਰਦ | 235 | 3281-000 ਕਿਲੋ | 17-500 ਕਿਲੋ |
| 2. ਪੁਸ਼ਪਾ | 276 | 2581-800 ਕਿਲੋ | 17-100 ਕਿਲੋ |
| 3. ਕਿਣਕਣੀ | 258 | 3266-500 ਕਿਲੋ | 19-400 ਕਿਲੋ |

| | | | |
|---|---|---|---|
| 4. ਝਿੰਕਾਰ | 288 | 3459-800 ਕਿਲੋ | 19-300 ਕਿਲੋ |
| 5. ਝਾਂਜਰ | 269 | 2601-201 ਕਿਲੋ | 16-000 ਕਿਲੋ |
| 6. ਨੈਣਾਦੇਵੀ | 412 | 4105-300 ਕਿਲੋ | 20-400 ਕਿਲੋ |
| 7. ਨਿਰਦੋਸ਼ੀ | 248 | 2470-000 ਕਿਲੋ | 18-200 ਕਿਲੋ |
| 8. ਪ੍ਰਕਿਰਤੀ | 258 | 2044-400 ਕਿਲੋ | 16-300 ਕਿਲੋ |
| 9. ਊਖਾ | 284 | 2972-100 ਕਿਲੋ | 18-800 ਕਿਲੋ |
| 10. ਜਮਨਾ | 383 | 2910-400 ਕਿਲੋ | 15-000 ਕਿਲੋ |
| 11. ਅਰਾਧਨਾ | 414 | 2585-500 ਕਿਲੋ | 18-900 ਕਿਲੋ |
| 12. ਸ਼ਿੰਗਾਰੀ | 325 | 2801-400 ਕਿਲੋ | 17-100 ਕਿਲੋ |
| 13. ਨਿਮਾਣੀ | 232 | 2307-200 ਕਿਲੋ | 19-300 ਕਿਲੋ |
| 14. ਝੁਮਕੀ | 155 | 1680-100 ਕਿਲੋ | 17-700 ਕਿਲੋ |
| 15. ਪਦਮਣੀ | 621 | 3994-000 ਕਿਲੋ | 17-500 ਕਿਲੋ |
| 16. ਆਰਸੀ | 269 | 2487-300 ਕਿਲੋ | 17-000 ਕਿਲੋ |

### ਸਾਹੀਵਾਲ ਗਾਈਆਂ ਦਾ ਪੁਰਾਣਾ ਰਿਕਾਰਡ

| ਗਾਂ ਦਾ ਨਾਂ | ਦਿਨ | ਕਿੰਨਾ ਦੁੱਧ ਦੇ ਚੁੱਕੀ | ਇਕ ਦਿਨ ਦਾ ਵੱਧ ਤੋਂ ਵੱਧ ਦੁੱਧ |
|---|---|---|---|
| 1. ਨੌਲਖੀ | 300 | 14150 ਪੌਂਡ | 74.75 ਪੌਂਡ |
| 2. ਸੁਰਸਤੀ | 329 | 9387.5 ਪੌਂਡ | 44.40 ਪੌਂਡ |
| 3. ਨੌਚੰਦੀ | 283 | 6243-000 ਕਿਲੋ | 26-325 ਕਿਲੋ |
| 4. ਗੁਲਖਾਰ | 336 | 2479-100 ਕਿਲੋ | 17-200 ਕਿਲੋ |
| 5. ਦਰੋਪਤੀ | 405 | 3343-900 ਕਿਲੋ | 19-000 ਕਿਲੋ |
| 6. ਰਤਨਪ੍ਰਭਾ | 233 | 2681-200 ਕਿਲੋ | 19-100 ਕਿਲੋ |
| 7. ਸਹੇਲੀ | 288 | 2965-500 ਕਿਲੋ | 21-600 ਕਿਲੋ |
| 8. ਮਾਲਤੀ | 291 | 3345-700 ਕਿਲੋ | 19-700 ਕਿਲੋ |
| 9. ਹੁਕਮੀ | 306 | 12068 ਪੌਂਡ | 60.0 ਪੌਂਡ |
| 10. ਗੇਂਦੀ | 305 | 9203 ਪੌਂਡ | 44.0 ਪੌਂਡ |
| 11. ਗੁਲਤਾਰੀ | 445 | 8344 ਪੌਂਡ | 39.5 ਪੌਂਡ |
| 12. ਟੀਟੀ | 291 | 7190 ਪੌਂਡ | 34.5 ਪੌਂਡ |
| 13. ਮੀਰਾਬਾਈ | 306 | 8881.5 ਪੌਂਡ | 40.0 ਪੌਂਡ |
| 14. ਮੀਨਾ | 300 | 12645 ਪੌਂਡ | 49.5 ਪੌਂਡ |
| 15. ਸੁੰਦਰੀ | 305 | 9797.5 ਪੌਂਡ | 55.0 ਪੌਂਡ |
| 16. ਰੇਮੀ | 318 | 8847.75 ਪੌਂਡ | 39.5 ਪੌਂਡ |
| 17. ਚੰਦੀ | 302 | 8643.5 ਪੌਂਡ | 41.5 ਪੌਂਡ |
| 18. ਨੌਕਰੋੜੀ | 300 | 11044.35 ਪੌਂਡ | 55.0 ਪੌਂਡ |

### ਹਰਿਆਣਾ ਗਾਈਆਂ ਦਾ ਪੁਰਾਣਾ ਰਿਕਾਰਡ

| ਗਾਂ ਦਾ ਨਾਂ | ਦਿਨ | ਕਿੰਨਾ ਦੁੱਧ ਦੇ ਚੁੱਕੀ | ਇਕ ਦਿਨ ਦਾ ਵੱਧ ਤੋਂ ਵੱਧ ਦੁੱਧ |
|---|---|---|---|
| 1. ਭੋਡੀ | 300 | 8000.0 ਪੌਂਡ | 36.0 ਪੌਂਡ |
| 2. ਟੋਡੀ | 381 | 9026.0 ਪੌਂਡ | 41.5 ਪੌਂਡ |
| 3. ਹਰਨੀ | 242 | 5835.0 ਪੌਂਡ | 39.0 ਪੌਂਡ |
| 4. ਪਦਮਣੀ | 300 | 5090.0 ਪੌਂਡ | 34.5 ਪੌਂਡ |
| 5. ਚੰਦ੍ਰਮਾ | 253 | 4659.5 ਪੌਂਡ | 47.5 ਪੌਂਡ |
| 6. ਪਿਆਰੀ | 262 | 7624.0 ਪੌਂਡ | 40.0 ਪੌਂਡ |
| 7. ਚੰਦ੍ਰਮਣੀ | 300 | 7365.0 ਪੌਂਡ | 46.0 ਪੌਂਡ |

| | | | |
|---|---|---|---|
| 8. ਝੂੰਗੀ | 300 | 7887.0 ਪੌਂਡ | 39.0 ਪੌਂਡ |
| 9. ਜਮਨਾ | 300 | 5804.0 ਪੌਂਡ | 40.0 ਪੌਂਡ |
| 10. ਨੀਲੀ | 300 | 6785.0 ਪੌਂਡ | 48.0 ਪੌਂਡ |
| 11. ਪੁਤਲੀ | 300 | 10139.5 ਪੌਂਡ | 28.594 ਪੌਂਡ |

### ਆਲ ਇੰਡੀਆ ਦੁੱਧ ਮੁਕਾਬਲਾ (ਰਿਕਾਰਡ)

| ਗਾਂ ਦਾ ਨਾਂ | ਦੁੱਧ | ਸਾਲ | |
|---|---|---|---|
| 1. ਹਰਿਆਣਾ ਪੁਤਲੀ | 41.37 ਪੌਂਡ | 1961 | |
| 2. ਹਰਿਆਣਾ ਪੁਤਲੀ | 54.37 ਪੌਂਡ | 1962 | |
| 3. ਹਰਿਆਣਾ ਪੁਤਲੀ | 58.86 ਪੌਂਡ | 1963 | |
| 4. ਹਰਿਆਣਾ ਪੁਤਲੀ | 28.594 ਕਿਲੋ | 1964 | ਗੁਪਾਲ ਰਤਨ ਜਿੱਤਿਆ |
| 5. ਸਾਹੀਵਾਲ ਨੌਚੰਦੀ | 25.313 ਕਿਲੋ | 1964 | |
| 6. ਸਾਹੀਵਾਲ ਮਿਰਾਨ | 25.500 ਕਿਲੋ | 1964 | |
| 7. ਸਾਹੀਵਾਲ ਨਉਕਰਨ | 16.875 ਕਿਲੋ | 1964 | |
| 8. ਹਰਿਆਣਾ ਝੂੰਗੀ | 14.344 ਕਿਲੋ | 1964 | |
| 9. ਹਰਿਆਣਾ ਚੰਦਾਨੀ | 19.463 ਕਿਲੋ | 1965 | |
| 10. ਹਰਿਆਣਾ ਚੰਦ੍ਰਕਲਾ | 15.300 ਕਿਲੋ | 1965 | |
| 11. ਸਾਹੀਵਾਲ ਨਉਕਰਨ | 22.350 ਕਿਲੋ | 1965 | |
| 12. ਸਾਹੀਵਾਲ ਮਾਲਕਾਨੀ | 18.750 ਕਿਲੋ | 1965 | |
| 13. ਸਾਹੀਵਾਲ ਨੌਚੰਦੀ | 16.988 ਕਿਲੋ | 1965 | |
| 14. ਸਾਹੀਵਾਲ ਮੀਰਾਨ | 16.575 ਕਿਲੋ | 1965 | |
| 15. ਹਰਿਆਣਾ ਝੂੰਗੋ | 26.737 ਕਿਲੋ | 1966 | |
| 16. ਹਰਿਆਣਾ ਮੂਰਤੀ | 17.587 ਕਿਲੋ | 1966 | |
| 17. ਹਰਿਆਣਾ ਚੰਛੋ | 16.871 ਕਿਲੋ | 1966 | |
| 18. ਸਾਹੀਵਾਲ ਨੌਚੰਦੀ | 26.362 ਕਿਲੋ | 1966 | |
| 19. ਸਾਹੀਵਾਲ ਕਿਸਮਤ | 20.025 ਕਿਲੋ | 1966 | |
| 20. ਸਾਹੀਵਾਲ ਨੌਸ਼ਿੰਗਾਰ | 16.871 ਕਿਲੋ | 1966 | |
| 21. ਹਰਿਆਣਾ ਝੂੰਗੋ | 27.900 ਕਿਲੋ | 1967 | |
| 22. ਹਰਿਆਣਾ ਚੰਦ੍ਰਕਲਾ | 16.600 ਕਿਲੋ | 1967 | |
| 23. ਸਾਹੀਵਾਲ ਨੌਚੰਦੀ | 26.325 ਕਿਲੋ | 1967 | |
| 24. ਸਾਹੀਵਾਲ ਗੋਦਨ | 19.537 ਕਿਲੋ | 1967 | |
| 25. ਸਾਹੀਵਾਲ ਸੁਰਸਤੀ | 18.075 ਕਿਲੋ | 1967 | |
| 26. ਥਰਪਾਰਕਰ ਚਮਨ | 17.550 ਕਿਲੋ | 1967 | |
| 27. ਥਰਪਾਰਕਰ ਗੁਲਬਾਗ | 16.500 ਕਿਲੋ | 1967 | |

### ਪ੍ਰਤੀਯੋਗਿਤਾਵਾਂ ਵਿਚੋਂ ਜਿੱਤੇ ਇਨਾਮਾਂ ਦਾ ਵੇਰਵਾ

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀਆਂ ਗਊਸ਼ਾਲਾ ਦੀਆਂ ਗਊਆਂ ਅਤੇ ਹੋਰ ਪਸ਼ੂ ਧਨ, ਪ੍ਰਤੀਯੋਗਿਤਾਵਾਂ ਵਿਚੋਂ ਭਾਗ ਲੈ ਕੇ ਇਨਾਮ ਜਿੱਤਦੇ ਰਹਿੰਦੇ ਹਨ। ਇਨ੍ਹਾਂ ਵਿਚੋਂ ਕੁਝ ਕੁ ਦਾ ਜ਼ਿਕਰ 'ਗਊਆਂ ਦੇ ਦੁੱਧ ਅਤੇ ਘਿਓ ਦੇ ਰਿਕਾਰਡ', ਅਧਿਆਏ ਵਿਚ ਕੀਤਾ ਗਿਆ ਹੈ।

ਅਜੋਕੇ ਸਮੇਂ ਵਿਚ ਸੰਨ 2009 ਅਤੇ ਸੰਨ 2010 ਵਿਚ ਪੰਜਾਬ ਸਰਕਾਰ ਦੇ ਪਸ਼ੂ ਪਾਲਣ ਵਿਭਾਗ ਵਲੋਂ ਆਯੋਜਿਤ ਕੀਤੇ ਗਏ ਪਸ਼ੂ ਮੇਲਿਆਂ ਵਿਚ ਹੋਈਆਂ ਪ੍ਰਤੀਯੋਗਿਤਾਵਾਂ ਵਿਚ ਭਾਗ ਲੈਣ ਵਾਲੇ ਸ੍ਰੀ ਭੈਣੀ ਸਾਹਿਬ ਦੀ ਗਊਸ਼ਾਲਾ ਦੀਆਂ ਗਊਆਂ, ਵੱਛੀਆਂ ਅਤੇ ਸਾਨ੍ਹਾਂ ਆਦਿ ਨੇ ਬਹੁਤ ਵੱਡੀਆਂ ਪ੍ਰਾਪਤੀਆਂ ਹਾਸਲ ਕੀਤੀਆਂ।

ਸ੍ਰੀ ਸਤਿਗੁਰੂ ਜੀ ਦੇ ਅਸ਼ੀਰਵਾਦ ਤੇ ਪ੍ਰਵਾਨਗੀ ਅਨੁਸਾਰ ਇਨ੍ਹਾਂ ਨੂੰ ਸੂਬਾ ਜਗੀਰ ਸਿੰਘ ਛਾਪਿਆਂਵਾਲੀ (ਮੁਕਤਸਰ) ਦੀ ਸੁਯੋਗ ਅਗਵਾਈ ਹੇਠ ਗਊਸ਼ਾਲਾ ਦੇ

ਪ੍ਰਬੰਧਕਾਂ ਸੰਤ ਦਲਜੀਤ ਸਿੰਘ, ਸੰਤ ਅਮਰ ਸਿੰਘ ਗਰੇਟਾ ਅਤੇ ਸੰਤ ਬਲਦੇਵ ਸਿੰਘ ਆਦਿ ਵਲੋਂ ਪੰਜਾਬ ਰਾਜ ਪਸ਼ੂ ਧਨ ਚੈਂਪੀਅਨਸ਼ਿਪ-2009 ਮੁਕਤਸਰ, ਪੰਜਾਬ ਪਸ਼ੂ ਧਨ ਚੈਂਪਿਅਨਸ਼ਿਪ-2009 (ਪੂਰਬੀ ਜ਼ੋਨ ਪੱਧਰੀ ਮੁਕਾਬਲਾ) ਪਸ਼ੂ ਮੰਡੀ ਚੜਿੱਕ ਜ਼ਿਲ੍ਹਾ ਮੋਗਾ ਅਤੇ ਉੱਤਰੀ ਭਾਰਤ ਪਸ਼ੂ ਧਨ ਚੈਂਪਿਅਨਸ਼ਿਪ-2010 ਮੁਕਤਸਰ ਵਿਚ ਲਿਜਾਇਆ ਗਿਆ ਸੀ।

ਇਥੋਂ ਆ ਕੇ ਪ੍ਰਬੰਧਕ ਵਰਗ ਨੇ ਸ੍ਰੀ ਭੈਣੀ ਸਾਹਿਬ ਵਿਖੇ ਇਹ ਸਾਰੇ ਮਾਨ ਸਨਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਭੇਟ ਕਰ ਖੁਸ਼ੀਆਂ ਪ੍ਰਾਪਤ ਕੀਤੀਆਂ ਅਤੇ ਅਗੋਂ ਲਈ ਵੀ ਇਸੇ ਤਰ੍ਹਾਂ ਦੀਆਂ ਮਾਣ ਮੱਤੀਆਂ ਕਾਮਯਾਬੀਆਂ ਹਾਸਲ ਕਰਨ ਦੀ ਬਖਸ਼ਿਸ਼ ਕਰਨ ਦੀ, ਸ੍ਰੀ ਸਤਿਗੁਰੂ ਜੀ ਤੋਂ ਮੰਗ ਕੀਤੀ। ਪ੍ਰਾਪਤ ਇਨਾਮਾਂ ਦਾ ਵੇਰਵਾ ਪੇਸ਼ ਹੈ-

**ਪੰਜਾਬ ਰਾਜ ਪਸ਼ੂ ਧਨ ਚੈਂਪਿਅਨਸ਼ਿਪ-2009**

**ਗੁਰੂ ਗੋਬਿੰਦ ਸਿੰਘ** ਸਟੇਡੀਅਮ ਸਰਕਾਰੀ ਕਾਲਜ ਮੁਕਤਸਰ ਵਿਖੇ (8 ਤੋਂ 12 ਜਨਵਰੀ 2009)

ਪੰਜਾਬ ਦੇ 4 ਵੱਖ ਵੱਖ ਥਾਵਾਂ 'ਤੇ ਮੁਕਾਬਲੇ ਕਰਾ ਕੇ, ਸੈਂਕੜੇ ਚੋਣਵੇਂ ਪਸ਼ੂਆਂ ਦੇ ਫਾਈਨਲ ਮੁਕਾਬਲੇ ਇਸ ਮੇਲੇ 'ਤੇ ਕਰਾਏ ਗਏ। ਇਸ ਪਸ਼ੂ ਮੇਲੇ ਵਿਚ ਸਟੇਡੀਅਮ ਵਿਚ ਨਾਮਧਾਰੀ ਗਊਸ਼ਾਲਾ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ 'ਤੇ ਹੋਰ ਪਸ਼ੂ ਧਨ ਵਿਸ਼ੇਸ਼ ਆਕਰਸ਼ਣ ਦਾ ਕੇਂਦਰ ਸਨ। ਇਨ੍ਹਾਂ ਵਲੋਂ ਵੱਖੋ ਵੱਖ ਪ੍ਰਤੀਯੋਗਤਾਵਾਂ ਵਿਚੋਂ 2 ਲੱਖ 89 ਹਜ਼ਾਰ ਦੇ ਇਨਾਮ ਜਿੱਤੇ ਗਏ।

**ਦੁੱਧ ਚੁਆਈ ਵਾਲੀਆਂ ਗਾਵਾਂ ਦੀ ਪ੍ਰਤੀਯੋਗਤਾ**

ਪਹਿਲੇ ਪੰਜ ਇਨਾਮ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ ਨੂੰ ਪ੍ਰਾਪਤ ਹੋਏ।

| | | | |
|---|---|---|---|
| ਪਹਿਲਾ ਇਨਾਮ | - | ਨਸੀਬ ਗਾਂ ਨੂੰ | 51,000 ਰੁਪੈ |
| ਦੂਜਾ ਇਨਾਮ | - | ਸੁਖਦਾਈ ਗਾਂ ਨੂੰ | 31,000 ਰੁਪੈ |
| ਤੀਜਾ ਇਨਾਮ | - | ਰਹਿਮਤ ਗਾਂ ਨੂੰ | 21,000 ਰੁਪੈ |
| ਚੌਥਾ ਇਨਾਮ | - | ਕਾਸ਼ਨੀ ਗਾਂ ਨੂੰ | 12,000 ਰੁਪੈ |
| ਪੰਜਵਾਂ ਇਨਾਮ | - | ਸਰੂਪ ਗਾਂ ਨੂੰ | 10,000 ਰੁਪੈ |

ਪਹਿਲੇ ਨੰਬਰ ਦਾ ਇਨਾਮ ਜਿੱਤਣ ਵਾਲੀ ਗਊ ਨਸੀਬ ਸਾਢੇ 18 ਕਿਲੋ ਦੁੱਧ ਦੇ ਕੇ ਫਸਟ ਆਈ। ਵੈਸੇ ਰੋਜ਼ਾਨਾ ਇਹ ਕ੍ਰੀਬ 22-23 ਕਿਲੋ ਦੁੱਧ ਦਿੰਦੀ ਹੈ।

| | | | |
|---|---|---|---|
| ਚੌਥਾ ਇਨਾਮ | - | ਨਿਰਜੀਵ ਗਾਂ ਨੂੰ | 10,000 ਰੁਪੈ |
| ਛੇਵਾਂ ਇਨਾਮ | - | ਨਸੀਬ ਗਾਂ ਨੂੰ | 5,000 ਰੁਪੈ |
| ਸੱਤਵਾਂ ਇਨਾਮ | - | ਰਹਿਮਤ ਗਾਂ ਨੂੰ | 5,000 ਰੁਪੈ |

**ਸਾਹੀਵਾਲ ਵੱਛੀਆਂ ਦੀ ਪ੍ਰਤੀਯੋਗਤਾ**

| | | | |
|---|---|---|---|
| ਪਹਿਲਾ ਇਨਾਮ | - | ਸੁਰੀਲੀ ਵੱਛੀ ਨੂੰ | 31,000 ਰੁਪੈ |
| ਤੀਜਾ ਇਨਾਮ | - | ਨਿਸ਼ਕਾਮ ਵੱਛੀ ਨੂੰ | 11,000 ਰੁਪੈ |
| ਚੌਥਾ ਇਨਾਮ | - | ਕਰਮੀ ਵੱਛੀ ਨੂੰ | 10,000 ਰੁਪੈ |

ਸਾਹੀਵਾਲ ਸਾਨ੍ਹ ਪ੍ਰਤੀਯੋਗਤਾ

| | | | |
|---|---|---|---|
| ਪਹਿਲਾ ਇਨਾਮ | - | ਮਸਤਾਨਗੜ੍ਹ ਵਾਲੇ ਸਮੁੰਦਰ ਸਾਨ੍ਹ ਨੂੰ | 51,000 ਰੁਪੈ |
| ਦੂਜਾ ਇਨਾਮ | - | ਤਾਰਾ ਸਾਨ੍ਹ ਨੂੰ | 31,000 ਰੁਪੈ |
| ਅੱਠਵਾਂ ਇਨਾਮ- | | ਮੱਰਹਾ ਨਸਲ ਦੇ ਸਾਨ੍ਹ ਨੂੰ | 10,000 ਰੁਪੈ |

ਇਸ ਫਾਈਨਲ ਮੁਕਾਬਲੇ ਵਿਚ ਜੇਤੂ ਪਸ਼ੂਆਂ ਦੀ ਇਨਾਮ ਵੰਡ ਸ਼੍ਰੋਮਣੀ ਅਕਾਲੀ ਦਲ ਦੇ ਪ੍ਰਧਾਨ ਸ. ਸੁਖਬੀਰ ਸਿੰਘ ਬਾਦਲ ਦੁਆਰਾ ਕੀਤੀ ਗਈ, ਜਿਸ ਵਿਚ ਪੰਜਾਬ ਦੇ ਖੇਤੀਬਾੜੀ ਤੇ ਪਸ਼ੂ ਪਾਲਣ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ ਤੇ ਬਹੁਤ ਸਾਰੇ ਪਤਵੰਤੇ ਸੱਜਣ ਤੇ ਮਹਿਕਮਿਆਂ ਦੇ ਸਰਕਾਰੀ ਅਫਸਰ ਸ਼ਾਮਲ ਸਨ। ਹਜ਼ਾਰਾਂ ਦੀ ਗਿਣਤੀ ਵਿਚ ਪਸ਼ੂ ਪ੍ਰੇਮੀ ਤੇ ਪਸ਼ੂ-ਪਾਲਕ ਇਸ ਸਟੇਡੀਅਮ ਵਿਚ ਮੌਜੂਦ ਸਨ।

ਪੰਜਾਬ ਪਸ਼ੂ ਧਨ ਚੈਂਪਿਅਨਸ਼ਿਪ - (26-27-28 ਦਸੰਬਰ 2009)

ਪੂਰਬੀ ਜ਼ੋਨ ਪੱਧਰੀ ਮੁਕਾਬਲਾ ਪਸ਼ੂ ਮੰਡੀ ਪਿੰਡ ਚੜਿੱਕ (ਜ਼ਿਲ੍ਹਾ ਮੋਗਾ)

ਇਸ ਪੂਰਬੀ ਜੋਨ ਪੱਧਰੀ ਮੁਕਾਬਲੇ ਵਿਚ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ ਅਤੇ ਪਸ਼ੂ ਧਨ ਵਲੋਂ 54 ਹਜ਼ਾਰ ਦੇ 12 ਇਨਾਮ ਜਿੱਤੇ ਗਏ।

**ਦੁੱਧ ਚੁਆਈ ਮੁਕਾਬਲਾ-ਸਾਹੀਵਾਲ**

ਪਹਿਲਾ ਇਨਾਮ - ਨਾਗਪੁਸ਼ਪੀ ਗਾਂ ਨੂੰ 10,000 ਰੁਪੈ
ਦੂਜਾ ਇਨਾਮ - ਨਿਸ਼ਕਾਮ ਗਾਂ ਨੂੰ 8,000 ਰੁਪੈ
ਚੌਥਾ ਇਨਾਮ - ਨਾਥਾਂ ਵਾਲੀ ਗਾਂ ਨੂੰ 3,000 ਰੁਪੈ
ਪੰਜਵਾਂ ਇਨਾਮ - ਅਰਦਾਸ ਗਾਂ ਨੂੰ 2,000 ਰੁਪੈ

ਇਸ ਪ੍ਰਤੀਯੋਗਤਾ ਦੇ 5 ਵਿਚੋਂ ਚਾਰ ਇਨਾਮ ਜਿੱਤ ਲਏ ਗਏ।

**ਸਾਹੀਵਾਲ ਨਸਲ ਵਾਲੀਆਂ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਰਹਿਮਤ ਗਾਂ ਨੂੰ 10,000 ਰੁਪੈ
ਦੂਜਾ ਇਨਾਮ - ਸੁਰੀਲੀ ਗਾਂ ਨੂੰ 5,000 ਰੁਪੈ
ਚੌਥਾ ਇਨਾਮ - ਮੰਡਲ ਗਾਂ ਨੂੰ 2,000 ਰੁਪੈ
ਪੰਜਵਾਂ ਇਨਾਮ - ਨਿਸ਼ਕਾਮ ਗਾਂ ਨੂੰ 2,000 ਰੁਪੈ

ਇਸ ਪ੍ਰਤੀਯੋਗਤਾ ਦੇ 5 ਵਿਚੋਂ ਚਾਰ ਇਨਾਮ ਜਿੱਤ ਲਏ ਗਏ।

**ਸਾਹੀਵਾਲ ਸਾਨ੍ਹ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਮਸਤਾਨਗੜ੍ਹ ਵਾਲੇ ਸਾਨ੍ਹ ਨੂੰ 5,000 ਰੁਪੈ
ਤੀਜਾ ਇਨਾਮ - ਯੁਗ ਸਾਨ੍ਹ ਨੂੰ 1,000 ਰੁਪੈ

**ਸਾਹੀਵਾਲ ਵੱਛੀਆਂ ਪ੍ਰਤੀਯੋਗਤਾ**

ਪਹਿਲਾ ਇਨਾਮ - 4708 ਨੰ:(ਮਾਲਾ ਗਾਂ ਦੀ ਵੱਛੀ) ਨੂੰ 5,000 ਰੁਪੈ
ਤੀਜਾ ਇਨਾਮ - 4742 ਨੰ:(ਗੁਰਬਾਣੀ ਗਾਂ ਦੀ ਵੱਛੀ) ਨੂੰ 1,000 ਰੁਪੈ

**ਉੱਤਰੀ ਭਾਰਤ ਪਸ਼ੂ ਧਨ ਚੈਂਪਿਅਨਸ਼ਿਪ-2010**

ਗੁਰੂ ਗੋਬਿੰਦ ਸਿੰਘ ਸਟੇਡੀਅਮ ਸਰਕਾਰੀ ਕਾਲਜ ਮੁਕਤਸਰ (8 ਤੋਂ 12 ਜਨਵਰੀ ਸੰਨ 2010)

ਇਸ ਵਿਚ ਉੱਤਰੀ ਭਾਰਤ ਦੇ ਪਸ਼ੂਆਂ ਦੇ ਵੱਖ ਵੱਖ ਵਰਗਾਂ ਦੇ ਮੁਕਾਬਲੇ ਕਰਵਾਏ ਗਏ। ਕਰੀਬ ਸਾਰੀਆਂ ਪ੍ਰਤੀਯੋਗਿਤਾਵਾਂ ਵਿਚੋਂ ਪਹਿਲਾ ਸਥਾਨ ਪ੍ਰਾਪਤ ਕਰ ਕੇ ਸ੍ਰੀ ਭੈਣੀ ਸਾਹਿਬ ਦੀਆਂ ਗਊਆਂ, ਵੱਛੀਆਂ ਤੇ ਸਾਨ੍ਹਾਂ ਨੇ ਉੱਤਰੀ ਭਾਰਤ ਵਿਚ ਚੈਂਪੀਅਨ ਹੋਣ ਦਾ ਮਾਣ ਪ੍ਰਾਪਤ ਕੀਤਾ। ਇਨ੍ਹਾਂ ਨੇ ਕੁੱਲ 23 ਇਨਾਮ ਪ੍ਰਾਪਤ ਕੀਤੇ। 3 ਲੱਖ 76 ਹਜ਼ਾਰ ਦੀ ਰਾਸ਼ੀ ਦੇ 20 ਪੁਰਸਕਾਰ ਨਗਦ ਰਾਸ਼ੀ ਦੇ ਰੂਪ ਵਿਚ ਮਿਲਣ ਤੋਂ ਇਲਾਵਾ, ਸਨਮਾਨ ਚਿੰਨ੍ਹ ਅਤੇ ਪ੍ਰਮਾਣ ਪੱਤਰ ਪ੍ਰਾਪਤ ਹੋਏ। ਤਿੰਨ ਹੌਸਲਾ ਵਧਾਊ ਪੁਰਸਕਾਰ ਦੇ ਰੂਪ ਵਿਚ, ਤਿੰਨ ਪ੍ਰਮਾਣ ਪੱਤਰ ਮਿਲੇ। ਇਨ੍ਹਾਂ ਸਭ ਇਨਾਮਾਂ ਦਾ ਵੇਰਵ੍ਹਾ ਇਸ ਪ੍ਰਕਾਰ ਹੈ-

**ਦੁੱਧ ਚੁਆਈ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਨਾਗਪੁਸ਼ਪੀ ਗਾਂ ਨੂੰ 51,000 ਰੁਪੈ, 21,000 ਰੁਪੈ
ਤੀਜਾ ਇਨਾਮ - ਕਿਰਪਾ ਗਾਂ ਨੂੰ 15,000 ਰੁਪੈ
ਅੱਠਵਾਂ ਇਨਾਮ - ਨਿਸ਼ਕਾਮ ਗਾਂ ਨੂੰ 5,000 ਰੁਪੈ
ਨੌਵਾਂ ਇਨਾਮ - ਨਾਥਾਂ ਵਾਲੀ 1 ਨੰ: ਗਾਂ ਨੂੰ ਹੌਸਲਾ ਵਧਾਊ ਇਨਾਮ
ਗਿਆਰਵਾਂ ਇਨਾਮ - ਨਾਥਾਂ ਵਾਲੀ 2 ਨੰ: ਗਾਂ ਨੂੰ ਹੌਸਲਾ ਵਧਾਊ ਇਨਾਮ
ਬਾਰਵਾਂ ਇਨਾਮ - ਗੁਰਮੁਖੀ ਗਾਂ ਨੂੰ ਹੌਸਲਾ ਵਧਾਊ ਇਨਾਮ
ਤੇਰਵਾਂ ਇਨਾਮ - ਅਰਦਾਸ ਗਾਂ ਨੂੰ ਹੌਸਲਾ ਵਧਾਊ ਇਨਾਮ

ਨਾਗਪੁਸ਼ਪੀ ਗਾਂ ਨੂੰ ਉੱਤਰੀ ਭਾਰਤ ਚੈਂਪਿਅਨਸ਼ਿਪ ਵਿਚ ਦੁੱਧ ਚੁਆਈ ਵਿਚ ਚੈਂਪੀਅਨ ਚੁਣਿਆ ਗਿਆ। ਜਿਸ ਦਾ 21,000 ਰੁਪੈ ਦਾ ਇਨਾਮ ਵੀ ਮਿਲਿਆ।

**ਦੁੱਧ ਚੁਆਈ ਵਾਲੀਆਂ ਹਰਿਆਣਾ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਨਿਧਾਨੀ ਗਊ ਨੂੰ 21,000 ਰੁਪੈ

ਇਸ ਮੁਕਾਬਲੇ ਵਿਚ ਹੋਰ ਕੋਈ ਗਊ ਨਹੀਂ ਆਈ।

**ਨਸਲ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਨਾਥਾਂ ਵਾਲੀ ਗਾਂ ਨੂੰ 51,000 ਰੁਪੈ, 21,000 ਰੁਪੈ
ਛੇਵਾਂ ਇਨਾਮ - ਨਿਸ਼ਕਾਮ ਗਾਂ ਨੂੰ 7,000 ਰੁਪੈ

ਸੱਤਵਾਂ ਇਨਾਮ - ਮੰਡਲ ਗਾਂ ਨੂੰ 5,000 ਰੁਪੈ
ਦਸਵਾਂ ਇਨਾਮ - ਸੁਰੀਲੀ ਗਾਂ ਨੂੰ 5,000 ਰੁਪੈ

ਨਾਥਾਂ ਵਾਲੀ ਗਾਂ ਸਮੂਹ ਉੱਤਰੀ ਭਾਰਤ ਚੈਂਪਿਅਨਸ਼ਿਪ ਦੇ ਨਸਲ ਮੁਕਾਬਲੇ ਵਿਚ ਚੈਂਪੀਅਨ ਬਣੀ, ਜਿਸ ਦਾ ਇਨਾਮ 21,000 ਰੁਪੈ ਵੀ ਮਿਲਿਆ। ਇਹ ਗਾਂ ਸਾਢੇ ਉਨਤਾਲੀ ਹਜ਼ਾਰ ਦੀ ਸੰਤ ਕਰਤਾਰ ਸਿੰਘ ਨਾਥ ਪਿੰਡ ਸੰਤਨਗਰ ਜ਼ਿਲ੍ਹਾ ਸਰਸਾ ਤੋਂ ਖਰੀਦੀ ਸੀ। ਇਹ ਗਾਂ ਮੁਕਤਸਰ ਅਤੇ ਚੜ੍ਹਿਕ ਦੀਆਂ ਪ੍ਰਤੀਯੋਗਤਾਵਾਂ ਵਿਚੋਂ 92 ਹਜ਼ਾਰ ਦੇ ਇਨਾਮ ਜਿੱਤ ਕੇ ਲਿਆਈ।

**ਸਾਹੀਵਾਲ ਸਾਨ੍ਹ ਪ੍ਰਤੀਯੋਗਤਾ**

ਪਹਿਲਾ ਇਨਾਮ - ਮਸਤਾਨਗੜ੍ਹ ਵਾਲੇ ਸਮੁੰਦਰ ਸਾਨ੍ਹ ਨੂੰ 51,000 ਰੁਪੈ, 21,000 ਰੁਪੈ
ਦੂਜਾ ਇਨਾਮ - ਸਰਪੰਚ ਵਾਲੇ ਸਾਨ੍ਹ ਨੂੰ 31,000 ਰੁਪੈ
ਤੀਜਾ ਇਨਾਮ - ਯੁਗ ਸਾਨ੍ਹ ਨੂੰ 21,000 ਰੁਪੈ

ਇਸ ਪ੍ਰਤੀਯੋਗਤਾ ਦੇ 5 ਵਿਚੋਂ ਤਿੰਨ ਇਨਾਮ ਜਿੱਤ ਲਏ ਗਏ।

ਮਸਤਾਨ੍ਹਗੜ੍ਹ ਵਾਲੇ ਸਮੁੰਦਰ ਸਾਨ੍ਹ ਨੂੰ ਸਮੂਹ ਉੱਤਰੀ ਭਾਰਤ ਚੈਂਪੀਅਨਸ਼ਿਪ ਮੁਕਾਬਲੇ ਵਿਚ ਚੈਂਪੀਅਨ ਬਣਾਇਆ ਗਿਆ, ਜਿਸ ਦਾ ਇਨਾਮ 21,000 ਰੁਪੈ ਵੀ ਮਿਲਿਆ।

**ਝੋਟਿਆਂ ਦੀ ਪ੍ਰਤੀਯੋਗਤਾ**

13ਵਾਂ ਇਨਾਮ- ਮਾਲੀ ਨਾਮਕ ਮੁਰੱਹਾ ਨਸਲ ਦੇ ਝੋਟੇ ਨੂੰ ਮਿਲਿਆ 5,000 ਰੁਪੈ

ਸਾਹੀਵਾਲ ਵੱਛੀਆਂ ਦੀ ਪ੍ਰਤੀਯੋਗਤਾ

ਪਹਿਲਾ ਇਨਾਮ - 4664 ਨੰ: (ਮਾਲਾ ਗਾਂ ਦੀ) ਵੱਛੀ ਨੂੰ 31,000 ਰੁਪੈ
ਚੌਥਾ ਇਨਾਮ - 4708 ਨੰ: (ਪਰਬਤ ਗਾਂ ਦੀ) ਵੱਛੀ ਨੂੰ 5,000 ਰੁਪੈ
ਨੌਵਾਂ ਇਨਾਮ - 4742 ਨੰ: (ਗੁਰਬਾਣੀ ਗਾਂ ਦੀ) ਵੱਛੀ ਨੂੰ 2,000 ਰੁਪੈ
ਦਸਵਾਂ ਇਨਾਮ - 4687 ਨੰ: (ਸੁਰਖੀ ਗਾਂ ਦੀ) ਵੱਛੀ ਨੂੰ 2,000 ਰੁਪੈ

ਸਾਰੇ ਸਮਾਗਮ ਦੀ ਪ੍ਰਧਾਨਗੀ ਮੁੱਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਕੀਤੀ। ਜੇਤੂਆਂ ਨੂੰ ਇਨਾਮ ਵੰਡਣ ਲਈ ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਉਚੇਚੇ ਤੌਰ 'ਤੇ ਸਮਾਗਮ ਵਿਚ ਪਹੁੰਚੇ। ਪਸ਼ੂ ਪਾਲਣ ਮੰਤਰੀ ਸ. ਗੁਲਜਾਰ ਸਿੰਘ ਰਣੀਕੇ ਵੀ ਮੌਜੂਦ ਸਨ।

**ਪਸ਼ੂ ਪਾਲਣ ਵਿਭਾਗ ਪੰਜਾਬ ਵਲੋਂ ਖੇਤਰੀ ਪਸ਼ੂ ਧਨ ਚੈਂਪੀਅਨਸ਼ਿਪ**
**ਅਤੇ ਦੁੱਧ ਚੁਆਈ ਮੁਕਾਬਲੇ 2010, ਚੜ੍ਹਿੱਕ-ਝੰਡੇਵਾਲਾ ਜ਼ਿਲ੍ਹਾ ਮੋਗਾ**

**ਦੁੱਧ ਚੁਆਈ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਰੰਗਲੀ ਗਾਂ ਨੂੰ 10,000 ਰੁਪੈ
ਦੂਜਾ ਇਨਾਮ - ਜਗਤ ਗਾਂ ਨੂੰ 8,000 ਰੁਪੈ
ਤੀਜਾ ਇਨਾਮ - ਮਸਤਾਨਗੜ੍ਹ ਵਾਲੀ ਗਾਂ ਨੂੰ 5,000 ਰੁਪੈ
ਚੌਥਾ ਇਨਾਮ - ਪਟਨਾ ਗਾਂ ਨੂੰ 3,000 ਰੁਪੈ
ਪੰਜਵਾਂ ਇਨਾਮ - ਗੁਲਾਬ ਗਾਂ ਨੂੰ 2,000 ਰੁਪੈ

**ਨਸਲ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ**

ਪਹਿਲਾ ਇਨਾਮ - ਮੰਡਲ ਗਾਂ ਨੂੰ 10,000 ਰੁਪੈ
ਦੂਜਾ ਇਨਾਮ - ਸੁਰੀਲੀ ਗਾਂ ਨੂੰ 5,000 ਰੁਪੈ
ਚੌਥਾ ਇਨਾਮ - ਮਸਤਾਨਗੜ੍ਹ ਵਾਲੀ ਗਾਂ ਨੂੰ ਹੌਸਲਾ ਵਧਾਊ ਇਨਾਮ
ਪੰਜਵਾਂ ਇਨਾਮ - ਬਾਣੀ ਗਾਂ ਨੂੰ ਹੌਸਲਾ ਵਧਾਊ ਇਨਾਮ

**ਸਾਹੀਵਾਲ ਵੱਛੀਆਂ ਦੀ ਪ੍ਰਤੀਯੋਗਤਾ**

ਦੂਜਾ ਇਨਾਮ - 4752 ਨੰ: ਵੱਛੀ ਨੂੰ 2,000 ਰੁਪੈ
ਤੀਜਾ ਇਨਾਮ - 4818 ਨੰ: ਵੱਛੀ ਨੂੰ 1,000 ਰੁਪੈ

**ਸਾਹੀਵਾਲ ਸਾਨ੍ਹ ਪ੍ਰਤੀਯੋਗਤਾ**

ਦੂਜਾ ਇਨਾਮ - ਸਰਪੰਚ ਵੱਛੀ ਨੂੰ 7,000 ਰੁਪੈ

ਕੁਲ 53,000 ਰੁਪੈ ਦੇ ਇਨਾਮ ਅਤੇ 2 ਹੌਸਲਾ ਵਧਾਊ ਇਨਾਮ ਮਿਲੇ।

**ਉੱਤਰੀ ਭਾਰਤ ਪਸ਼ੂ ਧਨ ਚੈਂਪਿਅਨਸ਼ਿਪ-2011**

ਗੁਰੂ ਗੋਬਿੰਦ ਸਿੰਘ ਸਟੇਡੀਅਮ ਸਰਕਾਰੀ ਕਾਲਜ ਮੁਕਤਸਰ (8 ਤੋਂ 12 ਜਨਵਰੀ ਸੰਨ 2011)

ਇਸ ਵਿਚ ਉੱਤਰੀ ਭਾਰਤ ਦੇ ਪਸ਼ੂਆਂ ਦੇ ਵੱਖ ਵੱਖ ਵਰਗਾਂ ਦੇ ਮੁਕਾਬਲੇ ਕਰਵਾਏ ਗਏ। ਕਰੀਬ ਸਾਰੀਆਂ ਪ੍ਰਤੀਯੋਗਿਤਾਵਾਂ ਵਿਚੋਂ 3 ਲੱਖ 58 ਹਜ਼ਾਰ ਦੀ ਰਾਸ਼ੀ ਦੇ ਪੁਰਸਕਾਰ ਨਗਦ ਰਾਸ਼ੀ ਦੇ ਰੂਪ ਵਿਚ ਮਿਲਣ ਤੋਂ ਇਲਾਵਾ, ਸਨਮਾਨ ਚਿੰਨ੍ਹ ਅਤੇ ਪ੍ਰਮਾਣ ਪੱਤਰ ਪ੍ਰਾਪਤ ਹੋਏ। ਇਨ੍ਹਾਂ ਸਭ ਇਨਾਮਾਂ ਦਾ ਵੇਰਵਾ ਇਸ ਪ੍ਰਕਾਰ ਹੈ-

**ਦੁੱਧ ਚੁਆਈ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ**

| | | | |
|---|---|---|---|
| ਤੀਜਾ ਇਨਾਮ | - | ਸਰੂਪ ਗਾਂ ਨੂੰ | 21,000 ਰੁਪੈ |
| ਪੰਜਵਾਂ ਇਨਾਮ | - | ਮਸਤਾਨਗੜ੍ਹ ਵਾਲੀ ਗਾਂ ਨੂੰ | 11,000 ਰੁਪੈ |
| ਅੱਠਵਾਂ ਇਨਾਮ | - | ਨਾਵਪੁਸ਼ਪੀ ਗਾਂ ਨੂੰ | 10,000 ਰੁਪੈ |
| ਗਿਆਰਵਾਂ ਇਨਾਮ | - | ਰੰਗਲੀ ਗਾਂ ਨੂੰ | ਹੌਸਲਾ ਵਧਾਊ ਇਨਾਮ |
| ਤੇਰਵਾਂ ਇਨਾਮ | - | ਨਿਸ਼ਕਾਮ ਗਾਂ ਨੂੰ | ਹੌਸਲਾ ਵਧਾਊ ਇਨਾਮ |

ਨਾਗਪੁਸ਼ਪੀ ਗਾਂ ਨੂੰ ਪਹਿਲਾ ਇਨਾਮ ਮਿਲਣਾ ਸੀ ਪਰ ਇਸ ਦੇ ਥਣ 'ਤੇ ਸੱਟ ਵੱਜਣ ਕਾਰਣ ਇਹ ਅੱਠਵੇਂ ਨੰਬਰ 'ਤੇ ਆਈ। ਪਿਛਲੇ ਸਾਲ ਇਹ ਗਾਂ ਚੈਂਪੀਅਨ ਰਹੀ। ਸਰੂਪ ਗਾਂ 25 ਕਿਲੋ ਚਾਰ ਸੌ ਪੰਜਾਹ ਗ੍ਰਾਮ ਦੁੱਧ ਦੇ ਕੇ ਤੀਜੇ ਨੰਬਰ 'ਤੇ ਆਈ।

ਨਸਲ ਵਾਲੀਆਂ ਸਾਹੀਵਾਲ ਗਾਵਾਂ ਦੀ ਪ੍ਰਤੀਯੋਗਤਾ

| | | | |
|---|---|---|---|
| ਪਹਿਲਾ ਇਨਾਮ | - | ਕਵਣੁ ਗਾਂ (ਨਾਥਾਂ ਵਾਲੀ 2 ਨੰ: ਗਾਂ) ਨੂੰ | 51,000 ਰੁਪੈ |
| ਦੂਜਾ ਇਨਾਮ | - | ਬਾਣੀ ਗਾਂ ਨੂੰ | 31,000 ਰੁਪੈ |
| ਤੀਜਾ ਇਨਾਮ | - | ਜਗਤ ਗਾਂ ਨੂੰ | 21,000 ਰੁਪੈ |
| ਚੌਥਾ ਇਨਾਮ | - | ਮੰਡਲ ਗਾਂ ਨੂੰ | 15,000 ਰੁਪੈ |
| ਪੰਜਵਾਂ ਇਨਾਮ | - | ਨਾਗਪੁਸ਼ਪੀ ਗਾਂ ਨੂੰ | 11,000 ਰੁਪੈ |
| ਛੇਵਾਂ ਇਨਾਮ | - | ਨਿਸ਼ਕਾਮ ਗਾਂ ਨੂੰ | 10,000 ਰੁਪੈ |
| ਸੱਤਵਾਂ ਇਨਾਮ | - | ਸੁਰੀਲੀ ਗਾਂ ਨੂੰ | 10,000 ਰੁਪੈ |
| **ਬਾਰਵਾਂ ਇਨਾਮ** | - | **ਸੰਗੀਤ ਗਾਂ ਨੂੰ** | ਹੌਸਲਾ ਵਧਾਊ ਇਨਾਮ |

ਬਾਣੀ ਗਾਂ ਨੂੰ ਸਮੂਹ ਉੱਤਰੀ ਭਾਰਤ ਚੈਂਪੀਅਨਸ਼ਿਪ ਮੁਕਾਬਲੇ ਵਿਚੋਂ ਚੈਂਪੀਅਨ ਬਣਾਇਆ ਗਿਆ ਜਿਸ ਦਾ ਇਨਾਮ 31,000 ਰੁਪੈ ਵੀ ਮਿਲਿਆ।

**ਸਾਹੀਵਾਲ ਸਾਨ੍ਹ ਪ੍ਰਤੀਯੋਗਤਾ**

| | | | |
|---|---|---|---|
| ਦੂਜਾ ਇਨਾਮ | - | ਮਸਤਾਨਗੜ੍ਹ ਵਾਲੇ ਸਮੁੰਦਰ ਸਾਨ੍ਹ ਨੂੰ | 31,000 ਰੁਪੈ |
| ਤੀਜਾ ਇਨਾਮ | - | ਸਰਪੰਚ ਵਾਲੇ ਸਾਨ੍ਹ ਨੂੰ | 21,00 ਰੁਪੈ |
| ਚੌਥਾ ਇਨਾਮ | - | ਯੁਗ ਸਾਨ੍ਹ ਨੂੰ | 11,000 ਰੁਪੈ |

**ਸਾਹੀਵਾਲ ਵੱਛੀਆਂ ਦੀ ਪ੍ਰਤੀਯੋਗਤਾ**

| | | | |
|---|---|---|---|
| ਚੌਥਾ ਇਨਾਮ | - | 4762 ਨੰ: ਵੱਛੀ ਨੂੰ | 11,000 ਰੁਪੈ |
| ਅੱਠਵਾਂ ਇਨਾਮ | - | 4818 ਨੰ: ਵੱਛੀ ਨੂੰ | 5,000 ਰੁਪੈ |
| ਨੌਵਾਂ ਇਨਾਮ | - | 4816 ਨੰ: ਵੱਛੀ ਨੂੰ | 5,000 ਰੁਪੈ |

ਮਸਤਾਨਗੜ੍ਹ ਵਾਲੀ ਗਊਸ਼ਾਲਾ ਵਿਚੋਂ ਸੰਤ ਬਲਵਿੰਦਰ ਸਿੰਘ ਪੁੱਤਰ ਸੰਤ ਨਿਰਮਲ ਸਿੰਘ ਹਰਿਆਣਾ ਨਸਲ ਦੀਆਂ ਗਊਆਂ ਅਤੇ ਗਊਵੰਸ਼ ਲੈ ਕੇ ਆਏ ਜਿਨ੍ਹਾਂ ਵਲੋਂ ਦੂਜੇ ਰਾਜਾਂ ਦੇ ਮੁਕਾਬਲਿਆਂ ਵਿਚੋਂ ਜਿੱਤੇ ਗਏ ਇਨਾਮਾਂ ਦਾ ਵੇਰਵਾ ਇਸ ਪ੍ਰਕਾਰ ਹੈ-

| | | | |
|---|---|---|---|
| ਤੀਜਾ ਇਨਾਮ | - | **ਨਿਰੰਤਰ ਗਾਂ ਨੂੰ ਦੁੱਧ ਚੁਆਈ ਪ੍ਰਤੀਯੋਗਤਾ ਵਿਚੋਂ** | 10,000 ਰੁਪੈ |
| ਚੌਥਾ ਇਨਾਮ | - | 4712 ਨੰ: ਮਸਤਾਨਗੜ੍ਹ ਦੀ ਗਾਂ ਨੂੰ ਨਸਲ ਪ੍ਰਤੀਯੋਗਤਾ ਵਿਚੋਂ | 10,000 ਰੁਪੈ |
| ਪੰਜਵਾਂ ਇਨਾਮ | - | ਸਾਨ੍ਹ ਪ੍ਰਤੀਯੋਗਤਾ ਵਿਚੋਂ | 10,000 ਰੁਪੈ |
| ਤੀਜਾ ਇਨਾਮ | - | 4822 ਨੰ: ਵੱਛੀ ਨੂੰ ਵੱਛੀਆਂ ਪ੍ਰਤੀਯੋਗਤਾ ਵਿਚੋਂ | 8,000 ਰੁਪੈ |

ਜੇਤੂਆਂ ਨੂੰ ਇਨਾਮ ਵੰਡਣ ਲਈ ਪੰਜਾਬ ਦੇ ਉਪ ਮੁੱਖ ਮੰਤਰੀ ਸ. ਸੁਖਬੀਰ ਸਿੰਘ ਬਾਦਲ ਉਚੇਚੇ ਤੌਰ 'ਤੇ ਸਮਾਗਮ ਵਿਚ ਪਹੁੰਚੇ। ਪਸ਼ੂ ਪਾਲਣ ਮੰਤਰੀ ਸ. ਗੁਲਜ਼ਾਰ ਸਿੰਘ ਰਣੀਕੇ ਵੀ ਮੌਜੂਦ ਸਨ। ■

# ਨਾਮਧਾਰੀਆਂ ਦਾ ਮੱਕਾ –
# ਗੁਰਦੁਆਰਾ ਸ੍ਰੀ ਭੈਣੀ ਸਾਹਿਬ

✍ ਸਵਿੰਦਰ ਸਿੰਘ ਨਾਮਧਾਰੀ, ਲੁਧਿਆਣਾ

**ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਭਾਰਤ ਮਾਂ ਨੂੰ ਅਜ਼ਾਦ ਕਰਾਉਣ ਖ਼ਾਤਰ ਸ੍ਰੀ ਸਤਿਗੁਰੂ ਜੀ ਨੇ ਅਜ਼ਾਦੀ ਦੀ ਕੂਕ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਨਰਤੀ ਤੋਂ ਐਸੀ ਮਾਰੀ ਜਿਹੜੀ ਸਾਰੇ ਫੈਲ ਗਈ। ਏਥੋਂ ਉਠੀ ਚਿੰਗਾਰੀ ਤੋਂ ਭਾਂਬੜ ਦਾ ਰੂਪ ਹੋ ਬਲ ਉਠੀ। ਸ਼ਹਾਦਤਾਂ ਦਾ ਹੜ੍ਹ ਆ ਗਿਆ। ਨਾਮਧਾਰੀ ਸੰਤ ਖ਼ਾਲਸੇ ਦੀ ਜਨਮ ਭੂਮੀ ਸ੍ਰੀ ਭੈਣੀ ਸਾਹਿਬ ਨੂੰ ਦੇਵੀ ਦੇਵਤੇ ਵੀ ਨਮਸਕਾਰ ਕਰਦੇ ਹਨ।**

ਮਨੁੱਖ ਨੂੰ ਰੱਬੀ ਹੁਕਮ ਦੇ ਨੇੜੇ ਰੱਖਣ ਲਈ ਤੇ ਅਧਿਆਤਮਕ ਮਾਰਗ ਦੀ ਅਗਵਾਈ ਦੇਣ ਲਈ ਅਨੇਕ ਧਰਮ ਤੇ ਮਤ-ਮਤਾਂਤਰ ਹੋਂਦ ਵਿਚ ਆਏ ਹਨ। ਇਨ੍ਹਾਂ ਸਭਨਾਂ ਨੇ ਆਪਣੀ-ਆਪਣੀ ਵਿਚਾਰਧਾਰਾ ਅਨੁਸਾਰ ਆਪਣੀ-ਆਪਣੀ ਭਾਸ਼ਾ ਵਿਚ ਮਨੁੱਖ ਨੂੰ ਰੱਬੀ ਗਿਆਨ ਦਾ ਚਾਨਣ ਬਖਸ਼ਣ ਦਾ ਯਤਨ ਕੀਤਾ ਹੈ। ਇਸ ਮੰਤਵ ਲਈ ਅਨੇਕ ਧਾਰਮਿਕ ਗ੍ਰੰਥ ਰਚੇ ਗਏ। ਆਪਣੀ-ਆਪਣੀ ਵਿਚਾਰਧਾਰਾ ਦੇ ਪ੍ਰਚਾਰ ਹਿਤ ਧਰਮ-ਅਸਥਾਨ ਹੋਂਦ ਵਿਚ ਆਏ। ਗੁਰਦੁਆਰਾ ਵੀ ਇਕ ਧਰਮ ਅਸਥਾਨ ਹੈ। ਜਿੱਥੇ ਅਕਾਲ ਪੁਰਖ ਸਤਿਗੁਰੂ ਜੀ ਦਾ ਜੱਸ ਅਤੇ ਸਿਫ਼ਤ-ਸਲਾਹ ਕਰਨ ਦੇ ਨਾਲ-ਨਾਲ ਮੁਕੰਮਲ ਜੀਵਨ-ਜੁਗਤ ਅਤੇ ਸਿੱਖ ਧਰਮ ਦੇ ਨਿਯਮਾਂ, ਸਿਧਾਂਤਾਂ ਅਤੇ ਵਿਚਾਰਧਾਰਾ ਦਾ ਪ੍ਰਚਾਰ ਹੁੰਦਾ ਹੈ। ਗੁਰਦੁਆਰਾ ਸ੍ਰੀ ਭੈਣੀ ਸਾਹਿਬ ਦੀ ਮਹੱਤਤਾ ਦਾ ਵਰਣਨ ਕਰਨ ਤੋਂ ਪਹਿਲਾਂ ਪੁਰਾਤਨ ਧਰਮਾਂ ਦੇ ਧਰਮ-ਅਸਥਾਨਾਂ ਦੀ ਰੂਪ-ਰੇਖਾ ਅਤੇ ਉਨ੍ਹਾਂ ਦੀ ਮਰਯਾਦਾ ਬਾਰੇ ਸੰਖੇਪ ਵਿਚ ਦੱਸਣਾ ਜ਼ਰੂਰੀ ਸਮਝਦਿਆਂ ਹੋਇਆਂ ਕੁਝ ਕੁ ਪ੍ਰਮੁੱਖ ਧਰਮਾਂ ਦੇ ਧਰਮ-ਅਸਥਾਨਾਂ ਬਾਰੇ ਸੰਖੇਪ ਵਿਚਾਰ ਲਿਖ ਰਿਹਾ ਹਾਂ।

ਪੱਛਮ ਵਿੱਚ ਪ੍ਰਮੁੱਖ ਧਰਮਾਂ ਵਿਚੋਂ ਸਭ ਤੋਂ ਪਹਿਲਾਂ ਯਹੂਦੀ ਧਰਮ ਦਾ ਨਾਂ ਆਉਂਦਾ ਹੈ ਜਿਸ ਤੋਂ ਅੱਗੇ ਈਸਾਈ ਅਤੇ ਇਸਲਾਮ ਧਰਮ ਹੋਂਦ ਵਿਚ ਆਏ। ਯਹੂਦੀਆਂ ਦੇ ਧਰਮ ਅਸਥਾਨ ਨੂੰ 'ਸ਼ਿਨਾਗਾਗ' ਅਤੇ ਉਨ੍ਹਾਂ ਦੇ ਧਰਮ-ਗ੍ਰੰਥ ਦਾ ਨਾਮ "ਪੁਰਾਣਾ-ਅਹਿਦਨਾਮਾ" ਕਿਹਾ ਜਾਂਦਾ ਹੈ। 'ਸ਼ਿਨਾਗਾਗ'- ਗ੍ਰੀਕ ਭਾਸ਼ਾ ਦਾ ਸ਼ਬਦ ਹੈ ਜਿਸ ਨੂੰ 'ਸੰਗਤ ਦਾ ਘਰ' ਜਾਂ 'ਇਕੱਠੇ ਮਿਲ ਬੈਠਣ ਦਾ ਸਥਾਨ' ਦੇ ਅਰਥਾਂ ਵਿਚ ਵੇਖਿਆ ਜਾਂਦਾ ਹੈ। ਪਰ ਇਸਨੂੰ ਧਾਰਮਿਕ ਅਰਥਾਂ ਵਿਚ ਪ੍ਰਮੁੱਖ ਤੌਰ ਤੇ ਵੇਖਦੇ ਹੋਏ ਯਹੂਦੀਆਂ ਦੇ 'ਪ੍ਰਾਰਥਨਾ-ਘਰ' ਕਿਹਾ ਜਾਂਦਾ ਹੈ।

ਯਹੂਦੀਆਂ ਤੋਂ ਬਾਦ ਪ੍ਰਮੁੱਖ ਤੌਰ ਤੇ ਈਸਾਈ ਧਰਮ ਉਜਾਗਰ ਹੋਇਆ ਹੈ। ਜਿਨ੍ਹਾਂ ਦੇ ਧਰਮ-ਅਸਥਾਨ ਨੂੰ 'ਚਰਚ' ਅਰਥਾਤ 'ਗਿਰਜਾ' ਕਿਹਾ ਜਾਂਦਾ ਹੈ ਅਤੇ ਈਸਾਈਆਂ ਦੇ ਧਰਮ-ਗ੍ਰੰਥ ਨੂੰ "ਨਵਾਂ ਅਹਿਦਨਾਮਾ" ਅਤੇ "ਬਾਈਬਲ" ਕਿਹਾ ਜਾਂਦਾ ਹੈ। ਈਸਾਈ ਧਰਮ ਵਿਚ ਚਰਚ ਇਕ ਸਮਾਜਿਕ ਕੇਂਦਰ ਵੀ ਹੈ ਜਿਥੇ ਛੋਟੇ-ਵੱਡੇ ਸਮਾਜਿਕ ਝਗੜਿਆਂ ਦਾ ਨਿਪਟਾਰਾ ਵੀ ਕੀਤਾ ਜਾ ਸਕਦਾ ਹੈ। ਚਰਚ ਨੂੰ ਸਰਵੋਤਮ ਮੰਨਿਆ ਜਾਂਦਾ ਹੈ ਅਤੇ ਚਰਚ ਵਿਚਲੀ ਸੰਗਤ ਦੀ ਗੱਲ ਨਾ ਮੰਨਣ ਵਾਲੇ ਨੂੰ ਈਸਾਈ ਧਰਮ ਵਿਚੋਂ ਬਾਹਰ ਕੱਢਿਆ ਜਾ ਸਕਦਾ ਹੈ।

ਇਸਲਾਮ ਵਿਚ ਕੇਂਦਰੀ ਅਸਥਾਨ ਨੂੰ 'ਮਸਜਿਦ' ਕਿਹਾ ਜਾਂਦਾ ਹੈ ਅਤੇ ਇਸਲਾਮ ਮੱਤ ਦਾ ਧਾਰਮਿਕ ਗ੍ਰੰਥ "ਕੁਰਾਨ-ਸ਼ਰੀਫ਼" ਹੈ। 'ਮਸਜਿਦ' ਅਰਬੀ ਭਾਸ਼ਾ ਨਾਲ ਸੰਬੰਧਤ ਸ਼ਬਦ ਹੈ ਜਿਸ ਨੂੰ 'ਇਬਾਦਤਗਾਹ' ਦੇ ਅਰਥਾਂ ਵਿਚ ਵੇਖਿਆ ਜਾਂਦਾ ਹੈ। ਮਸਜਿਦ ਇਕ ਉਹ

ਪ੍ਰਮੁੱਖ ਸਥਾਨ ਹੈ ਜਿਥੇ ਸਮੂਹ ਮੁਸਲਮਾਨ ਇਕੱਠੇ ਹੋ ਕੇ ਨਮਾਜ਼ ਅਦਾ ਕਰਦੇ ਹਨ। ਮੁਸਲਮਾਨਾਂ ਲਈ ਮਸਜਿਦ ਕੇਵਲ ਇਬਾਦਤਗਾਹ ਹੀ ਨਹੀਂ ਬਲਕਿ ਇਸਲਾਮ ਦੇ ਮੂਲ ਸਿਧਾਂਤਾਂ ਨੂੰ ਸਮਝਣ ਅਤੇ ਮੁਸਲਿਮ ਭਾਈਚਾਰੇ ਦੀ ਭਾਵਨਾ ਪੈਦਾ ਕਰਨ ਦੇ ਰੂਪ ਵਿਚ ਵੀ ਵੇਖਿਆ ਜਾਂਦਾ ਹੈ।

ਭਾਰਤ ਵਿਚ ਹਿੰਦੂਆਂ ਦੇ ਧਰਮ-ਅਸਥਾਨਾਂ ਨੂੰ 'ਮੰਦਿਰ' ਕਿਹਾ ਜਾਂਦਾ ਹੈ। ਹਿੰਦੂ ਧਰਮ ਦੇ ਚਾਰ ਵੇਦ- ਰਿਗ ਵੇਦ, ਸਾਮ ਵੇਦ, ਯਜੁਰ ਵੇਦ, ਅਥਰਵ ਵੇਦ, ਉਪ-ਨਿਸ਼ਦ, ਸਿੰਮ੍ਰਿਤੀਆਂ, ਸ੍ਰੀ ਵਿਸ਼ਨੂੰ ਪੁਰਾਣ, ਸਿਵ ਪੁਰਾਣ, ਰਾਮਾਇਣ ਅਤੇ ਭਗਵਤ ਗੀਤਾ ਆਦਿ ਹਨ। ਮੰਦਿਰ ਇਕ ਅਜਿਹੀ ਇਮਾਰਤ ਹੈ-ਜਿਥੇ ਧਾਰਮਿਕ ਜਾਂ ਅਧਿਆਤਮਕ ਕਾਰਜ ਕਰਨ ਦੇ ਨਾਲ-ਨਾਲ ਪੂਜਾ-ਵਿਧੀਆਂ ਦੀ ਵੀ ਵਰਤੋਂ ਕੀਤੀ ਜਾਂਦੀ ਹੈ। ਮੰਦਿਰਾਂ ਨੂੰ ਦੇਵਤਿਆਂ ਦਾ ਸਥਾਨ ਵੀ ਕਿਹਾ ਜਾਂਦਾ ਹੈ। ਹਿੰਦੂ ਧਰਮ ਵਿਚ ਦੇਵਤਿਆਂ ਦੀ ਗਿਣਤੀ ਦਾ ਅੰਤ ਨਹੀਂ। ਕਈ ਦੇਵਤਿਆਂ ਦੀਆਂ ਮੂਰਤੀਆਂ ਮੰਦਿਰਾਂ ਵਿਚ ਸਥਾਪਿਤ ਕੀਤੀਆਂ ਹੋਈਆਂ ਹਨ। ਹਿੰਦੂ ਧਰਮ ਤੋਂ ਇਲਾਵਾ ਜੈਨ-ਮੱਤ ਅਤੇ ਬੁੱਧ-ਮੱਤ ਨਾਲ ਵੀ ਮੰਦਿਰ ਸਥਾਪਿਤ ਹਨ, ਜਿਨ੍ਹਾਂ ਨੂੰ ਮੱਠ ਵੀ ਕਿਹਾ ਜਾਂਦਾ ਹੈ। ਇਹ ਦੋਵੇਂ ਮੱਤ ਭਾਰਤ ਦੇ ਪੁਰਾਤਨ ਧਰਮਾਂ ਵਿਚ ਸ਼ਾਮਲ ਹਨ। ਇਨ੍ਹਾਂ ਦੇ ਪੂਜਾ-ਅਸਥਾਨਾਂ ਨੂੰ ਮੰਦਿਰ, ਮੱਠ ਜਾਂ ਵਿਹਾਰ ਵੀ ਕਿਹਾ ਜਾਂਦਾ ਹੈ। ਜੈਨ ਮੱਤ ਦੇ ਧਾਰਮਿਕ ਗ੍ਰੰਥ ਨੂੰ "ਤ੍ਰਿਪਿਟਕ" ਅਤੇ ਬੁੱਧ ਮੱਤ ਦੇ ਧਾਰਮਿਕ ਗ੍ਰੰਥ ਨੂੰ "ਧਮਪਦ" ਕਿਹਾ ਜਾਂਦਾ ਹੈ।

ਹਿੰਦੂ ਧਰਮ ਤੋਂ ਅੱਗੇ 'ਸਿੱਖ-ਧਰਮ' ਹੈ । ਸਿੱਖ ਧਰਮ ਦੇ ਧਰਮ-ਅਸਥਾਨ 'ਗੁਰਦੁਆਰੇ' ਹਨ। ਗੁਰਦੁਆਰਾ ਸਾਹਿਬ ਉਹ ਅਸਥਾਨ ਹਨ- ਜਿਥੇ ਗੁਰੂ ਸਾਹਿਬਾਨਾਂ ਦਾ ਨਿਵਾਸ ਹੋਵੇ ਜਾਂ ਨਿਵਾਸ ਸਥਾਨ ਰਿਹਾ ਹੋਵੇ। ***"ਜਿਥੈ ਜਾਇ ਬਹੈ ਮੇਰਾ ਸਤਿਗੁਰੂ ਸੋ ਥਾਨੁ ਸੁਹਾਵਾ ਰਾਮ ਰਾਜੇ।।"*** ਗੁਰਦੁਆਰਾ-ਸਿੱਖ ਸੱਭਿਆਚਾਰ ਦਾ ਕੇਂਦਰ ਹੈ। ਸਤਿਗੁਰੂ ਸਾਹਿਬਾਨਾਂ ਨਾਲ ਸੰਬੰਧਤ ਕੁਝ ਕੁ ਇਤਿਹਾਸਕ ਗੁਰਦੁਆਰੇ ਜੋ ਸਿੱਖ ਧਰਮ ਵਿਚ ਵਿਸ਼ੇਸ਼ ਸਤਿਕਾਰ ਅਤੇ ਪੂਜਣਯੋਗ ਹਨ- ਸ੍ਰੀ ਨਨਕਾਣਾ ਸਾਹਿਬ, ਪੰਜਾ ਸਾਹਿਬ, ਡੇਰਾ ਬਾਬਾ ਨਾਨਕ (ਪਾਕਿਸਤਾਨ ਵਿਚ), ਸ੍ਰੀ ਦਰਬਾਰ ਸਾਹਿਬ ਅੰਮ੍ਰਿਤਸਰ, ਸ੍ਰੀ ਅਨੰਦਪੁਰ ਸਾਹਿਬ, ਸੀਸ ਗੰਜ, ਬੰਗਲਾ ਸਾਹਿਬ, ਰਕਾਬਗੰਜ, ਪਟਨਾ ਸਾਹਿਬ, ਪਉਂਟਾ ਸਾਹਿਬ, ਸ੍ਰੀ ਫਤਿਹਗੜ੍ਹ ਸਾਹਿਬ, ਚਮਕੌਰ ਸਾਹਿਬ ਆਦਿ ਹੋਰ ਅਨੇਕਾਂ ਹੀ ਗੁਰਦੁਆਰੇ ਹਨ। ਇਹ ਸਾਂਝੀਵਾਲਤਾ ਵਿਸ਼ਵ-ਭਾਈਚਾਰੇ, ਸਰਬੱਤ ਦੇ ਭਲੇ, ਕਿਰਤ ਕਰਨ, ਵੰਡ ਛਕਣ, ਨਾਮ-ਜਪਣ, ਸੇਵਾ-ਸਿਮਰਨ ਕਰਨ, ਪਰਉਪਕਾਰੀ ਹੋਣ, ਉੱਦਮ ਕਰਨ, ਉੱਤਮ ਆਚਾਰ, ਵਿਹਾਰ ਤੇ ਕਿਰਦਾਰ, ਹਲੀਮੀ, ਨਿਮਰਤਾ, ਆਪਣੇ ਫਰਜ਼ਾਂ ਦੀ ਪੂਰਤੀ ਹਿਤ ਦ੍ਰਿੜ੍ਹਤਾ, ਹੱਕ-ਸੱਚ ਤੇ ਧਰਮ ਲਈ ਜੂਝਣ, ਬੇਸਹਾਰਿਆਂ ਤੇ ਨਿਆਸਰਿਆਂ ਦੇ ਸਹਾਰੇ ਆਸਰੇ ਬਣਨ, ਕੁਰਬਾਨੀ ਅਤੇ ਤਿਆਗ ਅਤੇ ਜੀਵਨ-ਮੁਕਤ ਹੋਣ ਦੇ ਮਹਾਨ ਅਤੇ ਵਿਲੱਖਣ ਸਿਧਾਂਤ ਦਾ ਸਰੋਤ ਹਨ।

ਸਿੱਖ-ਧਰਮ ਦਾ ਇੱਕ ਧਾਰਮਿਕ ਗ੍ਰੰਥ "ਸ੍ਰੀ ਆਦਿ ਗ੍ਰੰਥ ਸਾਹਿਬ" ਹੈ, ਜਿਸ ਵਿਚ ਛੇ ਗੁਰੂ ਸਾਹਿਬਾਂ ਦੀ ਗੁਰਬਾਣੀ ਅਤੇ ਕਈ ਭਗਤਾਂ ਦੀ ਗੁਰਬਾਣੀ ਦਰਜ ਹੈ। ਗੁਰਬਾਣੀ ਇਸੁ ਜਗ ਮਹਿ ਚਾਨਣੁ ਕਰਮਿ ਵਸੈ ਮਨਿ ਆਏ॥ ਭਾਵ ਕਿ ਗੁਰਬਾਣੀ - ਆਤਮਿਕ ਚਾਨਣ ਦਿੰਦੀ ਹੈ, ਇਸ ਸੰਸਾਰ ਵਿਚ ਪ੍ਰਾਣੀਆਂ ਨੂੰ ਸੇਧ ਦਿੰਦੀ ਹੈ। ਸੱਚਾ ਮਾਰਗ ਦਰਸਾਉਂਦੀ ਹੈ, ਜਿਹੜੇ ਇਸਦੇ ਦੱਸੇ ਮਾਰਗ ਤੇ ਚੱਲਦੇ ਹਨ - ਉਨ੍ਹਾਂ ਦਾ ਹਲਤ-ਪਲਤ ਸਵਰ ਜਾਂਦਾ ਹੈ, ਮਨ ਦੀ ਤ੍ਰਿਸ਼ਨਾ ਨੇੜੇ ਨਹੀਂ ਆਉਂਦੀ, ਹਰ ਪ੍ਰਕਾਰ ਦਾ ਭਰਮ-ਭੁਲੇਖਾ ਦੂਰ ਹੋ ਜਾਂਦਾ ਹੈ। ਇਹ ਇਕ ਅਦੁਤੀ ਪ੍ਰਕਾਸ਼ ਹੈ, ਅਗੰਮੀ ਸੰਦੇਸ਼ ਹੈ, ਅਨਹਦ ਧੁਨ ਹੈ, ਅਕਾਲ ਪੁਰਖ ਨਿਰੰਕਾਰ ਬਾਰੇ ਗਿਆਨ ਦਾ ਭੰਡਾਰ ਛੁਪਿਆ ਹੈ, ਇਸ ਵਿਚ ਅਕਥ ਕਥਾ ਹੈ, ਮਾਖਿਉਂ ਮਿੱਠੀ ਆਨੰਦਮਈ ਬਖਸ਼ਿਸ਼ ਕਰਦੀ ਹੈ ਇਹ ਗੁਰਬਾਣੀ।

ਸਿੱਖ ਧਰਮ ਦਾ ਹੀ ਇਕ ਪ੍ਰਮੁੱਖ ਅੰਗ ਹੈ ਸੁਧਰਿਆ ਰੂਪ ਨਾਮਧਾਰੀ-ਸਿੱਖ ਪੰਥ। ਨਾਮਧਾਰੀ ਸਿੱਖ ਭਾਰਤ ਦੀ ਅਜ਼ਾਦੀ ਦਾ ਮੁੱਢ ਬੰਨਣ ਵਾਲੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਦੇ ਪੈਰੋਕਾਰ ਹਨ ਅਤੇ ਨਾਮਧਾਰੀ ਸਿਖ ਪੰਥ ਦਾ ਪ੍ਰਮੁੱਖ ਧਰਮ ਅਸਥਾਨ ਹੈ।

**ਗੁਰਦੁਆਰਾ ਸ੍ਰੀ ਭੈਣੀ ਸਾਹਿਬ:**

***ਸਾ ਧਰਤੀ ਭਈ ਹਰੀਆਵਲੀ ਜਿਥੈ ਮੇਰਾ ਸਤਿਗੁਰੂ ਬੈਠਾ ਆਇ।।*** ਪਾਵਨ ਪਵਿਤ੍ਰ ਧਰਤੀ ਜਿਸ ਤੇ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਨੇ ਨਾਮ ਦਾ ਬੀਜ ਬੀਜ ਦਿੱਤਾ। ਗੁਰਬਾਣੀ ਦਾ ਪ੍ਰਵਾਹ ਚਲਾ ਦਿਤਾ, ਸੰਗੀਤ ਦੀਆਂ ਧੁਨਾਂ ਗੂੰਜਾਂ ਦਿੱਤੀਆਂ, ਨਾਮ ਦਾ ਛਿੱਟਾ ਦੇ ਦਿਤਾ ਹਰ ਪਾਸੇ, ਮਰਿਆਦਾ ਦਾ ਫੁਹਾਰਾ ਦੇ ਦਿਤਾ, ਦੁੱਧ -ਘਿਉ ਦੀਆਂ ਨਹਿਰਾਂ ਵਗਾ ਦਿਤੀਆਂ, ਦੁੱਧ-ਚਿੱਟੜਾ ਸਫੈਦ ਪਹਿਰਾਵਾ ਦੇ ਕੇ ਸਤਿਜੁਗੀ ਮਾਹੌਲ ਪੈਦਾ ਕਰ ਦਿਤਾ। ਗੁਲਾਮੀ ਦੀਆਂ ਜ਼ੰਜੀਰਾਂ ਵਿਚ ਜਕੜੀ ਭਾਰਤ ਮਾਂ ਨੂੰ ਅਜ਼ਾਦ ਕਰਾਉਣ ਖ਼ਾਤਰ ਸ੍ਰੀ ਸਤਿਗੁਰੂ ਜੀ ਨੇ ਅਜ਼ਾਦੀ ਦੀ ਕੂਕ ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਨਰਤੀ ਤੋਂ ਐਸੀ ਮਾਰੀ ਜਿਹੜੀ ਸਾਰੇ ਫੈਲ ਗਈ। ਏਥੋਂ ਉਠੀ ਚਿੰਗਾਰੀ ਤੋਂ ਭਾਂਬੜ ਦਾ ਰੂਪ ਹੋ ਬਲ ਉਠੀ। ਸ਼ਹਾਦਤਾਂ ਦਾ ਹੜ੍ਹ ਆ ਗਿਆ। ਨਾਮਧਾਰੀ ਸੰਤ ਖ਼ਾਲਸੇ ਦੀ ਜਨਮ ਭੂਮੀ ਸ੍ਰੀ ਭੈਣੀ

**ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਗੁਰ ਮਰਯਾਦਾ ਦਾ ਪਾਲਣ ਕਰਦੇ ਹੋਏ ਆਪਣੇ ਸਿੱਖਾਂ ਕੋਲੋਂ ਵੀ ਕਰਾਉਂਦੇ ਹਨ। ਲੰਗਰ, ਵਰਨੀਆਂ, ਅਖੰਡ ਪਾਠ, ਜਪੁ-ਪ੍ਰਯੋਗ ਆਦਿ ਹਰ ਖੇਤਰ ਵਿਚ ਰਹਿਤ-ਮਰਿਆਦਾ ਦਾ ਬੜੀ ਸਖਤੀ ਨਾਲ ਪਾਲਣ ਕੀਤਾ ਤੇ ਕਰਵਾਇਆ ਜਾਂਦਾ ਹੈ। ਇਹੋ ਹੀ ਕਾਰਨ ਹੈ ਕਿ ਨਾਮਧਾਰੀ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਕਿਹਾ ਜਾਂਦਾ ਹੈ।**

ਸਾਹਿਬ ਨੂੰ ਦੇਵੀ ਦੇਵਤੇ ਵੀ ਨਮਸਕਾਰ ਕਰਦੇ ਹਨ।

ਇਸ ਪਵਿੱਤਰ ਪਾਵਨ ਧਰਤੀ ਤੇ ਆ ਕੇ ਹਰ ਇਕ ਨੂੰ ਆਪਣੀ ਰੂਹ ਦੀ ਖ਼ੁਰਾਕ ਮਿਲ ਜਾਂਦੀ ਹੈ। ਗੁਰਬਾਣੀ ਪੜ੍ਹਨ ਵਾਲੇ ਨੂੰ ਸ਼ੁੱਧ ਪਾਠ ਕਰਨ ਦੀ, ਸ਼ੁਧ ਗੁਰਬਾਣੀ ਪੜ੍ਹ ਕੇ ਕੀਰਤਨ ਕਰਨ ਵਾਲਿਆਂ ਨੂੰ ਸ਼ੁੱਧ ਰਾਗਾਂ ਦੀ, ਸੰਗੀਤਕਾਰਾਂ ਨੂੰ ਸੰਗੀਤ ਦੀ, ਅੰਮ੍ਰਿਤ ਵੇਲੇ ਉਠਕੇ ਨਾਮ ਸਿਮਰਨ ਕਰਨ ਵਾਲਿਆਂ ਨੂੰ ਸੁਆਸ ਸੁਆਸ ਨਾਮ ਜਪਣ ਦੀ, ਪਵਿੱਤਰ ਹੱਥਾਂ ਨਾਲ ਸੁੱਚ-ਸੋਧ ਦੇ ਧਾਰਨੀ ਹੋ ਸੇਵਾ ਕਰਨ ਵਾਲਿਆਂ ਨੂੰ ਲੰਗਰ ਦੀ ਸੇਵਾ, ਬਿਰਧਸ਼ਾਲਾ ਦੀ ਸੇਵਾ, ਗਊਸ਼ਾਲਾ ਦੀ ਸੇਵਾ, ਵਰਨੀ ਅਖੰਡ ਪਾਠ, ਕਥਾ-ਕੀਰਤਨ ਦੀ ਸੇਵਾ ਭਾਵ ਕਿ ਸ੍ਰੀ ਸਤਿਗੁਰੂ ਜੀ ਦੀਆਂ ਖੁਸ਼ੀਆਂ ਦੇ ਪਾਤਰ ਬਣਨ ਲਈ ਹਰ ਪ੍ਰਕਾਰ ਦੀ ਸੇਵਾ ਪ੍ਰਾਪਤ ਹੋ ਜਾਂਦੀ ਹੈ।

ਗੁਰੂ ਗੋਬਿੰਦ ਸਿੰਘ ਸੱਚੇ ਪਾਤਸ਼ਾਹ ਜੀ ਦੀ ਬਖ਼ਸ਼ੀ ਹੋਈ ਮਰਯਾਦਾ ਨੂੰ ਪੂਰਨ ਰੂਪ ਵਿਚ ਜੇ ਵੇਖਣਾ ਹੈ ਤਾਂ ਇਸ ਪਵਿੱਤਰ ਧਰਤੀ ਸ੍ਰੀ ਭੈਣੀ ਸਾਹਿਬ ਤੋਂ ਇਲਾਵਾ ਹੋਰ ਕਿਤੋਂ ਨਹੀਂ ਦਿਸੇਗੀ।

ਇਨ੍ਹਾਂ ਪੰਕਤੀਆਂ ਨੂੰ ਸਹੀ ਕਰ ਵਿਖਾਇਆ ਹੈ-

ਰਹਿਤ ਪਿਆਰੀ ਮੋਹਿ ਕੋ ਸਿੱਖ ਪਿਆਰਾ ਨਾਹਿ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਆਪ ਗੁਰ ਮਰਯਾਦਾ ਦਾ ਪਾਲਣ ਕਰਦੇ ਹੋਏ ਆਪਣੇ ਸਿੱਖਾਂ ਕੋਲੋਂ ਵੀ ਕਰਾਉਂਦੇ ਹਨ। ਲੰਗਰ, ਵਰਨੀਆਂ, ਅਖੰਡ ਪਾਠ, ਜਪੁ-ਪ੍ਰਯੋਗ ਆਦਿ ਹਰ ਖੇਤਰ ਵਿਚ ਰਹਿਤ-ਮਰਿਆਦਾ ਦਾ ਬੜੀ ਸਖਤੀ ਨਾਲ ਪਾਲਣ ਕੀਤਾ ਤੇ ਕਰਵਾਇਆ ਜਾਂਦਾ ਹੈ। ਇਹੋ ਹੀ ਕਾਰਨ ਹੈ ਕਿ ਨਾਮਧਾਰੀ ਸਿੱਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੇ ਕੱਟੜ ਪੈਰੋਕਾਰ ਕਿਹਾ ਜਾਂਦਾ ਹੈ। ਇਸ ਬਾਰੇ ਜੇ. ਡਬਲਊ. ਮੈਕਨਬ ਕਮਿਸ਼ਨਰ ਅੰਬਾਲਾ ਨੇ ਆਪਣੀ ਰਿਪੋਰਟ ਵਿਚ ਲਿਖਿਆ ਹੈ ਕਿ-

"ਮੈਂ ਆਪਣੀਆਂ ਪਹਿਲੀਆਂ ਦਸਤਾਵੇਜ਼ਾਂ ਵਿਚ ਜਦੋਂ ਵੇਖਦਾ ਹਾਂ ਕਿ (ਗੁਰੂ) ਰਾਮ ਸਿੰਘ ਨੂੰ ਗੁਰੂ ਨਾਨਕ ਦਾ ਗੱਦੀ-ਨਸ਼ੀਨ ਜਾਂ ਉਸਦਾ ਮੌਜੂਦਾ ਪ੍ਰਤੱਖ ਰੂਪ-ਸੰਤ ਸਮਝਿਆ ਸੀ। ਪਰ ਉਹ ਹੁਣ (ਗੁਰੂ) ਗੋਬਿੰਦ ਸਿੰਘ ਸੂਰਬੀਰ ਦਾ ਪ੍ਰਤੀਨਿਧ ਹੈ।"

ਗਿਆਨੀ ਗਿਆਨ ਸਿੰਘ ਨੇ 1956 ਬਿ: (1898 ਈ:) ਵਿਚ ਪੰਥ ਪ੍ਰਕਾਸ਼ ਲਿਖਿਆ ਹੈ, ਜਿਸ ਵਿਚ 28 ਕਬਿਤ ਨਾਮਧਾਰੀਆਂ ਬਾਰੇ ਲਿਖੇ ਗਏ। 15ਵੇਂ ਕਬਿੱਤ ਵਿਚ ਗਿਆਨੀ ਗਿਆਨ ਸਿੰਘ ਲਿਖਦੇ ਹਨ ਕਿ-

*ਹਮਨ ਕਰੈਂ ਭੋਗ ਗ੍ਰੰਥ ਜੀ ਕੇ ਪੈ ਹੈਂ ਬਹੁ,*
*ਸਗਤੋਂ ਕੇ ਕੰਠ ਬੈਹੈ ਰੈਹੈ ਪ੍ਰਚਨਾ ਲਗੀ।*
*ਇਸਨਾਨ ਕਰਿ ਹੈ ਸਕੇਸ ਵੇਸ ਰਾਤ ਹੀ ਤੇ,*
*ਵਾਹਿਗੁਰੂ ਨਾਮ ਮਾਂਹਿ ਰਾਖੈ ਰਸਨਾ ਪੱਗੀ।*
*ਰਾਖ ਹੈ ਪੁਸਾਕ ਪਾਕ ਸੁਕਲ ਊਰਣ ਮਾਲ,*
*ਕੱਛ ਕੜਾ ਕ੍ਰਦ ਮਰਦ ਨਾਰਿ ਸਭ ਜੇਤ ਰਹੀ।*
*ਬਿਨਾਂ ਨਾਮਧਾਰੀ ਅੰਨ ਜਲ ਰੋਟੀ ਬੇਟੀ ਵਾਰੀ,*
*ਸਾਂਝ ਰਾਖ ਹੈਂ ਨਾ ਕਾਹੂ ਸੰਗ ਜਗ ਮੈਂ ਸਗੀ।*

ਗਿਆਨੀ ਜੀ ਆਪ ਨਿਰਮਲੇ ਸਿੱਖ ਸਨ। ਉਨ੍ਹਾਂ ਨੇ ਇਤਿਹਾਸ ਨੂੰ ਸਹੀ ਰੂਪ ਅਤੇ ਜ਼ਿਆਦਾਤਰ ਅੱਖੀਂ ਦੇਖਿਆ ਹਾਲ ਹੀ ਪੇਸ਼ ਕੀਤਾ ਹੈ। ਨਾਮਧਾਰੀਆਂ ਦੀ ਰਹਿਣੀ ਬਹਿਣੀ ਅਤੇ ਕਹਿਣੀ ਵੇਖ ਕੇ ਹੀ ਆਪਣੇ 28ਵੇਂ ਕਬਿੱਤ ਵਿਚ ਲਿਖਿਆ ਹੈ ਕਿ-

*ਠਟਤ ਭਵਾਨੀ ਕੀ ਉਪਾਸ਼ਨਾ ਪਠਤ ਬਾਨੀ,*
*ਵਾਹਿਗੁਰੂ ਵਾਹਿਗੁਰੂ ਰਟਤ ਅਮੂਕੇ ਹੈਂ।*
*ਸੁਕਲ ਬਸਨ ਮਾਲਾ ਸੂਧੀ ਦਸਤਾਰ ਛਾਞੀ,*
*ਕਰਿ ਹੈਂ ਹਮਨ ਪਾਠ ਗ੍ਰੰਥ ਗੁਰੂ ਜੂ ਕੇ ਹੈਂ।*
*ਦਸਮੇਂ ਗੁਰੂ ਕੇ ਸਿੰਘ ਸਾਦਿਕ ਸਹੀ ਹੈਂ ਸਭਿ,*
*ਲਾਲਸਾ ਲਲਾਮ ਰਾਜ ਲੈਬੇ ਕੀ ਅਚੂਕੇ ਹੈਂ।*
*ਹੇਰੇ ਜੈਸੇ ਲੱਖਣ ਹੈ ਟੇਰੇ ਤੈਸੇ ਗਯਾਨ ਸਿੰਘ,*
*ਐਸੇ ਪਰਸਿੱਧ ਹੀ ਅਬਿਧ ਸਿੱਖ ਕੂਕੇ ਹੈਂ।*

*-ਪੰਥ ਪ੍ਰਕਾਸ਼*

ਸ੍ਰੀ ਭੈਣੀ ਸਾਹਿਬ ਦੀ ਉਹ ਪਾਵਨ ਧਰਤੀ ਹੈ, ਜਿਥੋਂ ਸਭ ਤੋਂ ਪਹਿਲਾਂ ਦੇਸ਼ ਅਜ਼ਾਦੀ ਦੀ ਕੂਕ ਉਠੀ ਜਿਥੋਂ ਨਾ-ਮਿਲਵਰਤਨ ਲਹਿਰ ਦਾ ਅੰਦੋਲਨ ਸਭ ਤੋਂ ਪਹਿਲਾਂ ਬੜੇ ਜ਼ੋਰ ਤੇ ਪ੍ਰਭਾਵਸ਼ਾਲੀ ਢੰਗ ਨਾਲ ਚਲਾਇਆ ਕਿ ਕਾਂਗਰਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋ ਜਾਣ ਤੋਂ 50 ਸਾਲ ਬਾਦ ਇਹੀ ਹਥਿਆਰ ਦੇਸ਼ ਨੂੰ ਅਜ਼ਾਦ ਕਰਾਉਣ ਲਈ ਵਰਤਣਾ ਪਿਆ। ਜਿਸ ਬਾਰੇ ਡਾ. ਰਾਜੇਂਦ੍ਰ ਪ੍ਰਸ਼ਾਦ ਨੇ ਇਹ ਸ਼ਬਦ ਕਹਿ ਕੇ ਮੰਨਿਆ-

*"ਦੇਸ ਵਿਚ ਅਸਹਿਯੋਗ ਅੰਦੋਲਨ ਮਹਾਤਮਾ ਗਾਂਧੀ ਨੇ ਜੋ ਇਤਨਾ ਪ੍ਰਭਾਵਸ਼ਾਲੀ ਚਲਾਇਆ ਹੈ, ਸਤਿਗੁਰੂ ਰਾਮ ਸਿੰਘ ਜੀ ਨੇ ਇਸ ਨੂੰ 50 ਸਾਲ ਪਹਿਲਾਂ ਹੀ*

ਨਾਮਧਾਰੀ ਸਿਖਾਂ ਵਿਚ ਪ੍ਰਚਲਿਤ ਕਰ ਦਿਤਾ ਸੀ।"

-ਡਾ. ਰਾਜੇਂਦ੍ਰ ਪ੍ਰਸਾਦ ਜੀ

ਪੰਡਿਤ ਜਵਾਹਰ ਲਾਲ ਨਹਿਰੂ ਦਾ ਇਹ ਦ੍ਰਿੜ੍ਹ ਵਿਸ਼ਵਾਸ ਸੀ ਕਿ- "ਕਾਂਗਰਸ ਨੇ ਆਪ ਦੇ ਦਿਖਾਏ ਹੋਏ ਰਸਤੇ ਨੂੰ ਪ੍ਰਵਾਨ ਕਰਕੇ ਹੀ ਸਫਲਤਾ ਪ੍ਰਾਪਤ ਕੀਤੀਆਂ ਹਨ। ਕਾਫੀ ਸਾਲ ਲੰਘ ਜਾਣ ਤੇ ਭੀ ਆਪਦਾ ਦੱਸਿਆ ਹੋਇਆ ਕਾਰਯ ਕਰਮ ਪੁਰਾਣਾ ਨਹੀਂ ਹੋਇਆ ਜਿਸਨੂੰ ਅਮਲੀ ਸ਼ਕਲ ਦੇਣ ਨਮਿਤ ਆਪ ਨੂੰ ਕਠਿਨ ਘਾਲਣਾ ਘਾਲਣੀ ਪਈ ਸੀ।"

ਸ੍ਰੀ ਸੁਭਾਸ਼ ਚੰਦਰ ਬੋਸ ਨੇ ਇਕ ਪੈਗ਼ਾਮ ਵਿਚ ਕਿਹਾ-

"ਗੁਰੂ ਰਾਮ ਸਿੰਘ ਜੀ ਦੇ ਝੁਲਾਏ ਹੋਏ ਆਜ਼ਾਦੀ ਦੇ ਝੰਡੇ ਹੇਠ ਨਾਮਧਾਰੀਆਂ ਨੇ ਜੋ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਤੇ ਦੇਸ਼ ਨੂੰ ਸਦਾ ਮਾਣ ਰਹੇਗਾ।.....ਪੌਣੀ ਸਦੀ ਤੋਂ ਸ਼ਾਂਤਮਈ ਨਾ-ਮਿਲਵਰਤਨ ਲਹਿਰ ਦਾ ਅਨੁਭਵ ਰੱਖਣ ਵਾਲੇ ਨਾਮਧਾਰੀ ਸਿੰਘਾਂ ਤੋਂ ਇਹ ਆਸ ਹੋਵੇਗੀ ਕਿ ਉਹ ਸੁਤੰਤਰਤਾ ਦਾ ਝੰਡਾ ਉਠਾਕੇ ਸਾਰੇ ਦੇਸ਼ ਦੇ ਅੱਗੇ ਅੱਗੇ ਚਲਦੇ ਦਿੱਸਣ ਤੇ ਦੂਸਰੇ ਦੇਸ਼ ਵਾਸੀਆਂ ਨੂੰ ਵੀ ਕੁਰਬਾਨੀ ਲਈ ਉਤਸਾਹਿਤ ਕਰਨ। ਗੁਰੂ ਰਾਮ ਸਿੰਘ ਜੀ ਹਿੰਦੁਸਤਾਨ ਵਿਚ ਸ਼ਾਂਤਮਈ ਨਾ-ਮਿਲਵਰਤਨ ਲਹਿਰ ਦੇ ਸਭ ਤੋਂ ਪਹਿਲੇ ਨੇਤਾ ਹਨ।"

-ਸ੍ਰੀ ਸੁਭਾਸ਼ ਚੰਦਰ ਬੋਸ

ਸ੍ਰੀ ਭੈਣੀ ਸਾਹਿਬ ਬਾਰੇ ਹੋਰ ਵਿਦਵਾਨਾਂ ਦੇ ਵਿਚਾਰ

ਸ੍ਰ. ਬਲਜੀਤ ਸਿੰਘ ਬੱਲੀ ਐਡੀਟਰ "ਜਾਗ੍ਰਿਤੀ" ਚੰਡੀਗੜ੍ਹ ਅਤੇ ਲੋਕ ਸੰਪਰਕ ਅਫਸਰ ਲਿਖਦੇ ਹਨ-

"ਇਕ ਤੁੱਛ ਸੇਵਕ ਦੇ ਨਾਤੇ ਮੈਂ ਸ੍ਰੀ ਭੈਣੀ ਸਾਹਿਬ ਦੀ ਕੀ ਉਪਮਾ ਲਿਖ ਸਕਦਾ ਹਾਂ ਜਦਕਿ ਇਹ ਪਵਿੱਤਰ ਸਥਲ ਸਾਨੂੰ ਸਭਨਾਂ ਨੂੰ ਆਤਮਿਕ ਸ਼ਾਂਤੀ, ਪ੍ਰੇਮ ਤੇ ਸਾਂਝੀਵਾਲਤਾ ਦੀ ਪ੍ਰੇਰਨਾ ਦੇਂਦਾ ਹੈ। ਸ੍ਰੀ ਭੈਣੀ ਸਾਹਿਬ ਅਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਇਕ ਰੂਪ ਹੀ ਹਨ ਜਿਨ੍ਹਾਂ ਦੀ ਹੋਂਦ ਸਮੁੱਚੇ ਸਿਖ ਪੰਥ ਨੂੰ ਸੱਚ ਦਾ ਰਾਹ ਸਿਖਾਂਦੀ ਰਹੇਗੀ। ਸਾਰੇ ਸਿਖ ਜਗਤ ਨੂੰ ਇਨ੍ਹਾਂ ਤੇ ਮਾਣ ਹੈ।" -ਬਲਜੀਤ ਸਿੰਘ ਬੱਲੀ

ਡਾ. ਗੁਰਨਾਮ ਸਿੰਘ ਤੀਰ ਐਡਵੋਕੇਟ ਸੁਪਰੀਮ ਕੋਰਟ ਅਤੇ ਪੰਜਾਬ ਹਾਈਕੋਰਟ 'ਚਾਚਾ ਚੰਡੀਗੜ੍ਹੀਆ' ਜੋ ਸ੍ਰੀ ਭੈਣੀ ਸਾਹਿਬ ਆਏ, ਲਿਖਦੇ ਹਨ-

"ਮੇਰਾ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨਾਲ ਖ਼ੂਨ ਦਾ ਰਿਸ਼ਤਾ ਹੈ ਕਿਉਂਕਿ ਮੇਰੀ ਨਾਨੀ ਦੇ ਨਾਨਕੇ ਇਸ ਪਿੰਡ ਵਿਚ ਹਨ। ਮੇਰੇ ਮਾਤਾ ਜੀ ਬੜੇ ਫ਼ਖ਼ਰ ਨਾਲ ਮੈਨੂੰ ਬਚਪਨ ਵਿਚ ਇਥੇ ਲਿਆਇਆ ਕਰਦੇ ਸਨ। ਮੈਨੂੰ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਚਰਨਾਂ ਵਿਚ ਬੈਠਣ ਤੇ ਉਨ੍ਹਾਂ ਤੋਂ ਸਨਮਾਨ ਪ੍ਰਾਪਤ ਕਰਨ ਦਾ ਮਾਣ ਮਿਲਿਆ ਹੈ। ਸਤਿਗੁਰੂ ਜਗਜੀਤ ਸਿੰਘ ਜੀ ਦੀ ਮਿੱਠੀ ਤੇ ਨਿਆਰੀ ਸ਼ਖ਼ਸੀਅਤ ਨੇ ਮੈਨੂੰ ਚਮਕ ਪੱਥਰ ਵਾਂਗ ਖਿੱਚ ਕੇ ਭੈਣੀ ਸਾਹਿਬ ਨਾਲ ਲਿਆ ਜੋੜਿਆ ਹੈ।

ਮੇਰੇ ਦੋਨੋਂ ਗੁਰਦੇ ਖ਼ਰਾਬ ਹੋ ਗਏ ਸਨ। ਜਦੋਂ ਮੈਂ ਓਪਰੇਸ਼ਨ ਕਰਾਉਣ ਲਈ ਬੰਬਈ ਜਾਣਾ ਸੀ ਤਾਂ ਮੇਰੇ ਮਨ ਨੇ ਅਰਦਾਸ ਕੀਤੀ ਕਿ ਚੰਗਾ ਹੋਵੇ ਬਾਬਾ ਜੀ ਦੇ ਦਰਸ਼ਨ ਕਰ ਸਕਾਂ। ਬੀਮਾਰੀ ਕਰਕੇ ਤੇ ਡਾਕਟਰਾਂ ਦੀ ਪਾਬੰਦੀ ਕਰਕੇ ਮੈਂ ਸਫ਼ਰ ਨਹੀਂ ਸਾਂ ਕਰ ਸਕਦਾ। ਇਹ ਜਾਣੀ-ਜਾਣ ਸਨ। ਇਹ ਆਪ ਚੰਡੀਗੜ੍ਹ ਚੱਲ ਕੇ ਗਏ ਤੇ ਮੈਨੂੰ ਅਸ਼ੀਰਵਾਦ ਦਿੰਦਿਆਂ ਫ਼ੁਰਮਾਇਆ ਕਿ ਤੁਸੀਂ ਸਿਹਤਯਾਬ ਹੋ ਕੇ ਆਵੋਗੇ ਤੇ ਅਜੇ ਦੇਸ਼ ਤੇ ਪੰਥ ਦੇ ਵੱਡੇ ਵੱਡੇ ਕੰਮ ਕਰੋਗੇ।

ਮੇਰਾ ਉਪਰੇਸ਼ਨ ਸਫਲ ਰਿਹਾ। ਮੈਂ ਅਜ ਇਨ੍ਹਾਂ ਦਾ ਧੰਨਵਾਦ ਕਰਨ ਤੇ ਇਸ ਪਵਿੱਤਰ ਧਰਤੀ ਨੂੰ ਪ੍ਰਣਾਮ ਕਰਨ ਲਈ ਇਥੇ ਪੁੱਜਾ ਹਾਂ।

ਮੈਨੂੰ ਇਹ ਵੇਖਕੇ ਬੇਹੱਦ ਖੁਸ਼ੀ ਹੋਈ ਕਿ ਭੈਣੀ ਸਾਹਿਬ ਇਕ ਸਵਰਗ ਦਾ ਨਮੂਨਾ ਬਣਿਆ ਹੋਇਆ ਹੈ ਸਤਿਗੁਰਾਂ ਨੇ ਇਥੇ ਜੋ ਉਨਤੀ ਦਾ ਇਨਕਲਾਬ ਲਿਆਂਦਾ ਹੈ ਉਸ ਤੇ ਸਾਰਾ ਦੇਸ਼ ਫ਼ਖ਼ਰ ਕਰ ਸਕਦਾ ਹੈ। ਮੈਂ ਅਨੁਭਵ ਕਰ ਰਿਹਾ ਹਾਂ ਕਿ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚ ਸਤਿਗੁਰੂ ਬਾਬਾ ਰਾਮ ਸਿੰਘ ਚੇਅਰ ਬਨਣੀ ਚਾਹੀਦੀ ਹੈ। ਮੈਂ ਇਸ ਬਾਰੇ ਯਤਨ ਕਰਾਂਗਾ।......

ਨਾਮਧਾਰੀ ਸ਼ਹੀਦਾਂ ਨੂੰ ਸਾਰਾ ਦੇਸ਼ ਪ੍ਰਣਾਮ ਕਰਦਾ ਹੈ, ਮੈਂ ਚਾਹੁੰਦਾ ਹਾਂ ਇਹਨਾਂ ਸੂਰਮਿਆਂ ਨੇ ਜੋ ਦੇਸ਼ ਲਈ ਆਹੂਤੀਆਂ ਦਿੱਤੀਆਂ ਹਨ ਉਹ ਦੇਸ਼ ਦੇ ਇਤਿਹਾਸ ਦਾ ਫਖਰਯੋਗ ਹਿੱਸਾ ਬਣੇ।

ਸ਼ਰਧਾ ਤੇ ਸਤਿਕਾਰ ਸਹਿਤ

ਗੁਰਨਾਮ ਸਿੰਘ ਤੀਰ

30-10-88

ਸਵਰਗਵਾਸੀ ਗਿਆਨੀ ਸੋਹਨ ਸਿੰਘ ਹੈਡ ਗ੍ਰੰਥੀ ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ - ਸ੍ਰੀ ਭੈਣੀ ਸਾਹਿਬ ਆਏ ਤੇ ਉਨ੍ਹਾਂ ਨੇ ਲਿਖਿਆ ਹੈ ਕਿ:-

"ਅਜ ਮਿਤੀ 20-5-87 ਨੂੰ ਸ੍ਰੀ ਭੈਣੀ ਸਾਹਿਬ ਦੇ ਦਰਸ਼ਨ ਕੀਤੇ, ਦੇਖਕੇ ਮਨ ਬਹੁਤ ਪ੍ਰਸੰਨ ਹੋਇਆ। ਸਾਰੇ ਸਿੰਘਾਂ ਨੇ ਜੋ ਸਾਨੂੰ ਪਿਆਰ ਬਖਸ਼ਿਆ ਉਹ ਸਦਾ ਯਾਦ ਰਹੇਗਾ। ਨਾਮਧਾਰੀ ਸਿੰਘਾਂ ਵਿਚ ਬਾਣੀ ਦਾ ਪਾਠ, ਭਜਨ ਸਿਮਰਨ ਅਤੇ ਸੁਚਤਾ ਵੇਖਕੇ ਮਨ ਗੱਦ-ਗੱਦ ਹੋ ਗਿਆ। ਜੋ ਪੁਰਾਤਨ ਵਿਰਸਾ ਇਸ ਮਹਾਨ ਸੰਪਰਦਾਇ ਨੇ ਸਾਂਭਿਆ ਹੋਇਆ ਹੈ ਉਹ ਮਹਾਨ ਹੈ। ਸਤਿਗੁਰੂ ਜੀ ਹੋਰ ਚੜ੍ਹਦੀਆਂ ਕਲਾਂ ਬਖਸ਼ਣ।"

-ਸੋਹਣ ਸਿੰਘ ਸਹਾਇਕ ਹੈਡ ਗ੍ਰੰਥੀ

*ਸ੍ਰੀ ਦਰਬਾਰ ਸਾਹਿਬ, ਅੰਮ੍ਰਿਤਸਰ।*

ਗਿਆਨੀ ਲਾਲ ਸਿੰਘ ਪ੍ਰਧਾਨ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੇ ਸ੍ਰੀ ਭੈਣੀ ਸਾਹਿਬ ਬਾਰੇ ਵਿਚਾਰ ਇਸ ਤਰ੍ਹਾਂ ਹਨ:

*"ਅਜ ਗੁਰੂ ਦੀ ਬਖਸ਼ਿਸ਼ ਨਾਲ ਭੈਣੀ ਸਾਹਿਬ ਦੀ ਯਾਤਰਾ ਕੀਤੀ। ਇਸ ਸਥਾਨ ਤੋਂ ਸ੍ਰੈਮਾਨ ਦੀ ਧੁਨੀ ਉੱਠੀ ਸੀ। ਇਹ ਧੁਨੀਕਾਰ ਦੀ ਅਵਾਜ਼ ਸਥਾਨ ਦੇ ਚਿੰਨ੍ਹਾਂ ਤੋਂ ਅਜੇ ਵੀ ਸੁਣੀ ਜਾ ਸਕਦੀ ਹੈ। ਭੈਣੀ ਸਾਹਿਬ ਤੇ ਰਾਈਆਂ ਪਿੰਡ ਦੇ ਚਿੰਨਾਂ ਤੋਂ ਵਿਸਮਾਦ ਮਿਲਿਆ। ਬਾਲ ਤੇ ਬਿਰਧਾਂ ਦੀ ਪਾਲਕ ਇਹ ਧਰਤੀ ਮਉਲ ਰਹੀ ਹੈ। ਵਿਸ਼ਵਾਸ ਬੱਝਦਾ ਹੈ ਕਿ ਨਾਮ ਸਿਮਰਨ ਦੀ ਸ਼ਕਤੀ ਨਾਲ "ਧਰਤੀ ਸੁਹਾਵੀ ਤਾਲ ਸੁਹਾਵਾ" ਦੀ ਧੁਨੀ ਵਿਸ਼ਵ ਨੂੰ ਇਕਸੁਰ ਕਰਨ ਲਈ ਗੂੰਜੇਗੀ। ਸਾਹਿਤ ਅਕਾਡਮੀ ਦੀ ਉੱਨਤੀ ਲਈ ਅਸੀਸ ਤੇ ਅਸ਼ੀਰਵਾਦ ਪ੍ਰਾਪਤ ਹੋਈ। ਸਤਿਗੁਰੂ ਜੀ ਸਹਾਈ ਹੋਣ। ਸਾਹਿਤ ਅਕਾਡਮੀ ਵਿਸ਼ਵ ਦੇ ਬੇਸੁਰ ਸਾਜ ਨੂੰ ਇਕਸੁਰਤਾ ਬਖਸ਼ਣ ਤੇ ਅਕਾਲ-ਅਕਾਲ ਦੀ ਆਵਾਜ਼ ਵਿਸ਼ਵ ਨੂੰ ਆਪਣੀ ਗਲਵਕੜੀ ਵਿਚ ਲਏ। ਇਹ ਯਾਤਰਾ ਹਰ ਪੱਖੋਂ ਸਫਲ ਰਹੀ ਹੈ।*

*ਲਾਲ ਸਿੰਘ*

*ਪ੍ਰਧਾਨ ਪੰਜਾਬੀ ਸਾਹਿਤ ਅਕਾਦਮੀ2-5-88*

ਡਾ. ਗੌਰੀ ਸ਼ੰਕਰ ਕੁਦਰਤੀ ਇਲਾਜ ਦੇ ਮਾਹਰ ਬਰੇਲੀ ਤੋਂ ਨਿਕਲਣ ਵਾਲੇ ਹਿੰਦੀ ਮਾਸਕ ਪੱਤਰ 'ਅਨੰਦ ਨਿਕੇਤਨ' ਦੇ ਸੰਪਾਦਕ ਰਹੇ ਹਨ। ਗੱਲ ਕੁਝ ਪੁਰਾਣੀ ਹੈ। ਇਹ 16 ਮਈ ਤੋਂ 16 ਜੂਨ 1977 ਤੱਕ ਲਗਭਗ ਇਕ ਮਹੀਨਾ- ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਤੇ ਰਹੇ ਅਤੇ ਕੀ ਅਨੁਭਵ ਕੀਤਾ ਮੈਂ ਉਨ੍ਹਾਂ ਦੀ ਲਿਖਤ ਦਾ ਵਰਿਆਮ ਵਿਚੋਂ ਸੰਖੇਪ ਕੁ ਹਵਾਲਾ ਦੇ ਰਿਹਾ ਹਾਂ-

"ਪੁਰਾਣਾਂ ਵਿਚ ਚਰਚਾ ਆਉਂਦੀ ਹੈ ਕਿ ਕਾਂਸ਼ੀ ਨਗਰੀ ਤੀਨ-ਲੋਕ ਤੋਂ ਨਿਆਰੀ ਹੈ ਇਸ ਵਿਚ ਕੀ ਤੱਤ ਹੈ? ਜਾਂ ਕੀ ਸੱਚ? ਇਸ ਦੀ ਖੋਜ ਕਰਨ ਦਾ ਯਤਨ ਅਸੀਂ ਨਹੀਂ ਕੀਤਾ- ਪਰ ਇਕ ਮਹੀਨਾ ਜੋ ਇਥੇ ਪਵਿੱਤਰ ਧਰਤੀ ਤੇ ਰਹਿ ਕੇ ਜੋ ਅਨੁਭਵ ਕੀਤਾ ਹੈ ਉਸ ਬਾਰੇ ਆਪਣੇ ਅਨੰਦ ਨਿਕੇਤਨ ਦੇ ਪਾਠਕਾਂ ਨੂੰ ਇਸ ਰਿਸ਼ੀ ਯੁਗ ਅਤੇ ਪਵਿੱਤਰ ਤੀਰਥਾਂ ਦੀ ਵਿਸ਼ੇਸ਼ਤਾ ਅਤੇ ਜਾਣਕਾਰੀ ਕਰਨਾ ਚਾਹੁੰਦਾ ਹਾਂ ਕਿਉਂਕਿ ਮੈਨੂੰ ਇਸ ਅਸਥਾਨ (ਸ੍ਰੀ ਭੈਣੀ ਸਾਹਿਬ) ਤੋਂ ਬੜੀ ਵੱਡੀ ਪ੍ਰੇਰਣਾ ਮਿਲੀ ਹੈ। ਕਾਸ਼! ਜੇ ਸਾਰਾ ਭਾਰਤਵਰਸ਼ ਇਥੋਂ ਦੀਆਂ ਚੰਗਿਆਈਆਂ ਨੂੰ ਗ੍ਰਹਿਣ ਕਰ ਲਵੇ ਤਾਂ ਵਾਸਤਵ ਵਿਚ ਭਾਰਤ ਵਿਚ ਰਾਮ-ਰਾਜ ਆ ਸਕਦਾ ਹੈ।....

..."ਇਥੋਂ ਦੇ ਨਾਮਧਾਰੀ ਸਿੱਖ ਲੋਕ ਬੜੇ ਸੰਜਮੀ, ਪੂਰੇ ਸ਼ਾਕਾਹਾਰੀ, ਧਾਰਮਿਕ, ਰਾਸ਼ਟਰ ਭਾਵਨਾ ਦੇ ਭਰਪੂਰ ਅਤੇ ਸੰਸਕ੍ਰਿਤ ਸਭਿਅਤਾ ਦੇ ਧਾਰਨੀ ਹਨ। ਆਪਣੇ ਨਿਸ਼ਚੇ ਤੇ ਅਡਿੱਗ ਰਹਿਣ ਵਾਲੇ ਤੇ ਨਿਰਭੈ ਸਾਹਸੀ ਹਨ। ਇਹਨਾਂ ਦੇ ਅੰਦਰ ਈਸ਼ਵਰ ਵਿਸ਼ਵਾਸ ਕੁੱਟ-ਕੁੱਟ ਕੇ ਭਰਿਆ ਹੋਇਆ ਹੈ ਅਤੇ ਇਹ ਲੋਕ ਗੁਰੂ ਨੂੰ ਭਗਵਾਨ ਹੀ ਸਮਝਦੇ ਹਨ। ਮੈਂ ਵੀ ਇਹਨਾਂ ਦੇ ਸਤਿਗੁਰੂ ਜੀ ਦਾ ਨੇੜੇ ਹੋ ਕੇ ਅਧਿਐਨ ਕੀਤਾ, ਸੰਪਰਕ ਕੀਤਾ ਤਾਂ ਵਾਸਤਵ ਵਿਚ ਉਹਨਾਂ ਦੀ ਜਿੰਨੀ ਮਾਨਤਾ ਹੈ, ਉਸ ਆਧਾਰ ਤੇ ਉਨ੍ਹਾਂ ਦੇ ਗੁਰੂ ਜੀ ਦਾ ਜੀਵਨ ਵੀ ਪੂਜਨੀਯ ਹੈ। ਸਾਰੇ ਨਾਮਧਾਰੀ ਸਿੱਖ ਲੋਕ ਗੁਰੂ ਜੀ ਦੇ ਇਸ਼ਾਰੇ ਤੇ ਚਲਦੇ ਹਨ। ਗੁਰੂ ਜੀ ਦਾ ਇਸ਼ਾਰਾ ਵੀ ਨਾਪ ਤੋਲ ਵਿਚ ਪੂਰਾ ਹੈ ਜੀਵਨ ਨੂੰ ਉੱਚਾ ਉਠਾਣਾ ਪ੍ਰਾਣੀ ਮਾਤਰ ਨੂੰ ਮੁਕਤੀ ਦਾ ਰਾਹ ਦਿਖਾਣਾ, ਜੋ ਉੱਚ ਅਰਥ ਵਿਚ ਗੁਰੂ ਦਾ ਕੰਮ ਹੁੰਦੈ ਉਹ ਉਥੇ ਸਤਿਗੁਰੂ ਜੀ ਵਿਚ ਮੈਨੂੰ ਦੇਖਣ ਨੂੰ ਮਿਲੇ ਹਨ।

ਇਥੇ ਅੰਮ੍ਰਿਤ ਵੇਲੇ ਸਾਰੇ ਲੋਕ ਪ੍ਰਾਰਥਨਾ ਭਜਨ ਕੀਰਤਨ ਵਿਚ ਇਸ਼ਨਾਨ ਆਦਿ ਕਰਕੇ ਬੈਠ ਜਾਂਦੇ ਹਨ ਅਤੇ ਦੋ ਘੰਟੇ ਜ਼ਰੂਰੀ ਰੂਪ ਸਾਰੇ ਭਜਨ, ਕੀਰਤਨ, ਸਿਮਰਨ, ਧਿਆਨ ਜਪ ਆਦਿ ਕਰਦੇ ਹਨ। ਉਸ ਵੇਲੇ ਜਦੋਂ ਸਵੇਰੇ ਕੀਰਤਨ ਭਜਨ (ਆਸਾ ਦੀ ਵਾਰ) ਹੁੰਦਾ ਹੈ ਜਦੋਂ ਮੈਂ ਵੀ ਉਥੇ ਬੈਠਦਾ ਤਾਂ ਉਤਨੀ ਦੇਰ ਮੈਂ ਸੰਸਾਰ ਭੁਲ ਗਿਆ ਸੀ ਅਤੇ ਸੰਸਾਰ ਤੋਂ ਦੋ ਘੰਟੇ ਮੈਂ ਅਲਗ ਰਿਹਾ। ਇਸ ਵੇਲੇ ਵਿਚ ਹੀ ਇਹ ਭਾਵਨਾ ਜਾਗ੍ਰਿਤ ਹੋਈ ਇਕ ਤੇ ਇਹ ਭੌਤਿਕ ਜਗਤ ਜਿਸ ਵਿਚ ਸਾਰਾ ਸੰਸਾਰ ਲਿਪਤ ਹੈ ਅਤੇ ਇਕ ਪਾਸੇ ਇਹ ਭਾਵਨਾਵਾਂ ਦਾ ਜਗਤ ਜਿਥੇ ਸਭ ਕੁਝ ਭੁਲ ਕੇ ਸਾਡੇ ਸਾਹਮਣੇ ਕੇਵਲ ਭਗਵਾਨ ਹੀ ਰਹਿ ਜਾਂਦਾ ਹੈ। ਇਹ ਹੀ ਤਾਂ ਤੀਨ ਲੋਕ ਤੋਂ ਨਿਆਰਾ ਅਸਥਾਨ ਹੈ।"

.............ਪ੍ਰਤੀਦਿਨ ਸਕੇਸ਼ੀ ਅਸਨਾਨ ਕਰਕੇ ਸਾਫ ਸੁਥਰੇ ਅਤੇ ਸਫ਼ੈਦ ਵਸਤਰ ਪਾਉਣ ਦੀ ਹਰ ਇਕ

***ਸ੍ਰੀ ਭੈਣੀ ਸਾਹਿਬ ਦੀ ਉਹ ਪਾਵਨ ਧਰਤੀ ਹੈ, ਜਿਥੋਂ ਸਭ ਤੋਂ ਪਹਿਲਾਂ ਦੇਸ਼ ਅਜ਼ਾਦੀ ਦੀ ਕੂਕ ਉਠੀ ਜਿਥੋਂ ਨਾ-ਮਿਲਵਰਤਨ ਲਹਿਰ ਦਾ ਅੰਦੋਲਨ ਸਭ ਤੋਂ ਪਹਿਲਾਂ ਬੜੇ ਜ਼ੋਰ ਤੇ ਪ੍ਰਭਾਵਸ਼ਾਲੀ ਢੰਗ ਨਾਲ ਚਲਾਇਆ ਕਿ ਕਾਂਗਰਸ ਨੂੰ ਸਤਿਗੁਰੂ ਰਾਮ ਸਿੰਘ ਜੀ ਦੇ ਜਲਾਵਤਨ ਹੋ ਜਾਣ ਤੋਂ 50 ਸਾਲ ਬਾਦ ਇਹੀ ਹਥਿਆਰ ਦੇਸ਼ ਨੂੰ ਅਜ਼ਾਦ ਕਰਾਉਣ ਲਈ ਵਰਤਣਾ ਪਿਆ।***

ਸਰੀਰ ਦੇ ਜੀਵਨ ਦੀ ਇਕ ਆਦਤ ਬਣ ਗਈ ਹੋਈ ਹੈ। ਪਾਣੀ ਪੀਣੇ, ਖਾਣ ਦੀਆਂ ਚੀਜ਼ਾਂ ਤਿਆਰ ਕਰਨ ਦੀ ਸ਼ੁੱਧ ਤੇ ਸਵੱਛ ਇਹਨਾਂ ਦੀ ਮਰਿਆਦਾ ਹੈ ਜੋ ਵਾਸਤਵ ਵਿਚ ਵਿਗਿਆਨਕ ਆਧਾਰ ਤੇ ਠੀਕ ਹੈ। ਇਹ ਲੋਕ ਨਲਕੇ ਦਾ ਪਾਣੀ ਨਹੀਂ ਪੀਂਦੇ। ਖੂਹ ਜਾਂ ਵਗਦੀ ਨਦੀ ਅਤੇ ਸਵੱਛ ਤਾਲਾਬ ਦਾ ਹੀ ਪਾਣੀ ਪੀਂਦੇ ਹਨ। ਕਿਤੇ ਜਾਂਦੇ ਹਨ ਤਾਂ ਆਪਣੇ ਢੰਗ ਅਨੁਸਾਰ ਮਰਿਯਾਦਾ ਵਾਲਾ ਹੀ ਖਾਣਾ ਪੀਣਾ ਰੱਖਦੇ ਹਨ। ਜਿਸਦਾ ਇਕ ਵਿਗਿਆਨਕ ਆਧਾਰ ਹੈ। ਹਰ ਇਕ ਮਰਿਯਾਦਾ ਵਿਚ ਰਹਿਣ ਵਾਲਾ ਸਰੀਰ ਪਾਣੀ ਲੈ ਕੇ ਹੀ ਪਿਸ਼ਾਬ ਤੱਕ ਕਰਨ ਜਾਂਦੇ ਹਨ।

ਇਥੇ ਕੋਈ ਭੀ ਵਿਅਕਤੀ ਚਾਹ, ਸ਼ਰਾਬ, ਮਾਸ, ਮੱਛਲੀ ਨੂੰ ਹੱਥ ਲਗਾਣਾ ਤੇ ਕਿਤੇ ਚਰਚਾ, ਖਿਆਲ ਤੱਕ ਨਹੀਂ ਕਰਦਾ........"ਅਜ ਜਦੋਂ ਸਭ ਪਾਸੇ ਭੋਗ-ਬਿਲਾਸ ਅਤੇ ਸ਼ਿਂਗਾਰਪੂਰਨ ਭਾਵ ਐਸ਼-ਪ੍ਰਸਤੀ ਜੀਵਨ ਚਲ ਰਿਹਾ ਹੈ, ਇਥੇ ਇਸ ਦੇ ਉਲਟ ਵਾਤਾਵਰਨ ਵੇਖਣ 'ਚ ਮਿਲਿਆ। ਇਥੋਂ ਦੀਆਂ ਮਾਤਾਵਾਂ, ਭੈਣਾਂ, ਬੇਟੀਆਂ ਸਭ ਆਦਰਸ਼ ਨਾਰੀ ਦੇ ਜੀਵਨ ਵਿਚ ਰਹਿੰਦੀਆਂ ਹਨ। ਸਭ ਸਿਰ ਤੇ ਕੱਪੜਾ ਰੱਖਦੀਆਂ ਹਨ। ਅੱਜ ਕਲ੍ਹ ਦੇ ਆਧੁਨਿਕ ਸੱਭਿਅਤਾ ਜਾਂ ਪੱਛਮੀ ਸੱਭਿਅਤਾ ਦੇ ਪ੍ਰਭਾਵ ਹੇਠ ਨਾਰੀਆਂ ਵਾਂਗ ਅਧ-ਨੰਗਿਆਂ ਵਸਤਰਾਂ ਵਾਲੀ ਕੋਈ ਵੀ ਨਾਰੀ ਵੇਖਣ ਨੂੰ ਨਹੀਂ ਆਈ।

ਇਸ ਤਰ੍ਹਾਂ ਦੇ ਸੰਤ ਮਹਾਂਪੁਰਸ਼ਾਂ ਦੀ ਤਪੋ ਭੂਮੀ ਦੀ ਪਵਿੱਤਰ ਵਾਯੂ ਸਭ ਵਾਸਤੇ ਪ੍ਰੇਰਨਾ ਦਾ ਕੇਂਦਰ ਹੈ। ਇਥੇ ਪਹੁੰਚਕੇ ਹਰ ਪ੍ਰਾਣੀ ਆਪਣੇ ਅੰਦਰ ਇਕ ਤਬਦੀਲੀ ਅਨੁਭਵ ਕਰਦਾ ਹੈ ਅਤੇ ਇਹ ਤਬਦੀਲੀ ਹੁੰਦੀ ਹੈ ਆਤਮ ਬਲ ਦੇਣ ਵਾਲੀ, ਦੇਸ਼ ਭਗਤੀ, ਪ੍ਰਭੂ ਭਗਤੀ ਦੇ ਰਾਹ ਤੇ ਲਿਜਾਣ ਵਾਲੀ।"

ਸ. ਸੁਵਰਨ ਸਿੰਘ ਵਿਰਕ ਨੇ "ਕੂਕਾ ਲਹਿਰ ਦਾ ਪੰਜਾਬੀ ਸਾਹਿਤ" ਵਿਚ ਪੰਨਾ 58 ਤੇ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਪ੍ਰਵਚਨਾਂ ਦੇ ਸਿਰਲੇਖ ਵਿਚ 'ਸ੍ਰੀ ਭੈਣੀ ਸਾਹਿਬ' ਬਾਰੇ ਲਿਖਦੇ ਹੋਏ ਸ੍ਰੀ ਸਤਿਗੁਰੂ ਜੀ ਦੇ ਪਵਿੱਤਰ ਉਪਦੇਸ਼ਾਂ ਰਾਹੀਂ ਵੀ ਸ੍ਰੀ ਭੈਣੀ ਸਾਹਿਬ ਦੀ ਪਵਿੱਤਰਤਾ ਬਾਰੇ ਲਿਖਿਆ ਹੈ ਕਿ-

...."ਨਾਮਧਾਰੀਆਂ ਦਾ ਮੱਕਾ ਹੈ-ਸ੍ਰੀ ਭੈਣੀ ਸਾਹਿਬ। ਜਿੱਥੇ ਸ੍ਰੀ ਸਤਿਗੁਰੂ ਰਾਮ ਸਿੰਘ, ਗੁਰੂ ਹਰੀ ਸਿੰਘ, ਸਤਿਗੁਰੂ ਪ੍ਰਤਾਪ ਸਿੰਘ ਤੇ ਵਰਤਮਾਨ ਸਤਿਗੁਰੂ ਜਗਜੀਤ ਸਿੰਘ ਡੇਢ ਸਦੀ ਤੋਂ ਵੱਧ ਸਮੇਂ ਤੋਂ ਗੁਰਬਾਣੀ, ਗੁਰਸਿੱਖ ਮਾਰਗ ਦੀ ਕਥਾ ਕੀਰਤਨ, ਨਾਮ, ਦਾਨ ਇਸ਼ਨਾਨ ਅਤੇ ਸਤਿਗੁਰੂ ਜੀ ਦੇ ਦਰਸ਼ਨ ਦੁਆਰਾ ਸੋਝੀ ਕਰਵਾਉਂਦੇ ਆ ਰਹੇ ਹਨ। ਆਪਣੇ ਕੇਂਦਰ ਨਾਲ ਜੁੜਨਾ ਹਰ ਨਾਮਧਾਰੀ ਜਾਂ ਕੂਕੇ ਸਿੱਖ ਦਾ ਪ੍ਰਥਮ ਕਰਤੱਵ ਹੈ। ਇਸ ਦਾ ਇਤਿਹਾਸ ਕੁਰਬਾਨੀਆਂ ਭਰਿਆ ਅਤੇ ਅਨੇਕਾਂ ਇਤਿਹਾਸ ਪੁਰਖਾਂ ਦੀਆਂ ਯਾਦਾਂ ਆਪਣੇ ਵਿਚ ਸਮੋਈ ਬੈਠਾ ਹੈ। ਇਸ ਲਈ ਮੇਲਿਆਂ, ਸ਼ਹੀਦੀ ਸਮਾਗਮਾਂ ਜਾਂ ਜਪ ਪ੍ਰਯੋਗ ਸਮੇਂ ਇੱਥੇ ਆਉਣ ਵਾਲੀ ਸੰਗਤ ਨੂੰ ਸਤਿਗੁਰੂ ਜੀ ਇਸ ਅਸਥਾਨ ਦੀ ਮਹੱਤਤਾ ਦਾ ਬੋਧ ਕਰਵਾਉਂਦੇ ਰਹਿੰਦੇ ਹਨ:

"ਸਾਡੇ ਬੱਚਿਆਂ ਨੂੰ ਏਥੇ ਆ ਕੇ ਸਿਖਿਆ ਮਿਲੇ ਕਿ ਇਹ ਸਾਡਾ ਘਰ ਹੈ। ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਹੈ। ਇਹ ਮੁੱਢ ਹੈ। ਇਸਦੇ ਵਾਸਤੇ ਆਪਣੇ ਬੱਚਿਆਂ ਨੂੰ ਦ੍ਰਿੜ੍ਹ ਕਰਵਾਉਣਾ ਹੈ। ਉਹ ਇਸ ਪਾਸੇ ਪੂਰਾ ਧਿਆਨ ਦੇਣ। ਮਾਈਆਂ-ਰੰਗਦਾਰ ਕੱਪੜੇ ਪਾ ਕੇ, ਖੁਸ਼ਬੂਦਾਰ ਤੇਲ ਲਾ ਕੇ ਵਖਾਲਾ ਕਰਨ ਦੀ ਥਾਂ ਆਪਣੇ ਬੱਚਿਆਂ ਨੂੰ ਇਹ ਸਿਖਿਆ ਦੇਣ ਕਿ ਏਥੇ ਆ ਕੇ ਅਸਾਂ ਇਹ ਕੁਝ ਸਿੱਖਣਾ ਹੈ। ਭੁੰਜੇ ਲੰਮੇ ਪੈਣ ਏਥੇ ਆ ਕੇ, ਮੰਜੇ ਤੇ ਨਾ ਸੌਣ। ਕਿਉਂ? ਇਹੋ ਜਿਹਾ ਤੁਹਾਡਾ ਸਰੀਰ ਬਣੇ ਕਿ ਤੁਹਾਨੂੰ ਕਿਸੇ ਔਖੇ ਵੇਲੇ ਤਕਲੀਫ ਨਾ ਆਵੇ।"......

"ਸਰੀਰ ਕੰਮ ਦੇਂਦਾ ਰਹਿਣਾ ਚਾਹੀਦਾ ਹੈ। ਹਰ ਆਏ ਦਿਨ ਤਾਜ਼ਗੀ ਸਾਡੇ ਸਰੀਰ ਵਿਚ ਹੋਵੇ। ਇਹ ਤਾਜ਼ਗੀ ਸਾਨੂੰ ਭਜਨ ਬੰਦਗੀ ਵਾਲੇ ਪਾਸੇ ਲਾਵੇ। ਇਹ ਸਾਨੂੰ ਆਪਣੇ ਘਰ ਬਾਰੇ ਸੋਚਣ ਵੱਲ ਲਾਵੇ। ਸਾਡਾ ਧਿਆਨ ਏਥੇ ਰਹਿਣ ਲਈ ਵਧੀਆ ਥਾਵਾਂ ਵੱਲ ਨਾ ਜਾਵੇ। ਸਗੋਂ ਇਸ ਪਾਸੇ ਜਾਵੇ ਕਿ ਸਾਡਾ ਸਾਰਾ ਕੁਝ ਏਥੇ ਸ੍ਰੀ ਭੈਣੀ ਸਾਹਿਬ ਈ ਹੈ। ਸਾਡਾ ਇਤਿਹਾਸ, ਸਾਡਾ ਭਜਨ ਬੰਦਗੀ ਤੇ ਸਿਖਿਆ ਦਾ ਕੇਂਦਰ, ਸਾਡਾ ਅੱਗਾ ਸੰਵਾਰਨ ਦਾ ਸਾਧਨ।"

ਗੱਲ ਕੀ ਇਸ ਪਵਿੱਤਰ ਪਾਵਨ ਪੂਜਨੀਕ ਧਰਤੀ ਦੀ ਗਊਸ਼ਾਲਾ, ਬਿਰਧਸ਼ਾਲਾ, ਲੋਹ-ਸੰਸਾਰ, ਅਖੰਡ ਵਰਨੀਆਂ, ਹਰੀ ਮੰਦਿਰ ਵਿਚ ਚੱਲ ਰਹੇ ਨਾਮ ਸਿਮਰਨ, ਕੀਰਤਨ, ਕਥਾ, ਸੰਗੀਤਮਈ ਤਰੰਗਾਂ, ਸਤਿਗੁਰੂ ਰਾਮ ਸਿੰਘ ਜੀ ਦੇ ਅਸਥਾਨ, ਅਕਾਲ ਬੁੰਗਾ, ਸਤਿਗੁਰੂ ਪ੍ਰਤਾਪ ਸਿੰਘ ਸਿਮ੍ਰਤੀ ਮੰਦਿਰ, ਸਤਿਗੁਰੂ ਪ੍ਰਤਾਪ ਸਿੰਘ ਅਕਾਡਮੀ, ਰਾਮ ਸਰੋਵਰ, ਹਾਕੀ ਟੀਮ, ਸੰਗੀਤਕਾਰ ਬੱਚੇ ਨਾਮ ਸਿਮਰਨ ਵਿਚ ਲੀਨ ਹੋਈਆਂ ਸਾਧ-ਕੁਟੀਆਂ, ਸਤਿਗੁਰੂ ਪ੍ਰਤਾਪ ਸਿੰਘ ਜੀ ਯਾਦ ਵਿਚ ਗੋਲ ਮੰਦਿਰ, ਗਊ-ਗ੍ਰੀਬ ਦੀ ਰਖਿਆ ਹਿਤ-ਹਵਨ ਕੁੰਡ ਆਦਿ ਭਗਤ ਆਦਿ ਸਭ ਮਨਾਂ ਨੂੰ ਮੋਹ ਲੈਂਦੇ ਹਨ। ਪਰ ਸਭ ਤੋਂ ਵੱਧ ਖਿੱਚ ਪਾਉਂਦੇ ਹਨ- ਮਿੱਠੀ ਮੁਸਕਾਨ, ਸੁੱਚ-ਸੋਧ ਤੇ ਸਾਦਗੀ ਦੇ ਅਲੰਬਰਦਾਰ, ਸਾਰੇ ਦੁੱਖਾਂ ਨੂੰ ਹਰਣ ਵਾਲੇ, ਨਾਮ-ਬਾਣੀ ਦੇ ਰਸੀਏ, ਕੀਰਤਨ ਤੇ ਸੰਗੀਤ ਦੇ ਧਨੀ, ਗਊ-ਗ੍ਰੀਬ ਪਾਲਕ, ਸ੍ਰਿਸ਼ਟੀ ਦੇ ਮਾਲਕ- ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਹਨ, ਜੋ ਸਦਾ ਹੀ ਬਖਸ਼ਿਸ਼ ਭਰਿਆ ਹੱਥ ਰਖਦੇ ਹਨ ਸਭਨਾਂ ਜੀਆਂ ਤੇ। ■

# ਸ੍ਰੀ ਭੈਣੀ ਸਾਹਿਬ ਦਾ ਨਵਾਂ ਰੂਪ

✍ ਨਰਿੰਦਰ ਕੌਰ, ਦਿੱਲੀ

***ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਦੀ ਦਿਖ ਹੋਰ ਸੀ। ਸ੍ਰੀ ਸਤਿਗੁਰੂ ਜੀ ਦੇ ਨਿਵਾਸ, ਲੰਗਰ ਅਸਥਾਨ, ਕੀਰਤਨ ਅਸਥਾਨ, ਤਬੇਲਾ ਆਦਿ ਸਭ ਉਸ ਵਕਤ ਦੇ ਹਿਸਾਬ ਨਾਲ ਕੱਚੇ ਕੋਠੇ, ਕੱਚੀਆਂ ਸੜਕਾਂ ਹੁੰਦੀਆਂ ਸਨ ਅਤੇ ਸੰਗਤ ਇਹਨਾਂ ਵਿਚ ਹੀ ਸੁੱਖ ਮਾਣਦੀ ਸੀ। ਸਾਧ ਸੰਗਤ ਦੇ ਸੁੱਖ ਨੂੰ ਧਿਆਨ ਵਿੱਖ ਰੱਖਦਿਆਂ ਲੋੜ ਅਨੁਸਾਰ ਉਸਾਰੀ ਵੀ ਹੁੰਦੀ ਰਹੀ।***

ਸ੍ਰੀ ਭੈਣੀ ਸਾਹਿਬ ਦੀ ਪਵਿੱਤਰ ਧਰਤੀ ਨੂੰ ਪ੍ਰਣਾਮ। ਇਹ ਉਹ ਪਵਿੱਤਰ ਧਰਤੀ ਹੈ ਜਿਸ ਦੀ ਧੂੜੀ ਮਸਤਕ ਨੂੰ ਲਾ ਕੇ ਹਰ ਇਕ ਨਾਮਧਾਰੀ ਸਿੱਖ ਗੌਰਵ ਮਹਿਸੂਸ ਕਰਦਾ ਹੈ ਕਿਉਂਕਿ ਜਿਸ ਧਰਤੀ ਤੇ ਸਤਿਗੁਰੂ ਸਾਹਿਬਾਨ ਦੇ ਅਵਤਾਰ ਹੋਏ ਹਨ, ਸ੍ਰੀ ਸਤਿਗੁਰੂ ਜੀ ਆਪਣਾ ਨਿਵਾਸ ਰੱਖਦੇ ਹਨ, ਉਹ ਧਰਤੀ ਸਦੈਵ ਹੀ ਪਵਿੱਤਰ ਅਤੇ ਮਹਾਨ ਹੁੰਦੀ ਹੈ। ਸਮੇਂ ਦੇ ਨਾਲ ਨਾਲ ਇਸ ਦੀ ਨੁਹਾਰ ਵੀ ਬਦਲਦੀ ਰਹੀ ਹੈ। ਸ੍ਰੀ ਸਤਿਗੁਰੂ ਰਾਮ ਸਿੰਘ ਜੀ, ਸ੍ਰੀ ਸਤਿਗੁਰੂ ਹਰੀ ਸਿੰਘ ਜੀ ਅਤੇ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਸ੍ਰੀ ਭੈਣੀ ਸਾਹਿਬ ਦੀ ਦਿਖ ਹੋਰ ਸੀ। ਸ੍ਰੀ ਸਤਿਗੁਰੂ ਜੀ ਦੇ ਨਿਵਾਸ, ਲੰਗਰ ਅਸਥਾਨ, ਕੀਰਤਨ ਅਸਥਾਨ, ਤਬੇਲਾ ਆਦਿ ਸਭ ਉਸ ਵਕਤ ਦੇ ਹਿਸਾਬ ਨਾਲ ਕੱਚੇ ਕੋਠੇ, ਕੱਚੀਆਂ ਸੜਕਾਂ ਹੁੰਦੀਆਂ ਸਨ ਅਤੇ ਸੰਗਤ ਇਹਨਾਂ ਵਿਚ ਹੀ ਸੁੱਖ ਮਾਣਦੀ ਸੀ। ਸਾਧ ਸੰਗਤ ਦੇ ਸੁੱਖ ਨੂੰ ਧਿਆਨ ਵਿੱਖ ਰੱਖਦਿਆਂ ਲੋੜ ਅਨੁਸਾਰ ਉਸਾਰੀ ਵੀ ਹੁੰਦੀ ਰਹੀ।

ਪਰ ਜੋ ਤਬਦੀਲੀ ਵਰਤਮਾਨ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਸਮੇਂ ਹੋਈ ਹੈ ਅਤੇ ਹੋ ਰਹੀ ਹੈ ਉਹ ਬੇ-ਮਿਸਾਲ ਹੈ। ਸ੍ਰੀ ਸਤਿਗੁਰੂ ਜੀ ਨੇ ਕੱਚਾ ਸਥਾਨ ਸ੍ਰੀ ਭੈਣੀ ਸਾਹਿਬ ਵਿਚ ਕੋਈ ਰਹਿਣ ਹੀ ਨਹੀਂ ਦਿੱਤਾ। ਇਸ ਦੀ ਪੂਰੀ ਦਿਖ, ਪੂਰੀ ਨੁਹਾਰ ਨੂੰ ਹੀ ਬਦਲ ਕੇ ਰੱਖ ਦਿੱਤਾ ਹੈ। ਕੱਚੇ ਕੋਠਿਆਂ ਨੇ ਨਵੀਆਂ ਪੱਕੀਆਂ ਅਤੇ ਸੁੰਦਰ ਇਮਾਰਤਾਂ ਦਾ ਰੂਪ ਲੈ ਲਿਆ ਹੈ। ਪਰ ਨਾਲ ਹੀ ਸ੍ਰੀ ਸਤਿਗੁਰੂ ਜੀ ਨੇ ਇਹਨਾਂ ਦੀ ਪੁਰਾਣੀ ਪਹਿਚਾਣ ਨੂੰ ਸੰਭਾਲਿਆ ਵੀ ਹੈ ਅਤੇ ਨੁਹਾਰ ਵਧੀਆ ਅਤੇ ਦਿਲਕਸ਼ ਬਣਾ ਦਿੱਤੀ ਹੈ। ਕੱਚੀਆਂ ਸੜਕਾਂ ਸਭ ਪੱਕੀਆਂ ਬਣਾ ਦਿੱਤੀਆਂ ਹਨ। ਕਟਾਣੀ ਮੋੜ ਤੋਂ ਸ੍ਰੀ ਭੈਣੀ ਸਾਹਿਬ ਵੱਲ ਆਉਣ ਵਾਲੀ ਸੜਕ ਵਨ-ਵੇ ਕਰ ਦਿੱਤੀ ਹੈ।

ਸ੍ਰੀ ਭੈਣੀ ਸਾਹਿਬ ਗੁਰਦੁਆਰੇ ਦਾ ਨਵਾਂ ਮੇਨ ਗੇਟ ਬਹੁਤ ਉੱਚਾ ਅਤੇ ਸੁੰਦਰ ਬਣਾ ਦਿੱਤਾ ਹੈ। ਗੇਟ ਦੇ ਬਾਹਰ ਇਕ ਪਾਸੇ ਸਤਿਜੁਗ ਦਾ ਨਵਾਂ ਦਫਤਰ ਹੈ, ਅੰਦਰਲੇ ਪਾਸੇ ਰਿਸੈਪਸ਼ਨ ਹੈ, ਜਿਥੋਂ ਦੂਰੋਂ ਨੇੜਿਓਂ ਆ ਕੇ ਸਾਧ ਸੰਗਤ ਕੁਝ ਦੇਰ ਵਿਸ਼ਰਾਮ ਕਰਕੇ, ਜਲ ਪਾਣੀ ਛਕ ਕੇ ਤਾਜਾ ਹੋ ਸਤਿਗੁਰੂ ਜੀ ਦੇ ਦਰਸ਼ਨ ਕਰਦੀ ਹੈ।

ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਯਾਦ ਨੂੰ ਕਾਇਮ ਰੱਖਦਿਆਂ ਹੋਇਆਂ ਗੋਲ ਮੰਦਰ ਬਹੁਤ ਵਧੀਆ, ਪੱਕਾ ਬਣਾ ਦਿੱਤਾ ਹੈ, ਸੁੰਦਰ ਫੁੱਲ ਬੂਟੇ ਲਾ ਕੇ। ਹਰੀ ਮੰਦਰ ਦਾ ਆਕਾਰ ਹੋਰ ਵੱਡਾ ਕਰ ਇਸ ਨੂੰ ਵਾਤਾਨਕੂਲਿਤ ਕੀਤਾ ਗਿਆ ਹੈ। ਗਰਮੀਆਂ ਵਿਚ ਠੰਡਾ ਅਤੇ ਸਰਦੀਆਂ ਵਿਚ ਗਰਮ ਰੱਖਣ ਦਾ ਪ੍ਰਬੰਧ ਕੀਤਾ ਗਿਆ ਹੈ। ਐਸਾ ਧਿਆਨ ਰੱਖਿਆ ਗਿਆ ਹੈ ਸਾਧ ਸੰਗਤ ਦੇ ਸੁੱਖ ਆਰਾਮ ਦਾ। ਸਾਧ ਸੰਗਤ ਸਵੇਰੇ ਸ਼ਾਮ ਗਰਮੀਆਂ ਸਰਦੀਆਂ ਆਸਾ ਦੀ ਵਾਰ, ਸ਼ਾਮ ਦੇ

ਨਿਤਨੇਮ ਵਿਚ ਆ ਜੁੜਦੀ ਹੈ ਅਤੇ ਭਜਨ ਬੰਦਗੀ ਕਰ ਆਪਣਾ ਜੀਵਨ ਸਫਲ ਕਰਦੀ ਹੈ।

ਰਾਮ ਸਰੋਵਰ ਜਿਹਾ ਸਰੋਵਰ ਹੋਰ ਕਿਤੇ ਨਹੀਂ ਵੇਖਿਆ, ਅਸ਼ਟਕੋਨਾ ਅਤੇ ਸਫੈਦ ਸੰਗਮਰਮਰ ਦਾ ਪੱਥਰ ਲਗਾਇਆ ਗਿਆ ਹੈ। ਇਕ ਪਾਸੇ ਪਉੜੀਆਂ ਹਨ ਅਤੇ ਦੂਜੇ ਪਾਸੇ ਢਲਾਣ ਬਣਾਈ ਗਈ ਹੈ ਤਾਂ ਕਿ ਜੋ ਸਰੀਰ ਬਿਰਧ ਜਾਂ ਚੱਲਣ ਫਿਰਨ ਤੋਂ ਅਸਮਰਥ ਹਨ ਉਹ ਵੀ ਕਿਸੇ ਗੱਡੀ ਰਾਹੀਂ ਸਰੋਵਰ ਤੇ ਆ ਕੇ ਇਸ਼ਨਾਨ ਕਰ ਸਕਣ। ਜਲ ਕੁਦਰਤੀ ਸੋਧ ਮਰਯਾਦਾ ਵਾਲਾ ਹੈ। ਸਰੋਵਰ ਦੇ ਦੋਨਾਂ ਪਾਸੇ ਖੂਹ ਹਨ। ਪਹਿਲਾਂ ਮਾਈ ਭਾਈ ਇਹਨਾਂ ਖੂਹਾਂ ਤੇ ਇਸ਼ਨਾਨ ਕਰਦੇ ਹਨ ਫੇਰ ਸਰੋਵਰ ਵਿਚ। ਇਹ ਮਰਯਾਦਾ ਹੈ। ਸੁੱਚ, ਪਵਿੱਤਰਤਾ, ਸਫਾਈ ਦਾ ਪੂਰਾ ਧਿਆਨ ਰੱਖਿਆ ਗਿਆ ਹੈ।

ਪ੍ਰਤਾਪ ਮੰਦਰ ਬਿਨਾਂ ਥੰਮਾਂ, ਬਿਨਾਂ ਕਿਸੇ ਸਹਾਰੇ ਤੋਂ ਬਣਿਆ ਬਹੁਤ ਹੀ ਵਿਸ਼ਾਲ ਅਤੇ ਖੂਬਸੂਰਤ ਹਾਲ ਹੈ। ਇਹ ਏਸ਼ੀਆ ਦਾ ਐਸਾ ਪਹਿਲਾ ਹਾਲ ਹੈ।

ਬੱਚਿਆਂ ਨੂੰ ਨਾਮਧਾਰੀ ਪਹਿਰਾਵੇ ਨਾਲ, ਗੁਰ ਮਰਯਾਦਾ ਦੇ ਨਾਲ ਨਾਲ ਦੁਨਿਆਵੀ ਪੜ੍ਹਾਈ ਨਾਲ ਜੋੜਨ ਲਈ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਅਕੈਡਮੀ ਹੈ। ਇਥੇ ਸਾਰੀਆਂ ਸਹੂਲਤਾਂ ਮਿਲਦੀਆਂ ਹਨ ਬੱਚਿਆਂ ਨੂੰ। ਪੜ੍ਹਿਆ ਲਿਖਿਆ ਸਟਾਫ ਹੈ। ਵਧੀਆ ਸੁੱਚ ਸੋਧ ਵਾਲਾ ਪੌਸ਼ਟਿਕ ਖਾਣ ਪੀਣ ਦਾ ਪ੍ਰਬੰਧ ਹੈ ਬੱਚਿਆਂ ਲਈ।

ਇਸ ਨਵੇਂ ਅਤੇ ਤੇਜ਼ੀ ਨਾਲ ਅੱਗੇ ਵਧ ਰਹੇ ਯੁਗ ਨਾਲ ਚੱਲਣ ਲਈ ਸ੍ਰੀ ਭੈਣੀ ਸਾਹਿਬ ਇਕ ਟੈਲੀਫੂਨ ਐਕਸਚੇਂਜ ਬਣਾਇਆ ਗਿਆ ਹੈ। ਬਿਮਾਰਾਂ ਦੇ ਇਲਾਜ ਲਈ ਕੁਦਰਤੀ ਇਲਾਜ ਕੇਂਦਰ ਸਥਾਪਿਤ ਕੀਤਾ ਗਿਆ ਹੈ, ਜਿਥੇ ਸਭ ਦਾ ਮੁਫਤ ਇਲਾਜ ਹੁੰਦਾ ਹੈ।

ਰਾਗ ਰੂਹ ਦੀ ਖੁਰਾਕ ਹੈ। ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹੁਕਮ ਹੈ ਕਿ ਹਰ ਨਾਮਧਾਰੀ ਬੱਚੇ ਵਿਚੋਂ ਸੰਗੀਤ ਦੀ, ਰਾਗ ਦੀ ਖੁਸ਼ਬੋ ਆਉਣੀ ਚਾਹੀਦੀ ਹੈ। ਇਸ ਲਈ ਬੱਚਿਆਂ ਨੂੰ ਸੰਗੀਤ ਨਾਲ ਜੋੜਨ ਲਈ ਸੰਗੀਤ ਹਾਲ ਦਾ ਨਿਰਮਾਣ ਕਰਵਾਇਆ ਗਿਆ ਹੈ, ਜਿਥੇ ਵਿਸ਼ਵ ਦੇ ਵੱਡੇ ਵੱਡੇ ਉਸਤਾਦਾਂ ਪਾਸੋਂ ਬੱਚੇ ਬੱਚੀਆਂ ਸੰਗੀਤ ਦੀ ਸਿਖਿਆ ਹਾਸਲ ਕਰ ਦੁਨੀਆਂ ਤੇ ਨਾਮ ਕਮਾ ਰਹੇ ਹਨ।

ਬਜ਼ੁਰਗ ਮਾਈਆਂ ਭਾਈਆਂ ਦੇ ਲਈ ਬਿਰਧਸ਼ਾਲਾ ਨਵੀਆਂ ਉਸਾਰੀਆਂ ਗਈਆਂ ਹਨ। ਅਕਾਲ ਬੁੰਗਾ, ਲੰਗਰ ਦੀ ਇਮਾਰਤ, ਰਾਮ ਮੰਦਰ ਸਭ ਨਵੀਂ ਉਸਾਰੀ ਕੀਤੀ ਗਈ ਹੈ, ਜਿਸ ਨੂੰ ਹੋਰ ਸੁੰਦਰ ਬਣਾਉਣ ਲਈ ਮਨਮੋਹਕ ਫੁੱਲ, ਘਾਹ, ਦਰਖਤ ਲਗਾ ਕੇ ਸੁੰਦਰ ਪਾਰਕ ਬਣਾ ਦਿੱਤੀਆਂ ਗਈਆਂ ਹਨ। ਵਿਚਕਾਰ ਬਹੁਤ ਸੁੰਦਰ ਸਟੀਲ ਦਾ ਵੱਡਾ ਗੜਵਾ, ਖਰਾਸ, ਗੱਡਾ ਆਦਿ ਰੱਖੇ ਗਏ ਹਨ ਅਤੇ ਇਹਨਾਂ ਸਭਨਾਂ ਦੀ ਸ਼ਾਨ ਨੂੰ ਹੋਰ ਉਚਾ ਕਰਦਾ ਸੱਚ ਤੇ ਸ਼ਾਂਤੀ ਦਾ ਪ੍ਰਤੀਕ ਸਫੈਦ ਝੰਡਾ ਝੂਲ ਰਿਹਾ ਹੈ।

ਹਾਕੀ ਲਈ ਆਧੁਨਿਕ ਐਸਟਰੋਟਰਫ ਸਟੇਡੀਅਮ ਬਣਵਾਇਆ ਗਿਆ ਹੈ। ਆਪਣੇ ਸਿੱਖਾਂ ਨੂੰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਆਧੁਨਿਕ ਸਾਜੋ ਸਮਾਨ ਨਾਲ ਲੈਸ ਬਹੁਤ ਸੁੰਦਰ ਅਤੇ ਵੱਡੀਆਂ ਵੱਡੀਆਂ ਕੋਠੀਆਂ ਬਣਵਾ ਕੇ ਦਿੱਤੀਆਂ ਹਨ।

ਹੋਲੇ ਮੇਲੇ ਤੇ ਸਾਧ ਸੰਗਤ ਪਹਿਲੇ ਜਿਥੇ ਤੰਬੂਆਂ ਵਿਚ ਜਾਂ ਪੰਡਾਲ ਵਿਚ ਹੀ ਰਹਿੰਦੀ ਸੀ ਉਥੇ ਸ੍ਰੀ ਸਤਿਗੁਰੂ ਜੀ ਨੇ ਬਹੁਤ ਸ਼ਾਨਦਾਰ, ਸਾਰੀਆਂ ਸੁਖ ਸੁਵਿਧਾਵਾਂ ਭਰਪੂਰ ਸੈਂਕੜੇ ਹੀ ਕਮਰੇ ਉਸਾਰ ਦਿੱਤੇ ਹਨ। ਸ਼ਾਪਿੰਗ ਸੈਂਟਰ ਬਣ ਗਏ ਹਨ ਜਿਥੋਂ ਜ਼ਰੂਰਤ ਦਾ ਹਰ ਸਮਾਨ ਆਸਾਨੀ ਨਾਲ ਮਿਲ ਜਾਂਦਾ ਹੈ।

ਮੜ੍ਹੀਆਂ ਵਾਲਾ ਸਥਾਨ ਫੁੱਲ ਬੂਟਿਆਂ ਨਾਲ ਸੁਆਰ ਦਿੱਤਾ ਗਿਆ ਹੈ। ਪ੍ਰਾਣੀ ਦੇ ਮਰਨ ਉਪਰੰਤ ਜਿਥੇ ਰਿਸ਼ਤੇਦਾਰ ਸੋਗ ਨਾਲ ਭਰੇ ਹੁੰਦੇ ਹਨ ਇਥੇ ਆ ਕੇ ਮਨ ਹਲਕਾ ਮਹਿਸੂਸ ਕਰਦੇ ਹਨ, ਦੁੱਖ ਕਾਫੀ ਹੱਦ ਤੱਕ ਘੱਟ ਹੋ ਜਾਂਦਾ ਹੈ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਨੇ ਕੇਵਲ ਮਨੁੱਖਾਂ ਦੀਆਂ ਹੀ ਸੁਖ ਸੁਵਿਧਾਵਾਂ ਦਾ ਧਿਆਨ ਨਹੀਂ ਰੱਖਿਆ ਸਗੋਂ ਜਾਨਵਰਾਂ ਦਾ ਵੀ ਵਿਸ਼ੇਸ਼ ਧਿਆਨ ਰੱਖਿਆ ਹੈ। ਗਊਆਂ ਲਈ ਬਹੁਤ ਵਧੀਆ ਗਊਸ਼ਾਲਾ ਤਿਆਰ ਕਰਵਾਈ ਗਈ ਹੈ। ਵਧੀਆ ਪੌਸ਼ਟਿਕ ਚਾਰਾ ਦਿੱਤਾ ਜਾਂਦਾ ਹੈ। ਗਊਆਂ ਜੋ ਰਿਕਾਰਡ ਤੋੜ ਦੁੱਧ ਦੇ ਕੇ ਕਈ ਇਨਾਮ ਵੀ ਜਿੱਤ ਚੁੱਕੀਆਂ ਹਨ। ਭਾਵ ਕਿ ਸ੍ਰੀ ਭੈਣੀ ਸਾਹਿਬ ਦਾ ਨਕਸ਼ਾ ਹੀ ਪਲਟ ਦਿੱਤਾ ਹੈ ਸ੍ਰੀ ਸਤਿਗੁਰੂ ਜੀ ਨੇ।

ਮੈਨੂੰ ਲਗਦਾ ਹੈ ਕਿ ਸਾਰੇ ਪਿੰਡਾਂ ਵਿਚੋਂ ਸ੍ਰੀ ਭੈਣੀ ਸਾਹਿਬ ਇਕ ਨੰਬਰ ਦਾ ਪਿੰਡ ਹੈ ਪੂਰੇ ਵਿਸ਼ਵ ਵਿੱਚ।

ਸਤਿਗੁਰੂ ਸਾਹਿਬਾਨ ਦੀ ਚਰਨ ਛੋਹ ਪ੍ਰਾਪਤ ਹੋਣ ਕਰਕੇ ਇਹ ਧਰਤੀ ਪਵਿੱਤਰ ਹੈ। ਇਥੇ ਸੁੱਚ ਹੈ, ਸੱਚ ਹੈ, ਮਰਯਾਦਾ ਹੈ, ਸ਼ਾਂਤੀ ਹੈ। ਕਿਸੇ ਕਵੀ ਨੇ ਲਿਖਿਆ ਹੈ-

*ਉਥੇ ਸੱਚ ਦਾ ਬਸੇਰਾ ਏ,*
*ਵਾਰੀ ਜਾਵਾਂ ਭੈਣੀ ਸਾਹਿਬ ਤੋਂ,*
*ਜਿਥੇ ਗੁਰੂਆਂ ਦਾ ਡੇਰਾ ਏ।*

■

# ਮੋਹੜੀ ਤੋਂ ਮੋਹਰੀ

✍ ਤਾਰਾ ਸਿੰਘ ਅਨਜਾਣ

***ਸ੍ਰੀ ਭੈਣੀ ਸਾਹਿਬ ਸਿਰਫ ਇਸ ਕਰਕੇ ਹੀ ਤੀਰਥ ਥੋੜ੍ਹਾ ਹੈ ਕਿ ਏਥੇ ਕਿਸੇ ਸਮੇਂ ਕਿਸੇ ਸਤਿਗੁਰੂ ਨੇ ਇਸ ਤਰ੍ਹਾਂ ਦੀ ਕਿਰਪਾ ਕੀਤੀ, ਇਸ ਤਰ੍ਹਾਂ ਦੇ ਕੌਤਕ ਕੀਤੇ, ਇਸ ਤਰ੍ਹਾਂ ਮਸ਼ਾਲ ਬਾਲੀ ਜਿਸ ਦੇ ਤੇਜ਼ ਪ੍ਰਕਾਸ਼ ਨੇ ਗੋਰਿਆਂ ਦੀਆਂ ਅੱਖਾਂ ਚੁੰਧਿਆ ਦਿੱਤੀਆਂ ਅਤੇ ਆਪਣੇ ਪਰਵਾਨਿਆਂ ਨੂੰ, ਪਤੰਗਿਆਂ ਨੂੰ ਉਸ ਦੇ ਹੋਰ ਨੇੜੇ ਲੈ ਆਂਦਾ। ਕੇਵਲ ਗੱਲ ਬੀਤੇ ਦੇ ਹੀ ਨਹੀਂ ਗੱਲ ਵਰਤਮਾਨ ਦੀ ਵੀ ਹੈ। ਬੀਤਿਆ ਸਮਾਂ ਵਰਤਮਾਨ ਲਈ ਵੀ ਬੋਹੜੀ ਬੀਜਦਾ ਹੈ। ਸਤਿਗੁਰੂ ਰਾਮ ਸਿੰਘ ਦੇ ਲਾਏ ਰੁੱਖ ਅੱਜ ਵੀ ਛਾਵਾਂ ਦਿੰਦੇ ਹਨ ਅੱਜ ਵੀ ਰਾਹਾਂ ਨੂੰ ਰੁਸ਼ਨਾਉਂਦੇ ਹਨ,***

ਘੁੱਗ ਵਸਦੇ ਪਿੰਡ ਰਾਈਆਂ ਵਿੱਚੋਂ ਨਿਕਲ ਕੇ ਆਪਣੇ ਖੇਤਾਂ ਵਿਚ ਮੋਹੜੀ ਗੱਡਣ ਵਾਲੇ ਭੂੰਦੜ ਨੂੰ ਸੁਪਨੇ ਵਿਚ ਵੀ ਚਿਤ ਚੇਤਾ ਨਹੀਂ ਹੋਏਗਾ ਕਿ ਉਸ ਦੀ ਭੈਣੀ ਇਕ ਮੋਹਰੀ ਪਿੰਡ ਬਣ ਜਾਏਗਾ।

ਅਠਾਰਵੀਂ ਸਦੀ ਦੀ ਆਖਰੀ ਚੌਥਾਈ ਬਹੁਤ ਦੂਰ ਤਾਂ ਨਹੀਂ ਦਿਸਦੀ ਪਰ ਫੇਰ ਵੀ ਪੌਣੀ ਸਦੀ ਭੂੰਦੜ ਤੋਂ ਆਲਾ ਤੱਕ ਦੀ ਸਫਰ ਕਰਦੀ ਤਿੰਨ ਪੱਤੀਆਂ ਦੀ ਭੈਣੀ ਇਕ ਪਿੰਡਾਂ ਵਰਗਾ ਪਿੰਡ ਸੀ ਪਰ ਰਾਈਆਂ ਤੋਂ ਤਾਂ ਛੋਟਾ ਹੀ ਸੀ। ਹੁਣ ਰਾਈਆਂ ਨੂੰ ਵੱਡਾ ਕਰਨ ਵਾਲੇ ਸਤਿਗੁਰੂ ਰਾਮ ਸਿੰਘ ਜੀ ਨੇ ਇਸ ਪਿੰਡ ਦਾ ਕੱਦ ਬਹੁਤ ਉੱਚਾ ਕਰ ਦਿੱਤਾ, ਉਸ ਸਰਕਾਰ ਨੂੰ ਵਖਤ ਪਾ ਕੇ ਜਿਸਦੇ ਰਾਜ ਵਿਚ ਸੂਰਜ ਨਹੀਂ ਸੀ ਡੁੱਬਦਾ।

ਅੱਜ ਉਹ ਭੈਣੀ ਨਹੀਂ ਜਿਸਦੀ ਮੁੱਖ ਫਸਲ ਤੰਬਾਕੂ ਜਾਂ ਮੂੰਗਫਲੀ ਹੁੰਦੀ ਸੀ। ਉੱਚੇ-ਉੱਚੇ, ਮੋਟੇ-ਮੋਟੇ ਰੇਤ ਦੇ ਟਿੱਬੇ ਹੁੰਦੇ ਸਨ। ਪਾਣੀ ਲਈ ਵੀ ਸੱਜੇ ਖੱਬੇ ਜਾਣਾ ਪੈਂਦਾ ਸੀ, ਜੋ ਸਕਦਾ ਹੈ ਬਾਗੜ ਜਾਂ ਰੇਗਿਸਤਾਨ ਦੇ ਪਿੰਡਾਂ ਵਾਂਗ ਮਨੁੱਖਾਂ ਤੇ ਪਸ਼ੂਆਂ ਨੂੰ ਇਕੋ ਛੱਪੜ ਵਿਚੋਂ ਪਾਣੀ ਪੀ ਕੇ ਡੰਗ ਲੰਘਾਉਣਾ ਪੈਂਦਾ ਹੋਵੇ ਜਾਂ ਬੀਬੀਆਂ ਨੂੰ ਸਿਰਾਂ ਤੇ ਇਕ ਤੋਂ ਵੱਧ ਘੜੇ ਚੁੱਕ ਕੇ ਪਾਣੀ ਲੈ ਕੇ ਆਉਣਾ ਪੈਂਦਾ ਹੋਵੇ। ਰੇਤੀਲੇ ਇਲਾਕਿਆਂ ਦਾ ਵਰਤਾਰਾ ਇਹ ਆਮ ਸੁਣੀਦਾ ਸੀ। ਏਥੇ ਵੀ ਖੂਹਾਂ ਵਾਲਾ ਛੱਪੜ ਪਾਣੀ ਦਾ ਇੱਕ ਮੁੱਖ ਸਰੋਤ ਹੁੰਦਾ ਹੋ ਸਕਦਾ ਹੈ। ਪਰ ਅੱਜ ਦੀ ਗੱਲ ਹੋਰ ਹੈ। ਕੱਲ ਦਾ ਸਿਰਜਿਆ ਅੱਜ, ਕੱਲ ਲਈ ਇਤਿਹਾਸ ਹੈ।

ਪੜ੍ਹਿਆ ਸੁਣਿਆ ਹੈ ਕਿ ਕਈ ਧਾਰਮਕ, ਰਾਜਨੀਤਕ ਤੇ ਸਮਾਜਕ ਆਗੂ ਏਥੇ ਆ ਕੇ, ਇਸ ਥਾਂ ਦੀ ਸਿਫਤ ਕਰਦੇ ਰਹੇ ਹਨ, ਇਥੇ ਸਿਰ ਝੁਕਾਉਂਦੇ ਰਹੇ ਹਨ। ਉਸ ਵੇਲੇ ਸੁਣਕੇ ਹੈਰਾਨੀ ਹੋਈ ਜਦੋਂ ਮੁੰਬਈ ਵਰਗੇ ਤੜਕ ਭੜਕ ਵਾਲੇ ਫਿਲਮੀ ਰੰਗ ਵਿਚ ਰੰਗੇ ਹੋਏ ਸ਼ਹਿਰ ਦੇ ਇਕ ਫਿਲਮ ਜਗਤ ਦੇ ਵਿਸ਼ੇਸ਼ ਵਿਅਕਤੀ ਡਾਇਰੈਕਟਰ ਅਮਰੀਕ ਗਿੱਲ ਨੇ ਕਿਹਾ ਕਿ, "ਇਹ ਧਰਤੀ ਤਾਂ ਵਿਲੱਖਣ ਹੀ ਹੈ, ਇਹ ਮੈਨੂੰ ਤਾਂ ਹਿੰਦੁਸਤਾਨ ਦਾ ਹਿੱਸਾ ਹੀ ਨਹੀਂ ਲੱਗਦੀ। ਮੈਂ ਕਈ ਪਿੰਡਾਂ ਵਿਚ ਗਿਆ ਹਾਂ ਪਰ ਏਥੋਂ ਦੀ ਗੱਲ ਹੀ ਵੱਖਰੀ ਹੈ।" ਅਸਲ ਵਿਚ ਉਹ ਸਤਿਗੁਰੂ ਰਾਮ ਸਿੰਘ ਬਾਰੇ ਭਾਰਤ ਸਰਕਾਰ ਵਲੋਂ ਕੀਤੇ ਜਾਣ ਵਾਲੇ ਲਾਈਟ ਐਂਡ ਸਾਊਂਡ ਪ੍ਰੋਗਰਾਮ ਦੀ ਤਿਆਰੀ ਲਈ ਏਥੇ ਆਏ ਸਨ। ਉਹਨਾਂ ਨੇ ਕੁਝ ਦਿਨ ਏਥੇ ਰਹਿ ਕੇ ਏਥੋਂ ਦੇ ਵਾਤਾਵਰਨ ਨੂੰ ਮਾਣਿਆਂ ਤੇ ਕਹਿਣ ਲੱਗੇ ਕਿ, "ਏਥੇ ਮੈਂ ਕੁਝ ਗੱਲਾਂ ਵੱਖਰੀਆਂ ਹੀ ਵੇਖੀਆਂ ਹਨ, ਜਿਵੇਂ ਕਿ ਏਥੇ ਕੋਈ ਗਾਲ੍ਹ ਹੀ ਨਹੀਂ ਕੱਢਦਾ। ਮੈਂ ਕੰਪਿਊਟਰ ਵਾਲੇ ਕਮਰੇ ਵਿਚ ਬੈਠਾ ਹੁੰਦਾ ਸਾਂ, ਨੇੜੇ ਹੀ ਕੁਝ ਬੰਦੇ ਪੁਰਾਣਾ ਮਕਾਨ ਤੋੜਨ ਲਈ ਵਦਾਨਾਂ ਦੀਆਂ ਸੱਟਾਂ ਮਾਰ ਰਹੇ ਹੁੰਦੇ ਸਨ, ਉਹ ਵੀ ਗਾਲ੍ਹਾਂ ਨਹੀਂ ਸਨ ਕੱਢਦੇ ਤੇ ਦੂਜੀ ਗੱਲ ਏਥੇ ਕੋਈ ਕਿਸੇ ਨਾਲ ਈਰਖਾ ਨਹੀਂ ਕਰਦਾ, ਸਭ ਆਪਣੇ ਕੰਮ ਵਿਚ ਲੱਗੇ ਰਹਿੰਦੇ ਹਨ। ਮੈਂ ਕਿਸੇ ਨੂੰ ਚੁਗਲੀ ਕਰਦਿਆਂ ਨਹੀਂ ਵੇਖਿਆ, ਨਾ ਹੀ ਕਿਸੇ ਨੂੰ ਕਿਸੇ ਦੀ ਨਿੰਦਿਆ ਕਰਦੇ ਸੁਣਿਆ ਹੈ।" ਉਸਨੇ ਆਪਣੀ

ਕਮਜ਼ੋਰੀ ਦੱਸਦਿਆਂ ਕਿਹਾ ਕਿ "ਉਹ ਫਿਲਮੀ ਲਾਈਨ ਵਾਲੇ ਚਾਹ ਬਿਨਾਂ ਨਹੀਂ ਰਹਿ ਸਕਦੇ। ਦਿਨ ਵਿਚ ਅੱਠ ਦਸ ਵਾਰੀ ਤਾਂ ਆਮ ਗੱਲ ਹੈ ਤੇ ਫਿਰ ਰਾਤੀਂ ਸੌਣ ਤੋਂ ਪਹਿਲਾਂ ਘੁੱਟ ਲਾਉਣੀ ਪੈਂਦੀ ਹੀ ਹੈ ਪਰ ਏਥੇ ਹਫਤੇ ਭਰ ਵਿਚ ਇਕ ਵਾਰੀ ਵੀ ਤਲਬ ਪੈਦਾ ਨਹੀਂ ਹੋਈ, ਸ਼ਰਾਬ ਤਾਂ ਦੂਰ ਦੀ ਗੱਲ ਹੈ, ਚਾਹ ਵੀ ਨਹੀਂ ਪੀਣੀ ਪਈ। ਚਾਹਟੇ ਦਾ ਸਵਾਦ ਹੀ ਵੱਖਰਾ ਹੈ। ਮੇਰਾ ਤਾਂ ਏਥੇ ਆ ਕੇ ਜੀਵਨ ਹੀ ਬਦਲ ਗਿਆ ਹੈ।"

ਜਦੋਂ ਆਖਰੀ ਦਿਨ ਆਪਣੀ ਸਕ੍ਰਿਪਟ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨਾਂ ਵਿਚ ਮੱਥਾ ਟੇਕ ਕੇ ਅਮਰੀਕ ਗਿੱਲ ਅਰਜ਼ ਕਰਕੇ ਉਠਿਆ ਕਿ, "ਸੱਚੇ ਪਾਤਸ਼ਾਹ ਜੀ ਇਹ ਆਪ ਜੀ ਦਾ ਕਾਰਜ ਹੈ, ਆਪ ਹੀ ਕਿਰਪਾ ਕਰੋ, ਤਾਂਕਿ ਮੈਂ ਇਹ ਪੂਰਾ ਕਰ ਸਕਾਂ।" ਤਾਂ ਬਾਹਰ ਆ ਕੇ ਉਸਦੀ ਮਾਨਸਿਕ ਅਵਸਥਾ ਹੀ ਹੋਰ ਸੀ। ਸੂਬਾ ਬਲਵਿੰਦਰ ਸਿੰਘ ਝੱਲ ਦੇ ਦੱਸਣ ਅਨੁਸਾਰ, "ਕੋਠੀ ਤੋਂ ਬਾਹਰ ਆ ਕੇ ਆਕਾਸ਼ ਵੱਲ ਹੱਥ ਕਰਕੇ ਬੜੀ ਵੈਰਾਗੀ ਜਿਹੀ ਦਸ਼ਾ ਵਿਚ ਖਲੋਤਾ ਕਿਸੇ ਹੋਰ ਹੀ ਰੰਗ ਵਿਚ ਹੀ ਰੰਗਿਆ ਗਿਆ ਸੀ। ਸਤਿਗੁਰੂ ਸੱਚੇ ਪਾਤਸ਼ਾਹ ਜੀ ਨੇ ਉਸਨੂੰ ਕਿਰਪਾ ਦ੍ਰਿਸ਼ਟੀ ਨਾਲ ਤਕਿਆ ਜੁ ਸੀ।"

*ਕ੍ਰਿਪਾ ਕਟਾਖ ਅਵਲੋਕਨੁ ਕੀਨੋ*
*ਦਾਸ ਕਾ ਦੂਖੁ ਬਿਦਾਰਿਓ।।*

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦਾ ਸਿਰਜਿਆ ਹੋਇਆ ਸ੍ਰੀ ਭੈਣੀ ਸਾਹਿਬ ਦਾ ਵਾਤਾਵਰਨ ਇਕ ਦਿਨ ਦੀ ਖੇਡ ਨਹੀਂ ਇਹ ਤਾਂ 1857 ਤੋਂ ਅੱਜ ਤੱਕ ਲਗਾਤਾਰ ਵਿਕਸਿਤ ਹੁੰਦਾ ਆਇਆ ਹੈ। ਸਾਰੇ ਸਤਿਗੁਰੂ ਸਾਹਿਬਾਨ ਨੇ ਇਸ ਤੇ ਕਿਰਪਾ ਕੀਤੀ ਹੈ। ਇਸ ਨਗਰੀ ਬਾਰੇ ਆਮ ਕਹਾਵਤ ਹੈ ਕਿ ਇਸ ਤੋਂ ਲੰਘਿਆ ਪਰਿੰਦਾ ਵੀ ਬਖਸ਼ਿਆ ਜਾਂਦਾ ਹੈ।

ਸ੍ਰੀ ਭੈਣੀ ਸਾਹਿਬ ਬੜੀ ਨਸ਼ੀਲੀ ਧਰਤੀ ਹੈ। ਨਸ਼ੇ ਵੰਡਦੀ ਹੈ, ਨਸ਼ੀਲਾ ਕਰਦੀ ਹੈ ਅਤੇ ਉਸ ਨਸ਼ੇ ਵਿਚ ਗੜੂੰਦ ਹੋਣ ਵਾਲੇ ਜਗਿਆਸੂ ਉਸ ਵੇਲੇ ਹੀ ਨਸ਼ੇ ਦਾ ਪਹਿਲਾ ਜਾਮ ਪੀ ਲੈਂਦੇ ਹਨ ਜਦੋਂ ਉਹ ਪਿਛਲ ਰਾਤ ਤਾਰਿਆਂ ਦੀ ਛਾਵੇਂ ਉਠ ਕੇ ਖੂਹ ਤੇ ਜਾ ਕੇ ਗੜਵਾ ਖੜਕਾਉਂਦੇ ਹਨ। ਕੇਸਾਂ ਵਿਚ ਜਲ ਦਾ ਗੜਵਾ ਪਾ ਕੇ ਸਹਿਜੇ ਹੀ ਉਹਨਾਂ ਦੇ ਮੂੰਹੋਂ ਨਿਕਲਦਾ ਹੈ, "ਧੰਨ ਸਤਿਗੁਰੂ ਰਾਮ ਸਿੰਘ ਜੀ, ਧੰਨ ਸਤਿਗੁਰੂ ਜਗਜੀਤ ਸਿੰਘ ਜੀ।" ਫਿਰ ਭਲਾ ਜਿਸ ਨੂੰ ਨਾਮ ਰਸ ਤੇ ਬਾਣੀ ਰਸ ਦਾ ਸਵਾਦ ਪੈ ਜਾਏ ਤਾਂ ਹੋਰ ਰਸ ਕਿਸ ਕੰਮ।

ਸ੍ਰੀ ਭੈਣੀ ਸਾਹਿਬ ਤੋਂ ਇਲਾਵਾ ਹੋਰ ਵੀ ਪਿੰਡ ਹਨ। ਉਹਨਾਂ ਪਿੰਡਾਂ ਵਿਚ ਕਿਤੇ ਨਾ ਕਿਤੇ ਠੇਕੇ ਦੀ ਸੋ ਸੁਣ ਸਕੀਦੀ ਹੈ। ਜੇ ਭਲਾ ਕਿਤੇ ਸਰਕਾਰ ਨੇ ਅੰਗਰੇਜ਼ੀ ਜਾਂ ਦੇਸੀ ਸ਼ਰਾਬ ਦਾ ਠੇਕਾ ਨਾ ਵੀ ਖੋਲ੍ਹਿਆ ਹੋਵੇ ਤਾਂ ਲੋਕੀ ਘਰਾਂ ਵਿਚ, ਡੱਬ ਵਿਚ ਰੂੜੀ ਮਾਰਕਾ ਹੀ ਲਈ ਫਿਰਦੇ ਹਨ। ਭਾਵੇਂ ਸਾਰੇ ਪੰਜਾਬ ਵਿਚ ਇਸਨੂੰ ਕਲੰਕ ਸਮਝਿਆ ਜਾਂਦਾ ਹੈ, ਛੇਵੇਂ ਦਰਿਆ ਦਾ ਕਲੰਕ। ਪਰ ਇਸ ਕਲੰਕ ਨੂੰ ਕੋਈ ਪੂੰਝਣ ਦੀ ਕੋਸ਼ਿਸ਼ ਨਹੀਂ ਕਰਦਾ। ਪਰ ਭੈਣੀ ਸਾਹਿਬ ਕਲੰਕ ਨੂੰ ਨੇੜੇ ਨਹੀਂ ਢੁਕਣ ਦਿੱਤਾ ਜਾਂਦਾ। ਭੈਣੀ ਸਾਹਿਬ ਦੇ ਨੇੜੇ ਤੇੜੇ ਦੇ ਪਿੰਡਾਂ ਵਿਚ ਵੀ ਠੇਕੇ ਨਜ਼ਰ ਨਹੀਂ ਆਉਂਦੇ। ਇਹ ਪ੍ਰਭਾਵ ਹੈ ਇਸ ਧਰਤੀ ਤੋਂ ਵਗਣ ਵਾਲੀ ਰੂਹਾਨੀ ਮਹਿਕਾਂ ਵੰਡਦੀ ਹਵਾ ਦਾ। ਹਵਾ ਵੀ ਮਾਤਾ ਜੀਵਨ ਕੌਰ ਦੇ ਉਸ ਬਚਨ ਤੱਕ ਜਾਂਦੀ ਹੈ, ਜਿਸ ਵਿਚ ਉਹ ਕਹਿੰਦੇ ਰਹੇ ਹਨ ਕਿ ਗਲਾਸ ਵਿਚ ਮਿੱਠਾ ਵੀ ਕਿੱਕਰ ਦੀ ਦਾਤਣ ਨਾਲ ਨਾ ਖੋਰਿਆ ਜਾਵੇ ਕਿਉਂਕਿ ਸੁਣਿਆ ਹੈ ਕਿ ਮਿੱਠੇ ਅਤੇ ਕਿੱਕਰ ਦੇ ਸੱਕ ਤੋਂ ਕਈ ਲੋਕ ਸ਼ਰਾਬ ਬਣਾ ਲੈਂਦੇ ਹਨ।

ਭੈਣੀ ਸਾਹਿਬ ਤੋਂ ਮਿਲਦੀ ਨਾਮ ਰੂਪੀ ਨਸ਼ੇ ਦੀ ਅਣਮੁੱਲੀ ਦਾਤ ਨੇ ਆਪਣਾ ਬੀਜ ਸਾਰੇ ਸੰਸਾਰ ਲਈ ਬੀਜਿਆ ਹੈ। ਜਿਥੇ ਜਿਥੇ ਵੀ ਨਾਮਧਾਰੀ ਹਨ, ਉਹ ਸਾਰੇ ਦੇ ਸਾਰੇ ਇਸ ਨਸ਼ੇ ਵਿਚ ਗੜੂੰਦ ਰਹਿੰਦੇ ਹਨ। ਏਡਾ ਨਸ਼ਾ ਲੈਣ ਵਾਲੇ, ਬੋਤਲ ਦਾ ਨਸ਼ਾ ਛੱਡਣ ਵਾਲੇ ਤੰਬਾਕੂ ਨੂੰ ਤਾਂ ਹੇਚ ਸਮਝਣਗੇ ਹੀ। ਖੇਤਾਂ ਨੇ ਵੀ ਤੰਬਾਕੂ ਦੀ ਫਸਲ ਉਗਾਉਣ ਤੋਂ ਇਨਕਾਰ ਕਰ ਦਿੱਤਾ ਹੈ। ਹੁਣ ਉਹ ਖੇਤ ਚੰਗੀਆਂ ਨਰੋਈਆਂ ਫਸਲਾਂ ਬੀਜਦੇ ਹਨ ਅਤੇ ਜਦੋਂ ਦਾ ਨਾਮਧਾਰੀ ਸੀਡਜ਼ ਨੇ ਇਸ ਥਾਂ ਵੱਲ ਧਿਆਨ ਦਿੱਤਾ ਹੈ ਉਹਨਾਂ ਰਾਹੀਂ ਤਿਆਰ ਕਰਵਾਇਆ ਜਾ ਰਿਹਾ ਬੀਜ਼ ਅੰਤਰ-ਰਾਸ਼ਟਰੀ ਬਾਜ਼ਾਰ ਵਿਚ ਵੀ ਆਪਣੀ ਵਿਸ਼ੇਸ਼ ਥਾਂ ਬਣਾਈ ਬੈਠਾ ਹੈ। ਜਿਸਦਾ ਲਾਹਾ ਸ੍ਰੀ ਭੈਣੀ ਸਾਹਿਬ ਦਾ ਛੋਟਾ ਵੱਡਾ ਕਿਸਾਨ ਆਪਣੀ ਵਿਤ ਅਨੁਸਾਰ ਲੈ ਸਕਦਾ ਹੈ।

ਏਥੋਂ ਦੀਆਂ ਮੱਖੀਆਂ ਗੰਦਗੀ ਨਹੀਂ ਫੈਲਾਉਂਦੀਆਂ। ਮਨਾਂ ਵਿਚ ਵੀ ਗੰਦਗੀ ਨਹੀਂ। ਅੰਦਰੋਂ ਆਤਮਾ ਨਾਮ ਦੇ ਰੰਗ ਵਿਚ ਰੰਗੀ ਹੋਈ ਹੈ। ਮੱਖੀਆਂ ਪਾਲੀਆਂ ਵੀ ਸ਼ਹਿਦ ਦੀਆਂ ਜਾਂਦੀਆਂ ਹਨ ਜਿਹੜੀਆਂ ਫੁੱਲਾਂ ਤੋਂ ਲੈ ਕੇ ਮਾਖਿਓ ਇਕੱਠਾ ਕਰਦੀਆਂ ਹਨ।

ਇਹ ਇਤਿਹਾਸਕ, ਧਾਰਮਕ ਪਵਿੱਤਰ ਨਗਰੀ ਐਸੀ ਹੈ ਜਿੱਥੇ ਕੁੱਕੜ ਬਾਂਗ ਨਹੀਂ ਦਿੰਦੇ ਕਿਉਂਕਿ ਕੋਈ ਆਂਡੇ ਮਾਸ ਖਾਂਦਾ ਹੀ ਨਹੀਂ। ਕਿਸੇ ਝਟਕਈ ਦੀ ਨੇੜੇ ਤੇੜੇ ਦੇ ਪਿੰਡੀਂ ਸੋ ਹੀ ਨਹੀਂ ਸੁਣੀ ਜਾ ਸਕਦੀ। ਭੱਖ ਅਭੱਖ ਖਾਣ ਦੀ ਆਦਤ ਹੀ ਨਹੀਂ, ਹਾਂ ਕਦੀ ਕਦੀ ਇਕ ਤੁਕ ਜ਼ਰੂਰ ਧਿਆਨ ਵਿਚ ਆ ਜਾਂਦੀ ਹੈ-

*ਮਾਸੁ ਖਾਨਿ ਗਲ ਵਢਿ ਕੇ*
*ਹਾਲੁ ਤਿਨਾੜਾ ਕਉਣੁ ਹੋਵਸੀ।।*

ਏਥੇ ਕਬੀਰ ਦੀ ਬਾਣੀ ਪੜ੍ਹ ਕੇ ਸਮਝਾਉਣ ਦੀ

ਲੋੜ ਨਹੀਂ

*ਕਬੀਰ ਭਾਂਗ ਮਛੂਲੀ ਸੁਰਾਪਾਨਿ*
*ਜੋ ਜੋ ਪ੍ਰਾਨੀ ਖਾਂਹਿ।।*
*ਤੀਰਥ ਬਰਤ ਨੇਮ ਕੀਏ*
*ਤੇ ਸਭੈ ਰਸਾਤਲਿ ਜਾਂਹਿ।।*

ਕਿਉਂਕਿ ਏਥੋਂ ਹੀ ਤੀਰਥ ਯਾਤਰਾ ਕਰਨ ਵਾਲਿਆਂ ਨੂੰ ਏਥੋਂ ਦੀ ਮਰਯਾਦਾ ਪਤਾ ਹੈ। ਬਹੁਤੇ ਤੀਰਥ ਸਥਾਨਾਂ ਤੇ ਤੀਰਥ ਯਾਤਰਾ ਲਈ ਗਿਆਂ ਭੰਬਲਭੂਸੇ ਵਿਚ ਪੈ ਜਾਈਦਾ ਹੈ ਕਿ ਮੱਥਾ ਕਿੱਥੇ ਟੇਕੀਏ ਕਿਉਂਕਿ ਥਾਂ ਥਾਂ ਮੂਰਤੀਆਂ ਸਥਾਪਤ ਕਰਕੇ ਮੰਦਰ ਸਥਾਪਤ ਕੀਤੇ ਗਏ ਹਨ। ਮੰਦਰਾਂ ਦੇ ਅੰਦਰ ਪੁਜਾਰੀ ਹਨ। ਇਕ ਵਾਰ ਪੁਸ਼ਕਰ ਰਾਜ ਤੀਰਥ ਤੇ ਜਾਣ ਦਾ ਮੌਕਾ ਮਿਲਿਆ। ਨਾਲ ਇਕ ਬ੍ਰਾਹਮਣ ਪਰਿਵਾਰ ਵੀ ਸੀ ਉਹਨਾਂ ਇਕ ਰੁਪਏ ਦਾ ਨੋਟ ਤੁੜਵਾਇਆ ਅਤੇ ਸੌ ਪੈਸੇ ਲੈ ਕੇ ਮੰਦਰਾਂ ਵਿਚ ਮੱਥਾ ਟੇਕਣ ਲੈ ਕੇ ਤੁਰ ਪਏ। ਸਾਨੂੰ ਵੀ ਉਹਨਾਂ ਆਖਿਆ ਹਰ ਥਾਂ ਤੇ ਮੱਥਾ ਟੇਕਣ ਲਈ ਇੱਕ ਇੱਕ ਪੈਸਾ ਤਾਂ ਚਾਹੀਦਾ ਹੀ ਹੈ, ਤਾਂ ਹੀ ਤੀਰਥ ਯਾਤਰਾ ਕਰਨ ਦਾ ਫਾਇਦਾ ਹੈ। ਮੈਂ ਸੋਚਿਆ ਕਿ ਇਕੋ ਇਕ ਭਗਵਾਨ ਬ੍ਰਹਮਾ ਦਾ ਤੀਰਥ ਹੈ ਇਸ ਨੂੰ ਵੀ ਪਾਂਡਿਆਂ ਨੇ ਵਪਾਰ ਦਾ ਕੇਂਦਰ ਬਣਾਇਆ ਹੋਇਆ ਹੈ ਅਤੇ ਉਹਨਾਂ ਨੂੰ ਮੱਥਾ ਟੇਕਣ ਵਾਲੇ ਉਸ ਤੋਂ ਵੀ ਅਗਾਂਹ ਹਨ। ਕਈ ਸਿੱਖ ਤੀਰਥ ਸਥਾਨਾਂ ਤੇ ਵੀ ਵੇਖਿਆ ਹੈ ਕਿ ਸਤਿਗੁਰੂ ਜੀ ਨੇ ਜਿਥੇ ਕੋਈ ਕੌਤਕ ਕੀਤੇ ਹਨ, ਇਕੋ ਸ਼ਹਿਰ ਵਿਚ ਨੇੜੇ ਨੇੜੇ ਬੜੇ ਗੁਰਦੁਆਰੇ ਬਣੇ ਹੁੰਦੇ ਹਨ, ਥਾਂ ਥਾਂ ਤੇ ਦਰਬਾਰ ਸਾਹਿਬ ਦਾ ਪ੍ਰਕਾਸ਼ ਕੀਤਾ ਹੁੰਦਾ ਹੈ, ਉਤੇ ਰੁਮਾਲਾ ਪਾਇਆ ਹੁੰਦਾ ਹੈ ਤੇ ਦਰਸ਼ਨ ਕਰਨ, ਮੱਥਾ ਟੇਕਣ ਆਇਆ ਸ਼ਰਧਾਲੂ ਗੋਲਕ ਵਿਚ ਕੋਈ ਚਾਰ ਛਿੱਲੜ ਪਾ ਕੇ ਹੀ ਜਾਂਦਾ ਹੈ। ਸ਼ਾਇਦ ਇਸੇ ਨਾਲ ਹੀ ਉਹ ਆਪਣੀ ਤੀਰਥ ਯਾਤਰਾ ਸਫਲ ਸਮਝਦੇ ਹੋਣ ਪਰ ਭੈਣੀ ਸਾਹਿਬ ਇਸ ਤਰ੍ਹਾਂ ਨਹੀਂ। ਏਥੇ ਤਾਂ ਕੇਵਲ ਦੋ ਹੀ ਗੁਰਦੁਆਰੇ ਹਨ। ਇਕ ਸਿੰਘ ਸਭਾ ਗੁਰਦੁਆਰਾ, ਦੂਜਾ ਸਤਿਗੁਰੂ ਦਾ ਘਰ। ਸਤਿਗੁਰੂ ਦੇ ਘਰ ਦਰਬਾਰ ਸਾਹਿਬ ਦਾ ਪ੍ਰਕਾਸ਼ ਤਾਂ ਹੋਇਆ ਹੀ ਹੋਏਗਾ ਪਰ ਉਦੋਂ ਜਦੋਂ ਪਾਠ ਹੁੰਦਾ ਹੋਏਗਾ ਕਿਉਂਕਿ ਅਖੰਡ ਪਾਠ ਦੀ ਲੜੀ ਚੱਲਦੀ ਰਹਿੰਦੀ ਹੈ। ਉਥੇ ਵੀ ਮਰਯਾਦਾ ਵਿਚ ਰਹਿ ਕੇ ਹੀ ਮੱਥਾ ਟੇਕਣ ਜਾਇਆ ਜਾ ਸਕਦਾ ਹੈ। ਜ਼ਰੂਰੀ ਨਹੀਂ ਕਿ ਕਿਸੇ ਮੱਥਾ ਟੇਕਣ ਵਾਲੇ ਦੇ ਹੱਥ ਵਿੱਚ ਫੜਿਆ ਨੋਟ ਕਿਸੇ ਨੂੰ ਕੋਈ ਰਿਐਤ ਦਵਾ ਸਕੇ।

ਸੰਗਤ ਸ੍ਰੀ ਭੈਣੀ ਸਾਹਿਬ ਉਸਰੀਆਂ ਥਾਵਾਂ ਤੇ ਮੱਥਾ ਟੇਕਣ ਜਾਏ ਇਹ ਜ਼ਰੂਰੀ ਨਹੀਂ। ਹਾਂ, ਉਹਨਾਂ ਥਾਵਾਂ ਨੂੰ ਵੇਖਣ, ਉਹਨਾਂ ਦੇ ਦਰਸ਼ਨ ਕਰਨ, ਉਹਨਾਂ ਦੀ ਇਤਿਹਾਸਕ ਮਹਾਨਤਾ ਨੂੰ ਸਮਝਣ ਲਈ ਜ਼ਰੂਰ ਉਹਨਾਂ ਦੇ ਨੇੜੇ ਰੁਕਦੀ ਹੈ। ਸਾਰੀ ਸੰਗਤ ਨੂੰ ਪਤਾ ਹੈ ਜੇ ਲਾਹਾ ਲੈਣਾ ਹੈ ਤਾਂ ਮੱਥਾ ਟੇਕਣ ਦੀ ਇਕੋ ਥਾਂ ਹੈ, ਉਹ ਹੈ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਚਰਨ। ਸਤਿਗੁਰੂ ਸੱਚੇ ਪਾਤਸ਼ਾਹ ਨੂੰ ਮੱਥਾ ਟੇਕਣ ਲਈ ਸਾਧ ਸੰਗਤ ਵਹੀਰਾਂ ਘੱਤ ਕੇ ਆਉਂਦੀ ਹੀ ਰਹਿੰਦੀ ਹੈ। ਸ੍ਰੀ ਭੈਣੀ ਸਾਹਿਬ ਦੀ ਸੋਭਾ ਵੀ ਤਾਂ ਸਤਿਗੁਰੂ ਕਰਕੇ ਹੈ ਅਤੇ ਸਤਿਗੁਰੂ ਨਾਮ ਜਪਾਉਣ ਦੀ ਪ੍ਰੇਰਨਾ ਦਿੰਦਾ ਹੈ। ਉਹ ਸਾਨੂੰ ਸਮਝਾਉਂਦਾ ਹੈ ਕਿ-

*ਜਿਥੈ ਨਾਮੁ ਜਪੀਐ ਪ੍ਰਭ ਪਿਆਰੇ।।*
*ਸੇ ਅਸਥਨ ਸੋਇਨ ਚਉਬਾਰੇ।।*
*ਜਿਥੇ ਨਾਮੁ ਨ ਜਪੀਐ ਮੇਰੇ ਗੋਇੰਦਾ।।*
*ਸੇਈ ਨਗਰ ਉਜਾੜੀ ਜੀਉ।।*

ਸ੍ਰੀ ਭੈਣੀ ਸਾਹਿਬ ਸਿਰਫ ਇਸ ਕਰਕੇ ਹੀ ਤੀਰਥ ਥੋੜ੍ਹਾ ਹੈ ਕਿ ਏਥੇ ਕਿਸੇ ਸਮੇਂ ਕਿਸੇ ਸਤਿਗੁਰੂ ਨੇ ਇਸ ਤਰ੍ਹਾਂ ਦੀ ਕਿਰਪਾ ਕੀਤੀ, ਇਸ ਤਰ੍ਹਾਂ ਦੇ ਕੌਤਕ ਕੀਤੇ, ਇਸ ਤਰ੍ਹਾਂ ਮਸ਼ਾਲ ਬਾਲੀ ਜਿਸ ਦੇ ਤੇਜ਼ ਪ੍ਰਕਾਸ਼ ਨੇ ਗੋਰਿਆਂ ਦੀਆ ਅੱਖਾਂ ਚੁੰਧਿਆ ਦਿੱਤੀਆਂ ਅਤੇ ਆਪਣੇ ਪਰਵਾਨਿਆਂ ਨੂੰ, ਪਤੰਗਿਆਂ ਨੂੰ ਉਸ ਦੇ ਹੋਰ ਨੇੜੇ ਲੈ ਆਂਦਾ। ਕੇਵਲ ਗੱਲ ਬੀਤੇ ਦੇ ਹੀ ਨਹੀਂ ਗੱਲ ਵਰਤਮਾਨ ਦੀ ਵੀ ਹੈ। ਬੀਤਿਆ ਸਮਾਂ ਵਰਤਮਾਨ ਲਈ ਵੀ ਥੋਹੜੀ ਬੀਜਦਾ ਹੈ। ਸਤਿਗੁਰੂ ਰਾਮ ਸਿੰਘ ਦੇ ਲਾਏ ਰੁੱਖ ਅੱਜ ਵੀ ਛਾਵਾਂ ਦਿੰਦੇ ਹਨ ਅੱਜ ਵੀ ਰਾਹਾਂ ਨੂੰ ਰੁਸ਼ਨਾਉਂਦੇ ਹਨ, ਅੱਜ ਵੀ ਆਕਸੀਜਨ ਛੱਡਦੇ ਹਨ ਅਤੇ ਉਹਨਾਂ ਦੀ ਹੀ ਗੁਰਗੱਦੀ ਨੂੰ ਸੁਭਾਏਮਾਨ ਕਰਨ ਵਾਲੇ ਉਸ ਪ੍ਰਕਾਸ਼ ਨੂੰ ਹੋਰ ਫੈਲਾਅ ਰਹੇ ਹਨ।

ਗੁਰੂ ਨਾਨਕ ਨੇ ਤਾਂ ਆਖਿਆ ਸੀ ਨਾ-

*ਆਖਣ ਅਉਖਾ ਸਾਚਾ ਨਾਉ।।*

ਪਰ ਏਥੇ ਤਾਂ ਸਰਦੀ ਗਰਮੀ ਵੀ ਸਰੀਰਕ ਤਕਲੀਫ ਨਹੀਂ ਦਿੰਦੀ ਕਿਉਂਕਿ ਵਾਤਾਨਕੂਲ ਹਰੀ ਮੰਦਰ ਆਪਣੇ ਵੱਲ ਖਿੱਚ ਲੈਂਦਾ ਹੈ, ਫਿਰ ਬਿਰਤੀ ਜੋੜਦਾ ਹੈ ਨਾਮ ਰਸ ਨਾਲ।

ਜਿਵੇਂ ਪਹਿਲਾਂ ਲਿਖਿਆ ਜਾ ਚੁੱਕਾ ਹੈ ਕਿ ਨਾਮ ਰਸ ਨਾਲ ਤਾਂ ਆਤਮਾ ਬਲਵਾਨ ਹੁੰਦੀ ਹੈ ਸੋ ਨਾਮ ਦਾ ਨਸ਼ਾ ਸੁਖ ਦਿੰਦਾ ਹੈ। ਪਰ ਸੰਸਾਰਕ ਨਸ਼ੇ ਸਾਨੂੰ ਦੁੱਖ ਵੀ ਦਿੰਦੇ ਹਨ, ਬਦਨਾਮ ਵੀ ਕਰਦੇ ਹਨ। ਏਸੇ ਕਰਕੇ ਪੰਜਾਬ ਨੂੰ ਨਸ਼ਿਆਂ ਨੇ ਬਦਨਾਮ ਕਰਕੇ ਰੱਖ ਦਿੱਤਾ ਹੈ।

ਇਕ ਹੋਰ ਸਾਡੀ ਬਦਨਾਮੀ ਦਾ ਕਾਰਨ ਹੈ ਬੀਬੀਆਂ ਨੂੰ ਬਣਦਾ ਮਾਣ ਨਾ ਦੇਣਾ। ਇਸ ਸੰਬੰਧੀ ਤਾਂ ਅਸੀਂ ਇਥੋਂ ਤੱਕ ਗਿਰ ਗਏ ਹਾਂ ਕਿ ਅਸੀਂ ਡਾਕਟਰ ਹੋ ਕੇ ਲੈਬਾਟਰੀਆਂ ਵਿਚ ਟੈਸਟ ਕਰਕੇ ਅਲਟਰਾਸਾਊਂਡ ਤੇ ਵੇਖ ਕੇ ਜੋ ਗਰਭ ਵਿਚ ਪਲ ਰਹੀ

ਬੱਚੀ ਹੈ ਤਾਂ ਉਸ ਤੋਂ ਜਨਮ ਲੈਣ ਦਾ ਅਧਿਕਾਰ ਖੋਹ ਲੈਂਦੇ ਹਾਂ। ਮਾਪੇ ਤੇ ਡਾਕਟਰ ਇਹ ਕੁਕਰਮ ਕਰਨੋਂ ਸੰਗਦੇ ਨਹੀਂ ਪਰ ਭੈਣੀ ਸਾਹਿਬ ਅਤੇ ਉਥੋਂ ਦੀ ਬਣਾਈ ਮਰਯਾਦਾ ਡੇਢ ਸੌ ਸਾਲ ਤੋਂ ਵਧ ਸਮੇਂ ਤੋਂ ਇਸ ਤੋਂ ਬਹੁਤ ਦੂਰ ਹੈ। ਇੰਝ ਲਗਦਾ ਹੈ ਜਿਵੇਂ ਭਰੂਣ ਹੱਤਿਆ ਕਰਨ ਕਰਵਾਉਣ ਵਾਲੇ ਤਾਂ ਇਸ ਧਰਤੀ ਰੂਪੀ ਗ੍ਰਹਿ ਦੇ ਬਸ਼ਿੰਦੇ ਹਨ ਪਰ ਸ੍ਰੀ ਭੈਣੀ ਸਾਹਿਬ ਤੋਂ ਮਿਲੀ ਸਿਖਿਆ ਤੇ ਅਮਲ ਕਰਨ ਵਾਲੇ ਗੁਰਮੁਖ ਪਿਆਰੇ ਕਿਸੇ ਹੋਰ ਗ੍ਰਹਿ ਤੋਂ ਆਏ ਹਨ। ਕੋਈ ਇਸ ਪਿੰਡ ਦਾ ਐਸਾ ਕੇਸ ਨਹੀਂ ਹੈ ਜਿਸ ਵੱਲ ਉਂਗਲ ਕੀਤੀ ਜਾ ਸਕੇ ਕਿ ਇਸ ਨੇ ਇਹ ਗ਼ੈਰ-ਮਨੁੱਖੀ ਕੰਮ ਕੀਤਾ ਹੈ। ਥਾਂ-ਪਰ-ਥਾਂ ਕੀਤੇ ਜਾ ਰਹੇ ਸਰਵੇ ਵੀ ਇਸ ਦਾ ਹੁੰਗਾਰਾ ਭਰਦੇ ਹਨ ਕਿ ਸ੍ਰੀ ਭੈਣੀ ਸਾਹਿਬ ਗੁਰੂ ਦੇ ਪੈਰੋਕਾਰ ਨਾ ਪਹਿਲਾਂ ਕੁੜੀਆਂ ਮਾਰਦੇ ਸਨ ਨਾ ਅੱਜ ਭਰੂਣ ਹੱਤਿਆ ਕਰਵਾਉਂਦੇ ਹਨ। ਉਹ ਦੁਨੀਆਂ ਦੇ ਕਿਸੇ ਹਿੱਸੇ ਵਿੱਚ ਵੀ ਬੈਠੇ ਹੋਣ, ਉਹ ਆਤਮਿਕ ਤੌਰ ਤੇ ਮਾਨਸਿਕ ਤੌਰ ਤੇ ਰੂਹਾਨੀ ਟੈਲੀਫੋਨ ਰਾਹੀਂ ਇਸ ਮੋਹਰੀ ਧਰਤੀ ਨਾਲ ਜੁੜੇ ਹੋਏ ਹਨ।

ਸਰਕਾਰ ਨੇ ਵੀ ਇਸ ਧਰਤੀ ਦੇ ਵਿਲੱਖਣ ਸੁਭਾਅ ਨੂੰ ਪਛਾਣਕੇ ਹੀ ਇਸ ਨੂੰ ਅੱਗੇ ਵਧਣ ਦਾ ਮੌਕਾ ਦਿੱਤਾ ਹੈ, ਘੱਟ ਹੀ ਪਿੰਡ ਹੋਣਗੇ ਜਿਹੜੇ ਸ੍ਰੀ ਭੈਣੀ ਸਾਹਿਬ ਵਾਂਗ ਆਲੇ ਦੁਆਲੇ ਦੇ ਪਿੰਡਾਂ ਵਾਂਗ ਪੱਕੀਆਂ ਸੜਕਾਂ ਰਾਹੀਂ ਜੁੜੇ ਹੋਣ। ਘੱਟ ਹੀ ਪੰਜ ਹਜ਼ਾਰ ਦੇ ਕਰੀਬ ਆਬਾਦੀ ਵਾਲੇ ਏਹੋ ਜਿਹੇ ਪਿੰਡ ਹੋਣਗੇ ਜਿਨ੍ਹਾਂ ਦਾ ਆਪਣਾ ਬਿਜਲੀ ਘਰ ਹੋਵੇ, ਜਿਨ੍ਹਾਂ ਦਾ ਆਪਣਾ ਪਾਣੀ ਦਾ ਪ੍ਰਬੰਧ ਹੋਵੇ, ਜਿਨ੍ਹਾਂ ਦਾ ਸੀਵਰੇਜ ਸਿਸਟਮ ਠੀਕ ਹੋਵੇ ਅਤੇ ਜਿਨ੍ਹਾਂ ਕੋਲ ਬੈਂਕ, ਡਾਕਖਾਨੇ, ਸਕੂਲਾਂ, ਡਿਸਪੈਂਸਰੀਆਂ ਆਦਿ ਦਾ ਪ੍ਰਬੰਧ ਹੋਵੇ ਅਤੇ ਸਾਰੇ ਚਾਲੂ ਹੋਣ।

ਐਹੋ ਜਿਹਾ ਪਿੰਡ ਧਿਆਨ ਵਿਚ ਘੱਟ ਹੀ ਆਉਂਦਾ ਹੈ, ਜਿਥੋਂ ਦਾ ਬਿਰਧ ਆਸ਼ਰਮ ਵੇਖਣਯੋਗ ਹੋਵੇ ਅਤੇ ਉਹ ਵੀ ਕਿਸੇ ਬੰਦ ਥਾਂ 'ਤੇ ਨਹੀਂ ਖੁੱਲ੍ਹਾ, ਜਿਥੋਂ ਦੂਰੋਂ ਦਿਸਦਾ ਹੋਵੇ ਕਿ ਕਿਵੇਂ ਉਹ ਧੁੱਪ ਦਾ ਨਿੱਘ ਮਾਣ ਰਹੇ , ਕਿਵੇਂ ਛਾਵੇਂ ਬੈਠੇ ਨਿੱਕੀਆਂ ਨਿੱਕੀਆਂ ਗੱਲਾਂ ਕਰ ਰਹੇ ਹਨ। ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਜਦੋਂ ਆਪ ਬਿਰਧਾਂ ਨੂੰ ਦਰਸ਼ਨ ਦੇਣ ਦੀ ਕਿਰਪਾ ਕਰਦੇ ਰਹੇ ਹਨ, ਤਾਂ ਖੁਦ ਉਹਨਾਂ ਦਾ ਹਾਲ ਚਾਲ ਅਤੇ ਲੋੜ ਥੋੜ੍ਹ ਬਾਰੇ ਪੁਛਦੇ ਸਨ ਤੇ ਜੋ ਵੀ ਉਹਨਾਂ ਦੀ ਮੰਗ ਹੋਵੇ ਉਸ ਨੂੰ ਭੁੰਜੇ ਨਹੀਂ ਸਨ ਪੈਣ ਦਿੰਦੇ। ਇਕ ਵਾਰ ਇਕ ਬਿਰਧ ਨੇ ਅਰਜ਼ ਕੀਤੀ ਪਾਤਸ਼ਾਹ ਮੈਨੂੰ ਇਕ ਕਿੱਲੋ ਬਦਾਮਾਂ ਦੀਆਂ ਗਿਰੀਆਂ ਚਾਹੀਦੀਆਂ ਹਨ। ਸੱਚੇ ਪਾਤਸ਼ਾਹ ਉਥੇ ਹੀ ਰੁਕ ਗਏ, ਨਾਲ ਖੜ੍ਹੇ ਸੇਵਕਾਂ ਨੂੰ ਆਖਿਆ, "ਪਹਿਲਾਂ ਇਸ ਦੀ ਲੋੜ ਪੂਰੀ ਕਰੋ ਫਿਰ ਅਗਲੇ ਕੋਲ ਜਾਵਾਂਗੇ।" ਸੇਵਕ ਤਾਂ ਸੋਚੀ ਪੈਂਦੇ ਹੋ ਸਕਦੇ ਨੇ ਪਰ ਦੇਣਹਾਰ ਦਾਤਾਰ ਤਾਂ ਦੇਣ ਨਾਲ ਹੀ ਸੁਖ ਬਣਾਉਂਦਾ ਹੈ। ਕਿਸੇ ਮਨਚਲੇ ਨੇ ਇਹ ਵੀ ਸੋਚਿਆ ਹੋ ਸਕਦਾ ਹੈ ਕਿ ਇਸ ਬਾਬੇ ਦੇ ਦੰਦ ਹੈਨ ਜਿਸ ਨੇ ਬਦਾਮ ਖਾਣੇ ਨੇ ਜਾਂ ਇਸ ਨੇ ਬਦਾਮ ਖਾ ਕੇ ਕਿਤੇ ਕੁਸ਼ਤੀ ਕਰਨੀ ਹੈ ਜਾਂ ਦੌੜ ਲਾਉਣੀ ਹੈ ਪਰ ਦੇਣ ਵਾਲੇ ਨੇ ਦਿੱਤਾ। ਭੈਣੀ ਸਾਹਿਬ ਦੇ ਬਿਰਧ ਕਿਸੇ ਦਾਨੀ ਦੇ ਦਾਨ ਦੇ ਸਿਰ ਤੇ ਲੋੜਾਂ ਪੂਰੀਆਂ ਨਹੀਂ ਕਰਦੇ, ਦਾਤਾਰ ਕੋਲੋਂ ਲੈਂਦੇ ਹਨ।

ਇਕ ਦਾਨੀ ਨੇ ਇਕ ਵਾਰ ਦੱਸਿਆ ਕਿ ਉਹ ਲੁਧਿਆਣਾ ਸ਼ਹਿਰ ਦੀ ਇਕ ਬਿਰਧਸ਼ਾਲਾ ਵਿਚ ਬਿਰਧਾਂ ਲਈ ਉਚੇਚਾ ਲੰਗਰ ਤਿਆਰ ਕਰਕੇ ਲੈ ਗਿਆ, ਜਦੋਂ ਉਹ ਵਰਤਾਉਣ ਲੱਗਾ ਤਾਂ ਇਕ ਬਿਰਧ ਨੇ ਕਿਹਾ ਕਿ ਮੈਨੂੰ ਕਾਲੀ ਤੋਰੀ ਦੀ ਸਬਜ਼ੀ ਨਹੀਂ ਚਾਹੀਦੀ। ਉਸ ਦਾਨੀ ਨੇ ਦਿੱਤੀ ਤਾਂ ਨਾ ਪਰ ਮਨ ਵਿਚ ਆ ਗਈ ਕਿ ਇਸ ਬਿਰਧਸ਼ਾਲਾ ਵਿਚ ਬੈਠੇ ਬੁੱਢੇ ਨੇ ਵੀ ਅਜੇ ਸਵਾਦ ਨਹੀਂ ਛੱਡਿਆ। ਪਰ ਭੈਣੀ ਸਾਹਿਬ ਦੀ ਬਿਰਧਸ਼ਾਲਾ ਦਾ ਸਵਾਦ ਹੋਰ ਹੈ। ਏਥੇ ਉਹਨਾਂ ਦੀਆਂ ਇਛਾਵਾਂ ਦੀ ਕਦਰ ਹੁੰਦੀ ਹੈ, ਬੇਕਦਰੀ ਨਹੀਂ। ਏਸੇ ਕਰਕੇ ਸਰਦੀਆਂ ਵਿਚ ਗੀਜ਼ਰ, ਹੀਟਰ, ਗਰਮੀਆਂ ਵਿਚ ਪੱਖੇ, ਕੂਲਰ ਕੋਈ ਵੱਡੀ ਗੱਲ ਨਹੀਂ। ਜਦੋਂ ਕੋਈ ਪੈਦਲ ਤੁਰਨੋਂ ਔਖ ਮਹਿਸੂਸ ਕਰਕੇ ਅਤੇ ਹਰੀ ਮੰਦਰ ਵਿਚ ਨਿਤਨੇਮ, ਸ਼ਬਦ ਕੀਰਤਨ ਸਮੇਂ ਆਉਣਾ ਚਾਹੇ ਜਾਂ ਸ੍ਰੀ ਸਤਿਗੁਰੂ ਜੀ ਦੇ ਦਰਸ਼ਨ ਕਰਨ ਦਾ ਤਿਹਾਇਆ ਹੋਵੇ ਤਾਂ ਉਸ ਲਈ ਸਵਾਰੀ ਦਾ ਪ੍ਰਬੰਧ ਵੀ ਹੋ ਜਾਂਦਾ ਹੈ।

ਪਹਿਲਾਂ ਤਾਂ ਸ੍ਰੀ ਸਤਿਗੁਰੂ ਜੀ ਖੁਦ ਕਿਰਪਾ ਕਰਦੇ ਸਨ ਪਰ ਹੁਣ ਆਪ ਜੀ ਦੀ ਆਗਿਆ ਅਨੁਸਾਰ ਮਾਤਾ ਚੰਦ ਕੌਰ ਜੀ ਜਾਂ ਹੋਰ ਪ੍ਰਬੰਧਕ ਇਹਨਾਂ ਬਿਰਧਾਂ ਨੂੰ ਅਹਿਸਾਸ ਨਹੀਂ ਹੋਣ ਦਿੰਦੇ ਕਿ ਇਹ ਨਿਮਾਣੇ ਹਨ, ਨਿਆਸਰੇ ਹਨ, ਵਿਚਾਰੇ ਹਨ।

ਆਪਣੇ ਦੇਸ਼ ਨੂੰ ਆਜ਼ਾਦ ਕਰਾਉਣ ਲਈ ਸੁਤੰਤਰਤਾ ਸੰਗਰਾਮ ਦਾ ਝੰਡਾ ਬਰਦਾਰ ਹੋਣ ਕਰਕੇ ਆਪਣੇ ਇਸ ਗ੍ਰਹਿ ਦੇ ਲੋਕਾਂ ਨੂੰ ਅੰਧ ਵਿਸ਼ਵਾਸਾਂ, ਝੂਠੀਆਂ ਸਮਾਜਕ ਕਦਰਾਂ ਕੀਮਤਾਂ ਤੋਂ ਆਜ਼ਾਦ ਕਰਾਉਣ ਲਈ ਰਾਹ ਦਸੇਰਾ ਬਣਨ ਵਾਸਤੇ ਪ੍ਰਭੂ ਭਗਤੀ ਅਤੇ ਦੇਸ਼ ਭਗਤੀ ਦੇ ਰਾਹ ਤੇ ਚੱਲਣ ਵਾਸਤੇ ਰਹਿਨੁਮਾਈ ਕਰਨ ਵਾਲੇ ਸਤਿਗੁਰੂ ਸਾਹਿਬਾਨ ਦੀ ਵਰੋਸਾਈ ਹੋਈ ਇਹ ਨਗਰੀ ਸ੍ਰੀ ਭੈਣੀ ਸਾਹਿਬ ਆਪਣੇ ਮੂਲ ਪਿੰਡ ਰਾਈਆਂ ਤੋਂ ਤਾਂ ਕਿਤੇ ਵੱਡੀ ਹੀ ਹੈ। ਦੁਨੀਆਂ ਦਾ ਕਿਸੇ ਵਿਚਾਰਧਾਰਾ, ਧਰਮ ਸੋਚ ਦਾ ਪਾਂਧੀ ਜਾਂ ਆਗੂ ਜਦੋਂ ਏਥੇ ਆਉਂਦਾ ਹੈ ਤਾਂ ਉਹ ਵੀ ਸਮਝਦਾ ਹੈ ਕਿ ਉਹ ਪਹਿਲਾਂ ਨਾਲੋਂ ਵੱਡਾ ਵੱਡਾ ਹੋ ਗਿਆ ਹੈ। ਭੂੰਦੜ ਦੇ ਮੋਹੜੀ ਗੱਡਣ ਵਾਲਾ ਇਹ ਥਾਂ ਹੁਣ ਮੋਹਰੀ ਹੈ, ਆਗੂ ਹੈ, ਰਾਹ ਦਸੇਰਾ ਹੈ। ਆਪਣੇ ਰਹਿਬਰਾਂ ਦੀ ਰਹਿਨੁਮਾਈ ਕਾਰਨ।

